ਰਾਜਸਥਾਨ ਦੀ ਲੋਕਧਾਰਾ

# ਰਾਜਸਥਾਨ ਦੀ ਲੋਕਧਾਰਾ

ਡੀ. ਆਰ. ਆਹੂਜਾ

ਅਨੁਵਾਦ

ਡਾ. ਦਰਸ਼ਨ ਸਿੰਘ



ਨੈਸ਼ਨਲ ਬੁਕ ਟਰੱਸਟ, ਇੰਡੀਆ

# ਮੁਖਬੰਦ

ਬਹਾਦਰ ਰਾਜਪੂਤਾਂ ਦੀ ਧਰਤੀ, ਜਿਸਨੂੰ ਅੱਜ ਕਲ੍ਹ ਰਾਜਸਥਾਨ ਕਿਹਾ ਜਾਂਦਾ ਹੈ, ਅੰਦਰ ਬਹਾਦਰੀ ਤੇ ਨਾਇਕਤਵ ਅਧਿਆਤਮਕਤਾ ਵਿਚ ਮਿਲ ਗਏ ਹਨ। ਇੰਜ ਇਕ ਅਮੀਰ ਲੋਕ ਪਰੰਪਰਾ ਹੋਂਦ ਵਿਚ ਆਈ ਹੈ। ਰਾਜਸਥਾਨ ਦੇ ਬਹੁਤ ਸਾਰੇ ਇਲਾਕਿਆਂ ਵਿਚ ਅਜੇ ਤਬਦੀਲੀ ਦੀ ਰੌਸ਼ਨੀ ਨਹੀਂ ਆਈ। ਲੋਕ ਪੁਰਾਤਨਤਾ ਵਿਚ ਹੀ ਜੀਉਂਦੇ ਹਨ।

ਇਸ ਕਿਤਾਬ ਵਿਚ ਮੈਂ ਰਾਜਸਥਾਨ ਦੀਆਂ ਅਨੇਕ ਮਹਾਨਤਾਵਾਂ ਨੂੰ ਸੰਖੇਪ ਵਿਚ ਬਿਆਨ ਕੀਤਾ ਹੈ। ਪੂਰੀ ਤਸਵੀਰ ਪੇਸ਼ ਕਰਨ ਲਈ ਤਾਂ ਕਈ ਟਨ ਕਾਗ਼ਜ਼ ਚਾਹੀਦਾ ਹੈ।

ਮੈਂ ਲੋਕ ਸੰਪਰਕ ਵਿਭਾਗ ਦੇ ਪਹਿਲੇ ਡਾਇਰੈਕਟਰ ਸ੍ਰੀ ਆਰ. ਐਸ. ਭੱਟ ਦਾ ਰਿਣੀ ਹਾਂ। ਇਸ ਔਖੇ ਕੰਮ ਨੂੰ ਹੱਥ ਪਾਉਣ ਲਈ ਉਹ ਮੈਨੂੰ ਲਗਾਤਾਰ ਉਤਸ਼ਾਹ ਦੇਂਦੇ ਰਹੇ ਹਨ। ਮੈਂ ਲੋਕ ਸੰਪਰਕ ਵਿਭਾਗ ਦੇ ਜਾਇੰਟ ਡਾਇਰੈਕਟਰ ਸ੍ਰੀ ਐਨ. ਕੇ. ਪਾਰਿਖ ਦਾ ਵੀ ਧੰਨਵਾਦੀ ਹਾਂ। ਪੁਸਤਕ ਦਾ ਮਸਾਲਾ ਇਕੱਠਾ ਕਰਨ ਵਿਚ ਉਨ੍ਹਾਂ ਦਾ ਮੈਨੂੰ ਲਗਾਤਾਰ ਮਿਲਵਰਤਨ ਮਿਲਿਆ ਹੈ। ਪ੍ਰਸਿੱਧ ਲੇਖਕ ਸ੍ਰੀ ਮਨੋਹਰ ਲਾਲ ਪ੍ਰਭਾਕਰ ਅਤੇ ਪ੍ਰਸਿੱਧ ਅਖ਼ਬਾਰ ਨਵੀਸ ਸ੍ਰੀ ਬੀ. ਸੀ. ਵਰਮਾ ਅਤੇ ਕਈ ਹੋਰ ਦੋਸਤਾਂ ਦਾ ਵੀ ਮੈਂ ਧੰਨਵਾਦੀ ਹਾਂ, ਜਿਨ੍ਹਾਂ ਦੇ ਸਹਿਯੋਗ ਸਦਕਾ ਇਸ ਪੁਸਤਕ ਨੇ ਇਹ ਰੂਪ ਅਖਤਿਆਰ ਕੀਤਾ।

**—ਡੀ. ਆਰ. ਆਹੂਜਾ**

# ਤਤਕਰਾ

# ਚਿੱਤਰਾਂ ਦੀ ਸੂਚੀ



**ਰੰਗੀਨ ਚਿੱਤਰ**




ਕਾਲੇ ਅਤੇ ਚਿੱਟੇ ਰੰਗ ਵਿਚ ਛਪੇ ਚਿੱਤਰ ਡਾਇਰੈਕਟਰ, ਲੋਕ ਸੰਪਰਕ, ਰਾਜਸਥਾਨ ਸਰਕਾਰ, ਜੈਪੁਰ ਤੋਂ ਧੰਨਵਾਦ ਸਹਿਤ ਪ੍ਰਾਪਤ ਕੀਤੇ ।

ਮੁਖ ਪੰਨਾ ਅਤੇ ਰੰਗਦਾਰ ਤਸਵੀਰਾਂ ਐਮ. ਡੀ. ਸ਼ਰਮਾ, ਫੋਟੋ ਜਰਨਲਿਸਟ, ਜੈਪੁਰ ਤੋਂ ਧੰਨਵਾਦ ਸਹਿਤ ਪ੍ਰਾਪਤ ਕੀਤੀਆਂ ।

# ਪ੍ਰਦੇਸ਼ ਅਤੇ ਲੋਕ

ਰਾਜਸਥਾਨ—ਰਾਜਪੂਤਾਂ ਦੀ ਰਿਹਾਇਸ਼ਗਾਹ—ਭਾਰਤ ਦਾ ਦੂਜੇ ਨੰਬਰ ਉਤੇ ਸਭ ਤੋਂ ਵੱਡਾ ਰਾਜ ਹੈ ਅਤੇ ਇਹ ਸੰਯੁਕਤ ਰਾਜ (United Kingdom) ਨਾਲੋਂ ਇਲਾਕੇ ਵਿਚ ਵੱਡਾ ਹੈ। ਟੀ. ਐਚ. ਹੈਡਲੇ ਅਨੁਸਾਰ ਇਸ ਦਾ ਆਕਾਰ ਬਾਹਰੀ ਹੱਦਾਂ ਤੋਂ ਥੋੜੇ ਜਿਹੇ ਫ਼ਰਕ ਨਾਲ ਸਮ-ਚੋਕੋਰ ਵਰਗਾ ਹੈ। ਇਸ ਇਲਾਕੇ ਨੂੰ ਅਰਾਵਲੀ ਪਹਾੜੀਆਂ ਦੋ ਕੁਦਰਤੀ ਭਾਗਾਂ ਵਿਚ ਵੰਡਦੀਆਂ ਹਨ। ਇਕ ਭਾਗ ਉਤਰ-ਪੱਛਮੀ ਅਤੇ ਦੂਜਾ ਭਾਗ ਦੱਖਣੀ-ਪੂਰਬੀ ਬਣ ਜਾਂਦਾ ਹੈ। ਪਹਿਲਾ ਭਾਗ ਮੂਲ ਰੂਪ ਵਿਚ ਰੇਤਲਾ ਹੈ, ਪਾਣੀ ਦੀ ਬਹੁਤ ਕਮੀ ਹੈ ਅਤੈ ਇੰਜ ਉਤਰ-ਪੱਛਮ ਵਿਚ ਇਹ ਨਿਰੇ ਰੇਗਿਸਤਾਨ ਦੀ ਸ਼ਕਲ ਅਖਤਿਆਰ ਕਰ ਜਾਂਦਾ ਹੈ। ਇਸ ਦੇ ਮੁਕਾਬਲੇ ਤੇ ਅਰਾਵਲੀ, ਹਰਿਆਣਾ ਦੇ ਗੁਆਂਢ, ਪੂਰਬ ਅਤੇ ਉਤਰ ਵਲ ਇਹ ਧਰਤੀ ਉਪਜਾਊ ਬਣਦੀ ਜਾਂਦੀ ਹੈ। ਦੱਖਣੀ-ਪੂਰਬੀ ਭਾਗ ਉਤਰ-ਪੱਛਮੀ ਭਾਗ ਨਾਲੋਂ ਜ਼ਿਆਦਾ ਉਠਿਆ ਹੋਇਆ ਅਤੇ ਉਪਜਾਊ ਹੈ। ਇਸ ਦੀ ਬਣਤਰ ਬਹੁਪੱਖੀ ਹੈ। ਸੰਘਣੇ ਪਹਾੜ, ਦਰਖਤਾਂ ਦੇ ਝੁੰਡ, ਬਹੁਤ ਸਾਰੇ ਵਡੇ ਦਰਿਆ ਅਤੇ ਉਪਜਾਊ ਧਰਤੀ, ਵਧੀਆ ਉਪਜਾਊ ਧਰਤੀ ਦੇ ਲਹਿਲਹਾਉਂਦੇ ਖੇਤ ਇਸ ਹਿਸੇ ਨੂੰ ਸੁਸ਼ੋਭਿਤ ਕਰਦੇ ਹਨ।

ਭੂ-ਵਿਗਿਆਨੀ ਅਰਾਵਲੀ ਪਹਾੜੀਆਂ ਨੂੰ ਦੁਨੀਆਂ ਵਿਚ ਸਭ ਤੋਂ ਪੁਰਾਣਾ ਘਾਟੀਦਾਰ ਰਕਬਾ ਮੰਨਦੇ ਹਨ। ਇਸ ਇਲਾਕੇ ਨੇ ਰਾਜ ਦੇ ਸਮੁੱਚੇ ਇਲਾਕੇ ਵਿਚੋਂ 58 ਫੀਸਦੀ ਨੂੰ ਬੰਜਰ ਅਤੇ 36 ਫੀਸਦੀ ਨੂੰ ਅਰਧ ਬੰਜਰ ਬਣਾਇਆ ਹੋਇਆ ਹੈ।

ਬੰਬਈ ਵਲੋਂ ਰਾਜਸਥਾਨ ਵੱਲ ਆ ਰਿਹਾ ਯਾਤਰੂ ਜਿਵੇਂ ਜਿਵੇਂ ਰਾਜਸਥਾਨ ਵੱਲ ਵਧੇਗਾ ਉਹ ਗੁਜਰਾਤ ਦੀਆਂ ਸਬਜ਼ ਚਰਾਗਾਹਾਂ ਅਤੇ ਵਾੜਾਂ ਨੂੰ ਪਿਛੇ ਛੱਡਦਾ ਆਵੇਗਾ। ਇੰਜ ਇਹ ਅਬੂ ਤੋਂ ਹੀ ਸ਼ੁਰੂ ਹੋ ਜਾਂਦਾ ਹੈ। ਪਹਾੜ ਤੋਂ ਅਗੇ ਦੱਖਣੀ ਪੱਛਮੀ ਰਾਜਸਥਾਨ ਦੇ ਉੱਚ-ਉੱਚੇ ਬੰਜਰ ਧਰਤੀ ਟਿੱਬੇ, ਜੰਗਲੀ ਚਟਾਨਾਂ ਅਤੇ ਪਹਾੜੀਆਂ ਦੁਆਰਾ ਵੰਡੇ ਦਿਸਦੇ ਹਨ। ਇਥੇ ਉਥੇ ਬਣੇ ਕਿਲੇ ਅਤੇ ਗੜ੍ਹੀਆਂ ਇਸ ਨੂੰ ਸ਼ਾਹੀ ਸ਼ਾਨ ਦਿੰਦੇ ਹਨ। ਵਾਦੀਆਂ ਵਿਚ ਘਿਰੇ ਹੋਏ ਟਾਪੂਆਂ ਉਤੇ ਬੀਜੀ ਫ਼ਸਲ ਨੂੰ

ਪਾਣੀ ਦੇਣ ਲਈ ਡੂੰਘੇ ਖੂਹ ਪੁਟੇ ਹੋਏ ਹਨ ਅਤੇ ਸੰਚਾਰ ਲਈ ਕੁਛ ਡੈਮ ਵੀ ਬਣਾਏ ਹੋਏ ਹਨ। ਸੁਅਸਥ, ਕੁਦਰਤੀ ਅਤੇ ਗਠਿਤ ਸਰੀਰ ਵਾਲੇ ਮਾਲਕਾਂ ਦੇ ਨਾਲ-ਨਾਲ ਜਾ ਰਹੇ ਉਨ੍ਹਾਂ ਦੇ ਭੇਡਾਂ ਬਕਰੀਆਂ ਦੇ ਇੱਜੜ ਅਤੇ ਊਠਾਂ ਦੇ ਕਾਫਿਲੇ ਆਮ ਦਿਖਾਈ ਦਿੰਦੇ ਹਨ।

ਰਾਜਸਥਾਨ ਦੀਆਂ ਔਰਤਾਂ ਸ਼ਰਮਾਕਲ ਅਤੇ ਪਰਦੇ ਵਿਚ ਰਹਿਣ ਵਾਲੀਆਂ ਹਨ। ਆਪਣੇ ਸਿਧੇ ਰਖੇ ਸਿਰ ਉਤੇ ਪਾਣੀ ਦੇ ਭਰੇ ਘੜੇ ਰਖ ਕੇ ਜਦੋਂ ਉਹ ਤੁਰਦੀਆਂ ਹਨ ਤਾਂ ਉਨ੍ਹਾਂ ਦੇ ਭਾਰੇ-ਭਾਰੇ ਘਘਰੇ ਹਵਾ ਵਿਚ ਲਹਿਰਾਉਂਦੇ ਹਨ। ਇਵੇਂ ਲਗਦਾ ਹੈ ਜਿਵੇਂ ਤੁਰਦੀਆਂ ਹੋਈਆਂ ਉਹ ਨਾਚ ਕਰ ਰਹੀਆਂ ਹੋਣ। ਉਨ੍ਹਾਂ ਦੇ ਪੀਲੇ, ਲਾਲ, ਫੀਰੋਜ਼ੀ ਅਤੇ ਕੇਸਰੀ ਰੰਗ ਦੇ ਕਪੜੇ ਇੰਜ ਲਗਦੇ ਹਨ ਜਿਵੇਂ ਆਲੇ ਦੁਆਲੇ ਦੀ ਧਰਤੀ ਵਿਚ ਜਿਹੜਾ ਕੋਈ ਰੰਗ ਰਹਿ ਗਿਆ ਹੈ ਉਸ ਨੂੰ ਪੂਰਾ ਕਰਨ ਦੀ ਇਹ ਕੋਸ਼ਿਸ਼ ਕਰ ਰਹੇ ਹਨ। ਢਲਵਾਨਾਂ ਜੋਧਪੁਰ ਦੇ ਪਿਛੋਕੜ ਨੂੰ ਬਣਾਉਂਦੀਆਂ ਹੋਈਆਂ ਆਖਰ ਬੰਜਰ ਦੇ ਮੈਦਾਨਾਂ ਵਿਚ ਸਮਾ ਜਾਂਦੀਆਂ ਹਨ। ਇਥੋਂ ਹੀ ਰਾਜਪੂਤਾਂ ਦਾ ਬਣਵਾਇਆ ਹੋਇਆ ਨਗੌਰ ਦਾ ਕਿਲ੍ਹਾ, ਸਿਰ ਕਢ ਕੇ ਮੱਧ-ਕਾਲ ਦੀ ਸ਼ਾਨ ਦੀ ਗਵਾਹੀ ਦੇਂਦਾ ਹੈ। ਇਸ ਤੋਂ ਅਗੇ ਪੂਰਬ ਵਲ ਨਿਰਾ ਰੇਤਾ ਹੀ ਰੇਤਾ ਹੈ। ਕਿਤੇ-ਕਿਤੇ ਕੋਈ ਕੰਡਿਆਲੀ ਜੰਗਲੀ ਬੂਟੀ, ਕੋਈ ਇਕੱਲਾ ਦੁਕੱਲਾ ਅਕੇਸਿਆ ਜਾ ਕਿਸੇ ਦਰੱਖਤ ਦੀ ਝਲਕ ਦਿਖਾਈ ਦੇਂਦੀ ਹੈ। ਇਸ ਨਾਲ ਇੰਜ ਲਗਦਾ ਹੈ ਕਿ ਸੂਰਜ ਦੀਆਂ ਕਿਰਨਾ ਨਾਲ ਝੁਲਸੀ ਹੋਈ ਇਹ ਧਰਤੀ, ਤੇਜ਼ ਹਵਾਵਾਂ ਨਾਲ ਝੰਡੀ ਹੋਈ ਧਰਤੀ ਜਾਂ ਸੱਖੇ ਖੂਹ ਵਿਚੋਂ ਇਸ ਸੜੀ ਭੁਜੀ ਪੱਸਰੀ ਹੋਈ ਧਰਤੀ ਨੂੰ ਜੀਵਨ ਦੀ ਇਕ ਤਰੰਗ ਮਿਲ ਗਈ ਹੋਵੇ।

ਇਹ ਰਾਜਸਥਾਨ ਦਾ ਵੱਡਾ ਸਾਰਾ ਬੰਜਰੀ ਪੱਛਮ ਹੈ, ਭਾਰਤ ਦੇ ਵੱਡੇ ਸਾਰੇ ਰੇਗਿਸਤਾਨ-ਥਾਰ ਦਾ ਹਿੱਸਾ ਹੈ। ਲੱਖਾਂ ਸਾਲਾਂ ਤੋਂ ਇਹ ਧਰਤੀ ਕਿਸੇ ਦੀ ਮਲਕੀਅਤ ਨਹੀਂ ਰਹੀ। ਮਾਰਚ ਦੇ ਆਰੰਭ ਵਿਚ ਹੀ ਇਹ ਅੰਗੀਠੀ ਦੀ ਤਰ੍ਹਾਂ ਸੜਨ ਲਗ ਜਾਂਦੀ ਹੈ। ਇਸੇ ਨੂੰ ਹੀ ਮਹਾਂਭਾਰਤ ਵਿਚ ਮਾਰੂ-ਕੇਤਰ ਅਰਥਾਤ ਮੌਤ ਦਾ ਖਿੱਤਾ ਕਿਹਾ ਹੈ।

ਦਿੱਲੀ ਤੋਂ ਆਉਣ ਵਾਲਾ ਯਾਤਰੂ ਰਾਜਸਥਾਨ ਦਾ ਇਕ ਵੱਖਰਾ ਹੀ ਰੂਪ ਦੇਖਦਾ ਹੈ। ਜਿਉਂ ਹੀ ਉਹ ਰਾਜਧਾਨੀ ਤੋਂ ਨਿਕਲਦਾ ਹੈ ਤਾਂ ਉਸ ਨੂੰ ਅਰਾਵਲੀ ਪਹਾੜੀਆਂ ਦੇ ਨਿਸ਼ਾਨ ਦਿਸਣੇ ਸ਼ੁਰੂ ਹੋ ਜਾਂਦੇ ਹਨ ਅਤੇ ਜਿਵੇਂ-ਜਿਵੇਂ ਉਹ ਅਰਾਵਲ ਵਲ ਵਧਦਾ ਹੈ ਤਾਂ ਇਹ ਨਿਸ਼ਾਨ ਉਭਰਦੇ ਆਉਂਦੇ ਹਨ ਅਤੇ ਹੌਲੀ-ਹੌਲੀ ਇਕ ਰੂਪ ਅਖਤਿਆਰ ਕਰ ਲੈਂਦੇ ਹਨ। ਇਹ ਭੂਰੇ-ਪੀਲੇ ਰੰਗ ਦੇ ਘਾਹ ਵਾਲਾ ਮਾਨਸੂਨੀ (ਬਰਸਾਤੀ) ਧਰਤੀ ਦਾ ਟੁਕੜਾ ਜਿਹੜਾ ਮਾਨਸੂਨ ਦੇ ਪਹਿਲੇ ਛਿੱਟੇ ਨਾਲ ਹਰਿਆ-ਭਰਿਆ ਹੋ ਜਾਂਦਾ ਹੈ, ਚੱਟਾਨਾਂ ਨੂੰ ਢੱਕ ਲੈਂਦਾ ਹੈ। ਅਲਵਰ, ਭਰਤਪੁਰ ਅਤੇ ਸਵਾਈ ਮਾਧੋਪੁਰ ਦੇ ਜੰਗਲੀ ਚੀਤੇ, ਸ਼ੇਰ, ਰਿੱਛ, ਨੀਲੇ ਬਲਦ ਅਤੇ ਹਿਰਨਾਂ ਦੇ ਕਈ ਸੁੰਦਰ ਅਤੇ ਪ੍ਰਾਣਵੰਤ ਪਰਿਵਾਰਾਂ ਦਾ ਘਰ ਹਨ।

ਇਥੋਂ ਦੇ ਮੈਦਾਨ ਪੱਧਰੇ ਹਨ। ਇਥੋਂ ਦੀ ਮਿੱਟੀ ਚੀਕਣੀ ਅਤੇ ਗਿੱਲ ਭਰੀ

ਹੈ । ਭੀਲਵਾੜਾ ਤੇ ਚਿਤੌੜਗੜ੍ਹ ਕਿਲ੍ਹਿਆਂ ਦੇ ਦੂਰ ਦੱਖਣ ਕੋਟੇ ਤੇ ਬੂੰਦੀ ਵਿਚ ਕਣਕ, ਜੌਂ, ਚਾਵਲ ਅਤੇ ਗੰਨੇ ਦੇ ਖੇਤ ਦਰਿਆ ਦੇ ਕਿਨਾਰੇ ਉਤੇ ਵਿਛੇ ਹੋਏ ਹਨ ਅਤੇ ਇਲਾਕੇ ਨੂੰ ਰੌਣਕ ਅਫਰੋਜ਼ ਬਣਾਉਂਦੇ ਹਨ । ਦਰਿਆ ਦੇ ਕਿਨਾਰੇ ਉਤੇ ਸ਼ਹਿਰੀ ਸੁਖ-ਰਹਿਣੇ ਜਿਹੇ ਲੋਕਾਂ ਦੁਆਰਾ ਵੱਸੇ ਹੋਏ ਸ਼ਹਿਰਾਂ ਅਤੇ ਪਿੰਡਾਂ ਨੂੰ ਇਹ ਖੇਤ ਆਪਸ ਵਿਚ ਵੰਡਦੇ ਹਨ । ਪੱਛਮੀ ਰਾਜਸਥਾਨ ਦੇ ਉਲਟ, ਪੂਰਬੀ ਰਾਜਸਥਾਨ ਵਿਚ ਇਤਨਾ ਕੁਝ ਹੈ ਕਿ ਰਾਜਸਥਾਨ ਬਾਰੇ ਇਹ ਮਨੌਤ ਕਿ ਇਹ ਰੇਤਲਾ ਰਾਜ ਹੈ, ਨੂੰ ਗਲਤ ਸਿੱਧ ਕਰਦਾ ਹੈ । ਰਾਜਸਥਾਨ ਦਾ ਇਹ ਹਿੱਸਾ, ਅਰਾਵਲੀ ਪਹਾੜੀਆਂ ਦੀ (00 ਕਿਲੋਮੀਟਰ ਦੀ ਲੰਬੀ ਪੰਗਤੀ, ਕੁਦਰਤੀ ਦੀਵਾਰ ਦਾ ਰੂਪ ਧਾਰ ਜਾਂਦੀ ਹੈ । ਇਨ੍ਹਾਂ ਪਹਾੜੀਆਂ ਦਾ ਕੇਂਦਰ ਅਜਮੇਰ ਬਣਦਾ ਹੈ । ਜਿਸ ਪੱਬੀ ਉਤੇ ਇਹ ਸੁੰਦਰ ਸ਼ਹਿਰ ਉਸਰਿਆ ਹੋਇਆ ਹੈ ਇਹ ਪੂਰਬੀ ਭਾਰਤ ਦੇ ਸਭ ਤੋਂ ਉੱਚੇ ਮੈਦਾਨ ਹਨ । ਇਸੇ ਕਰਕੇ ਇਸ ਨੂੰ ਭਾਰਤ ਦਾ ਵਾਟਰਸੈਡ ਕਿਹਾ ਜਾਂਦਾ ਹੈ । ਗੁਰੂ-ਸਿੱਖਰ ਜਾਂ ਸਾਧ-ਚੋਟੀ, ਮਾਊਂਟ ਅਬੂ ਦੇ ਇਲਾਕੇ ਦੀ ਸਭ ਤੋਂ ਉੱਚੀ ਚੋਟੀ ਹੈ । ਇਸ ਨੂੰ ਇਸ ਖਿੱਤੇ ਦੀ ਛੱਤ ਠੀਕ ਹੀ ਕਿਹਾ ਜਾਂਦਾ ਹੈ ।

## ਇਤਿਹਾਸਕ ਪਿਛੋਕੜ

ਪੁਰਾਤਤ੍ਵੇਤਾਵਾਂ (ਆਰਕਿਆਲੋਜਿਸਟ) ਨੇ ਰਾਜਸਥਾਨ ਦੀ ਪੁਰਾਤਨਤਾ ਨੂੰ ਬਹੁਤ ਪਿਛੇ ਤੱਕ, ਪੱਥਰਕਾਲ ਤੱਕ ਉਲੀਕਿਆ ਹੈ । ਤਕਰੀਬਨ ਇਕ ਸੌ ਹਜ਼ਾਰ ਸਾਲ ਪਹਿਲਾਂ ਮਨੁੱਖ ਬਨਸ ਦੇ ਕੰਢਿਆਂ ਅਤੇ ਬਾਕੀ ਅਰਾਵਲੀ-ਪਾਰ ਦਰਿਆਈ ਵਾਦੀਆਂ ਵਿਚ ਵੱਸਿਆ ਹੋਇਆ ਸੀ । ਇਹ ਪੁਰਾਤਨ ਮਨੁੱਖ ਹਮੇਸ਼ਾਂ ਤੁਰਦਾ ਫਿਰਦਾ ਰਹਿੰਦਾ ਸੀ । ਪੱਥਰ ਦੇ ਹਥਿਆਰਾ ਨਾਲ ਖੁਰਾਕ ਲਈ ਸ਼ਿਕਾਰ ਖੇਡਦਾ ਰਹਿੰਦਾ । ਇਸ ਗੱਲ ਨੂੰ ਸਿੱਧ ਕਰਨ ਲਈ ਬੈਰਤ, ਰਹਿਧ ਅਤੇ ਭਾਨਗੜ੍ਹ ਵਰਗੀਆਂ ਥਾਵਾ ਤੋਂ ਅਨੇਕਾਂ ਹਥਿਆਰ ਮਿਲੇ ਹਨ ।

ਕਿਸੇ ਜ਼ਮਾਨੇ ਵਿਚ ਉਤਰੀ ਪੱਛਮੀ ਰਾਜਸਥਾਨ ਅੱਜ ਦੀ ਤਰ੍ਹਾਂ ਨਿਰਾ ਰੇਗਿਸਤਾਨ ਨਹੀਂ ਸੀ । ਸਰਸਵਤੀ ਅਤੇ ਦ੍ਰਿਸ਼ਦਵਤੀ ਵਰਗੇ ਸ਼ਕਤੀਸ਼ਾਲੀ ਦਰਿਆ ਇਸ ਇਲਾਕੇ ਨੂੰ ਪਾਣੀ ਦਿੰਦੇ ਸਨ । ਇਨ੍ਹਾਂ ਹੀ ਵਾਦੀਆ ਵਿਚ ਹੜੱਪਾ ਦੀ ਮਹਾਨ ਸਭਿਅਤਾ, ਗ੍ਰੇਵ ਰੇ ਅਤੇ ਰੰਗ ਮਹਿਲ ਦੀ ਸੰਸਕ੍ਰਿਤੀ ਪਲੀ ਸੀ । ਇਹ ਉਹੀ ਬ੍ਰਹਮਵਰਤ ਦੇਸ਼ ਹੈ ਜਿਸ ਬਾਰੇ ਮੰਨੂ ਸ਼ਰਧਾ ਅਤੇ ਸਤਿਕਾਰ ਨਾਲ ਜ਼ਿਕਰ ਕਰਦਾ ਹੈ । ਇਸ ਇਲਾਕੇ ਦੀ ਖੁਦਾਈ, ਖਾਸ ਕਰਕੇ ਕਾਲੀਬੰਗਨ ਦੀ ਖੁਦਾਈ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਲਗਭਗ ਪੰਜ ਹਜ਼ਾਰ ਸਾਲ ਪਹਿਲਾਂ ਇਸ ਇਲਾਕੇ ਦੀ ਸ਼ਹਿਰੀ ਸਭਿਅਤਾ ਚੰਗੀ ਤਰ੍ਹਾਂ ਵਿਕਸਿਤ ਸੀ । ਹੜਪਨ, ਗ੍ਰੈ-ਵਾਰੇ ਅਤੇ ਰੰਗ ਮਹਿਲ ਸੰਸਕ੍ਰਿਤੀ ਸੈਂਕੜੇ ਮੀਲ ਅਗੇ ਦੱਖਣ ਵਲ ਵਧਦੀ ਹੈ ਤੇ ਇੰਜ ਰਾਜਸਥਾਨ ਦਾ ਬਹੁਤਾ ਹਿੱਸਾ ਇਸ ਦੇ ਘੇਰੇ ਵਿਚ ਆ ਜਾਂਦਾ ਹੈ ।

ਅਜਿਹੇ ਇਤਿਹਾਸਕ ਪ੍ਰਮਾਣ ਪ੍ਰਾਪਤ ਹਨ ਜਿਸ ਤੋਂ ਇਹ ਸਿੱਧ ਹੁੰਦਾ ਹੈ ਕਿ ਈਸਾ ਤੋਂ ਪਹਿਲਾਂ, ਤਕਰੀਬਨ 4-5 ਸਦੀਆਂ, ਇਹ ਇਲਾਕਾ ਕਈ ਸੁਤੰਤਰ ਰਾਜਾਂ ਵਿਚ ਵੰਡਿਆ ਹੋਇਆ ਸੀ । ਇਥੋਂ ਦੇ ਦੋ ਰਾਜ, ਮਾਲਵਾ ਅਤੇ ਸ਼ਿਵੀ ਇਤਨੇ

ਸ਼ਕਤੀਸ਼ਾਲੀ ਸਨ ਕਿ ਉਨ੍ਹਾਂ ਨੇ ਮਹਾਨ ਸਿਕੰਦਰ ਨੂੰ ਪੰਜਾਬ ਵਿਚੋਂ ਵਾਪਸ ਸਿੰਧ ਵਲ ਮੁੜਨ ਲਈ ਮਜਬੂਰ ਕਰ ਦਿਤਾ। ਉੱਤਰੀ ਬੀਕਾਨੇਰ ਇਕ ਹੋਰ ਲੜਾਕੇ ਕਬੀਲੇ ਦੇ ਰਾਜ ਅਧੀਨ ਸੀ। ਮਹਾਂਭਾਰਤ ਵਿਚਲੇ ਮਤਸ ਪੂਰਬੀ ਰਾਜਸਥਾਨ, ਜਿਹਦੇ ਵਿਚ ਜੈਪੁਰ ਦਾ ਬਹੁਤਾ ਇਲਾਕਾ ਵੀ ਆਉਂਦਾ ਹੈ, ਉਤੇ ਰਾਜ ਕਰਦੇ ਸਨ। ਜੈਪੁਰ ਤੋਂ ਉੱਤਰ ਵਲ ਤਕਰੀਬਨ 80 ਕਿਲੋਮੀਟਰ ਦੂਰ ਵੱਸਿਆ ਬੈਰਥ ਉਨ੍ਹਾਂ ਦੀ ਰਾਜਧਾਨੀ ਸੀ। ਇਸ ਇਲਾਕੇ ਦੀ ਪੁਰਾਤਨਤਾ ਅਸ਼ੋਕ ਦੇ ਦੋ ਥੰਮਾਂ ਅਤੇ ਚੋਥੀ ਪੰਜਵੀਂ ਸਦੀ ਪੂਰਬ ਈਸਵੀ ਦੇ ਬੁੱਧ ਮੱਠਾਂ ਦੇ ਬਚੇ-ਖੁਚੇ ਨਿਸ਼ਾਨਾਂ ਤੋਂ ਵੀ ਸਿੱਧ ਹੁੰਦੀ ਹੈ।

ਭਰਤਪੁਰ, ਧੋਲਪੁਰ ਅਤੇ ਕਰੌਲੀ ਉਸ ਵੇਲੇ ਦੇ ਸੂਰਸੈਨ ਜਨਪਦ, ਜਿਸ ਦੀ ਰਾਜਧਾਨੀ ਮਥਰਾ ਸੀ, ਦੇ ਹਿੱਸੇ ਸਨ। ਜ਼ਿਲਾ ਭਰਤਪੁਰ ਵਿਚਲੇ ਖੂਹ ਦੀ ਖੁਦਾਈ ਤੋਂ ਪਿਛਲੇਰੇ ਮੌਰੀਆ ਕਾਲ ਦੇ ਕਈ ਬੁੱਤ ਅਤੇ ਮਿੱਟੀ ਦੇ ਭਾਂਡੇ ਮਿਲੇ ਹਨ। ਇਨ੍ਹਾਂ ਉਪਰ ਜੋ ਇਬਾਰਤਾਂ ਹਨ ਉਨ੍ਹਾਂ ਤੋਂ ਪਤਾ ਲਗਦਾ ਹੈ ਕਿ ਉਤਰੀ ਅਤੇ ਕੇਂਦਰੀ ਰਾਜਸਥਾਨ ਕੁਸ਼ਨ ਕਾਲ ਵਿਚ ਬਹੁਤ ਖੁਸ਼ਹਾਲ ਇਲਾਕਾ ਸੀ। ਇਹ ਕੁਸ਼ਨ ਰਾਜ ਦੇ ਡਿਗਣ ਤੋਂ ਬਾਅਦ ਵੀ ਕਾਫੀ ਦੇਰ ਖੁਸ਼ਹਾਲ ਰਿਹਾ। ਰਾਜਸਥਾਨ ਦੇ ਪੁਰਾਣੇ ਰਾਜ ਘਰਾਣਿਆਂ ਨੇ ਆਪਣੀ ਪ੍ਰਭੂਤਾ ਮੰਨਵਾਉਣ ਉਤੇ ਜ਼ੋਰ ਦਿਤਾ ਤੇ ਇੰਜ ਇਸ ਰਾਜ ਦਾ ਬਹੁਤ ਸਾਰਾ ਇਲਾਕਾ ਉਨ੍ਹਾਂ ਨੇ ਮਾਲਵਾ ਰਾਜ ਵਿਚ ਸ਼ਾਮਲ ਕਰ ਲਿਆ। ਗੁਪਤ ਕਾਲ ਵਿਚ ਇਸ ਇਲਾਕੇ ਨੇ ਬੜਾ ਵਿਕਾਸ ਕੀਤਾ। ਹੂਣਾਂ ਦੇ ਆਉਣ ਤੱਕ ਇਹ ਰਾਜ ਸੁਤੰਤਰ ਰਿਹਾ। ਟੋਰਾਮਾਨਾ ਦੀ ਕਮਾਨ ਥੱਲੇ ਹੂਣਾਂ ਨੇ ਇਸ ਖੁਸ਼ਾਲ ਇਲਾਕੇ ਨੂੰ ਲੁਟਿਆ ਅਤੇ ਤਬਾਹ ਕੀਤਾ ਅਤੇ ਇੰਜ 6ਵੀਂ ਸਦੀ ਈ. ਵਿਚ ਇਸ ਰਾਜ ਨੂੰ ਆਪਣੇ ਅਧੀਨ ਕਰ ਲਿਆ। ਬਾਅਦ ਵਿਚ ਯਸ਼ੋਧਰਮਾਨ ਨੇ ਹੂਣਾਂ ਨੂੰ ਮਾਰ ਕੇ ਭੱਜਾ ਦਿਤਾ ਤੇ ਇੰਜ ਦੱਖਣੀ ਰਾਜਸਥਾਨ ਵਿਚ ਗੁਪਤਿਆਂ ਦਾ ਪ੍ਰਭਾਵ ਫਿਰ ਜੀ ਪਿਆ। 7ਵੀਂ ਸਦੀ ਈ. ਵਿਚ ਇਹ ਪੁਰਾਣੇ ਰਾਜ ਆਪਣੇ ਆਪ ਨੂੰ ਇਕ ਸੁਤੰਤਰ ਰਾਜ ਵਿਚ ਤਬਦੀਲ ਕਰਨ ਲਈ ਜਤਨਸ਼ੀਲ ਹੋਏ। ਇਨ੍ਹਾਂ ਵਿਚੋਂ ਮੌਰੀਆ ਦਾ ਚਿਤੌੜ, ਗੁਬਲਿਆ ਦਾ ਮੇਵਾੜ ਅਤੇ ਗੁਜਰਾਂ ਦਾ ਗੁਜਰਾਤ (ਪੱਛਮੀ ਰਾਜਸਥਾਨ) ਬਹੁਤ ਪ੍ਰਸਿੱਧ ਹੋਏ।

ਲਗਾਤਾਰ ਬਾਹਰਲੇ ਹਮਲਿਆਂ ਨੇ ਇਥੋਂ ਦੀ ਸੰਸਕ੍ਰਿਤੀ ਵਿਚ ਮਿਲਾਵਟ ਸ਼ੁਰੂ ਕਰ ਦਿਤੀ। ਪੁਰਾਤਨ ਖਿਆਲੀ ਹਿੰਦੂਆਂ ਦੀ ਦ੍ਰਿਸ਼ਟੀ ਵਿਚ ਸਮਾਜ ਵਿਚਲੀ ਇਸ ਮਿਲਾਵਟ ਨੂੰ ਰੋਕਣ ਲਈ ਕੋਈ ਕਦਮ ਚੁਕਣਾ ਜ਼ਰੂਰੀ ਸੀ। 647 ਈ. ਵਿਚ ਹੋਈ ਮਹਾਰਾਜ ਹਰਸ਼ ਦੀ ਮੌਤ ਤੋਂ ਬਾਅਦ ਕੋਈ ਕੇਂਦਰੀ ਸ਼ਕਤੀ ਨਾ ਰਹੀ। ਸਥਾਨਕ ਅਤੇ ਆਪਣੇ-ਆਪਣੇ ਇਲਾਕਿਆਂ ਵਿਚ ਇਸ ਸਥਿਤੀ ਨੂੰ ਸੰਭਾਲਣ ਲਈ ਜਤਨ ਕੀਤੇ ਗਏ। ਇਸ ਮਜਬੂਰੀ ਵਿਚ ਜਿਹੜੇ ਨਵੇਂ ਨੇਤਾ ਉਠੇ ਉਨ੍ਹਾ ਦੇ ਅਧੀਨ ਜ਼ਾਤਪਾਤ ਸਗੋਂ ਹੋਰ ਪੱਕੀ ਹੋ ਗਈ।

8ਵੀਂ ਸਦੀ ਵਿਚ ਗੁਜਰ-ਪ੍ਰਤੀਹਾਰ ਤਾਕਤ ਇਕ ਸ਼ਕਤੀਸ਼ਾਲੀ ਸੈਨਿਕ ਤੇ ਰਾਜਨੀਤਕ ਸ਼ਕਤੀ ਦੇ ਰੂਪ ਵਿਚ ਉਭਰੀ। ਉਨ੍ਹਾਂ ਦਾ ਰਾਜ ਲੱਗਭਗ 200 ਸਾਲ **ਸਾਰੇ ਰਾਜਸਥਾਨ ਵਿਚ ਰਿਹਾ। ਇਸੇ ਰਾਜ ਨੇ ਨਾਗਭਟ II, ਗੋਬਿੰਦ III,**

ਮਹਿੰਦਰਪਾਲ I ਅਤੇ ਹੋਰ ਰਾਜਿਆਂ ਦੀ ਅਗਵਾਈ ਥੱਲੇ ਸਿੰਧ ਦੇ ਕੁਝ ਹਿਸਿਆਂ ਵਿਚ ਅਰਬਾਂ ਦੇ ਲਗਾਤਾਰ ਹੋ ਰਹੇ ਹਮਲਿਆਂ ਨੂੰ ਰੋਕਿਆ। ਪਰ ਜਿਹੜੇ ਸਰਦਾਰ ਅਰਬਾਂ ਦੇ ਖਿਲਾਫ਼ ਇਸ ਸ਼ਾਹੀ ਸ਼ਕਤੀ ਦਾ ਸਾਥ ਦੇ ਰਹੇ ਸਨ ਉਨ੍ਹਾਂ ਅੰਦਰ ਹੌਲੀ-ਹੌਲੀ ਸੁਤੰਤਰ ਰਾਜ ਅਤੇ ਸੈਨਿਕ ਸ਼ਕਤੀ ਬਨਣ ਦੀ ਇੱਛਾ ਜਾਗ ਪਈ। ਨਤੀਜੇ ਵਜੋਂ ਉਨ੍ਹਾਂ ਸਰਦਾਰਾਂ ਦੀਆਂ ਆਪਸੀ ਦੁਸ਼ਮਣੀਆਂ ਅਤੇ ਝਗੜੇ ਵਧ ਗਏ। ਪ੍ਰਤੀਹਾਰ ਹਕੂਮਤ ਟੁਟ ਗਈ ਅਤੇ ਇਸ ਦੀ ਥਾਂ ਛੋਟੇ-ਛੋਟੇ ਰਾਜ ਘਰਾਣੇ ਉਠੇ। ਇਨ੍ਹਾਂ ਵਿਚੋਂ ਗੁਹੇਲਿਆਂ ਦਾ ਮੇਦਾਪਤ, ਪਰਮਾਰਾਂ ਦਾ ਅਲੂ, ਸੋਲੰਕੀਆਂ ਦਾ ਪੱਛਮੀ ਰਾਜਸਥਾਨ ਅਤੇ ਚੌਹਾਨਾਂ ਅਤੇ ਚਮੁਨਾਂ ਦਾ ਸੰਭਰ-ਅਜਮੇਰ ਉਭਰ ਕੇ ਸਾਹਮਣੇ ਆਏ।

12ਵੀਂ ਸਦੀ ਦੇ ਅੰਤ ਤੱਕ ਇਨ੍ਹਾਂ ਰਾਜਪੂਤ ਘਰਾਣਿਆਂ ਨੇ ਤੁਰਕਾਂ ਦੇ ਹਮਲਿਆਂ ਦਾ ਮੁਕਾਬਲਾ ਕੀਤਾ। ਚੌਹਾਨਾਂ ਨੇ ਦਿੱਲੀ ਉਤੇ ਕਬਜ਼ਾ ਕਰਕੇ ਆਪਣੇ ਪੂਰਵਜਾਂ ਅਤੇ ਪ੍ਰਤੀਹਾਰਾਂ ਦੀ ਬਹਾਦਰੀ ਅਤੇ ਸ਼ਕਤੀ ਦਾ ਪ੍ਰਗਟਾਵਾ ਕੀਤਾ। ਸੋਮਨਾਥ ਅਤੇ ਕਾਠੀਆਬਾੜ ਜਾਂਦਿਆਂ ਹੋਇਆਂ ਤੇ ਵਾਪਸ ਆਉਂਦਿਆਂ ਹੋਇਆਂ ਗਜ਼ਨਵੀਆਂ ਨੇ ਰਾਜਪੂਤ ਰਾਜਾਂ ਉਤੇ ਹਮਲੇ ਕੀਤੇ ਪਰ ਅਰੁਨੂੰਰਾਜਾ, ਵਿਸ਼ਾਲ ਦੇਓ ਅਤੇ ਪ੍ਰਿਥਵੀ ਰਾਜ II ਆਦਿ ਚੌਹਾਨ ਰਾਜਿਆਂ ਨੇ ਇਨ੍ਹਾਂ ਦਾ ਪੂਰੀ ਕਾਮਯਾਬੀ ਨਾਲ ਮੁਕਾਬਲਾ ਕੀਤਾ।

ਇਸ ਸਾਰੇ ਸਮੇਂ ਦੌਰਾਨ ਰਾਜਪੂਤ ਆਪਸ ਵਿਚ ਵੀ ਲੜਦੇ ਰਹੇ ਅਤੇ ਆਪਣੀ ਸ਼ਕਤੀ ਜ਼ਾਇਆ ਕਰਦੇ ਰਹੇ। ਇਸ ਦੇ ਬਾਵਜੂਦ ਭਾਰਤ ਉਤੇ ਜਦੋਂ ਕਦੇ ਬਾਹਰੋਂ ਹਮਲਾਵਰ ਆਇਆ, ਇਹ ਲੋਕ ਇਕ ਢਾਲ ਬਣ ਕੇ ਦੇਸ਼ ਦੀ ਰਖਵਾਲੀ ਲਈ ਖੜੇ ਹੋਏ। 1193 ਈ. ਵਿਚ, ਤੇਰਾਈ ਦੇ ਮੈਦਾਨ ਵਿਚ, ਪ੍ਰਿਥਵੀ ਰਾਜ ਚੌਹਾਨ ਦੀ ਹਾਰ ਨਾਲ ਇਹ ਢਾਲ ਵੀ ਟੁਟ ਗਈ ਅਤੇ ਸ਼ਹਾਬੂਦੀਨ ਗੌਰੀ ਅਤੇ ਬਾਕੀ ਹਮਲਾਵਰਾਂ ਨੇ ਪੂਰਬੀ ਭਾਰਤ ਉਤੇ ਆਪਣੀ ਪ੍ਰਭੂਸਤਾ ਜਮਾ ਲਈ।

ਪਰ ਇਸ ਹਾਰ ਦੇ ਨਾਲ ਰਾਜਪੂਤੀ ਬਹਾਦਰੀ ਅਤੇ ਪਿਤਰੀ ਭੂਮੀ ਦੇ ਇਕ-ਇਕ ਇੰਚ ਦੀ ਰਖਵਾਲੀ ਲਈ ਉਨ੍ਹਾਂ ਦੀ ਲੜਾਈ ਅਤੇ ਨਿਸ਼ਚੈ ਖਤਮ ਨਹੀਂ ਸੀ ਹੋਏ। ਤਕਰੀਬਨ ਅਗਲੇ 500 ਸਾਲਾਂ ਤੱਕ ਉਨ੍ਹਾਂ ਦਾ ਸਖਤ ਵਿਰੋਧ ਬਣਿਆ ਰਿਹਾ। ਜੇਮਸ ਟੋਡ ਦਾ ਕਥਨ ਹੈ :

ਰਾਜਸਥਾਨ ਦੀ ਹਰ ਸੜਕ ਮਰਨ ਅਤੇ ਮਰਨ ਵਾਲਿਆਂ ਦੇ ਖੂਨ ਨਾਲ ਲੱਥਪਥ ਸੀ। ਪਰ ਇਸ ਸਭ ਕੁਝ ਦਾ ਲਾਭ ਨਾ ਹੋਇਆ। ਇਸ ਭੇਟਾ ਲਈ ਲਾਈਨ ਲਗੀ ਰਹੀ, ਇਕ ਪੀੜ੍ਹੀ ਦੂਸਰੀ ਪੀੜ੍ਹੀ ਤੋਂ ਇਹੀ ਸਿਖਿਆ। ਹਰ ਜਾਨਸ਼ੀਨ ਇਸੇ ਭਾਵ ਨਾਲ ਅਗੇ ਆਇਆ ਤੇ ਇੰਜ ਮੌਤ ਨੂੰ ਪ੍ਰਮਾਣਕਤਾ ਮਿਲ ਗਈ ਅਤੇ ਤਬਾਹੀ ਨੂੰ ਨਿਆਏ ਪੂਰਵਕ ਬਨਾਉਣ ਦੀ ਕੋਸ਼ਿਸ਼ ਕੀਤੀ ਗਈ। ਇਨ੍ਹਾਂ ਖਾੜਕੂ ਜੰਗਾਂ ਵਿਚ ਕਈ ਵਾਰੀ ਸਾਰੇ ਦਾ ਸਾਰਾ ਕਬੀਲਾ ਖਤਮ ਹੋ ਜਾਂਦਾ ਅਤੇ ਉਨ੍ਹਾਂ ਕਬੀਲਿਆਂ ਦੇ ਨਾਂ ਉਨ੍ਹਾਂ ਦੀ ਪੁਰਾਣੀ ਹੋਂਦ ਅਤੇ ਸ਼ਾਨ ਦੇ ਸਿਰਫ਼ ਨਿਸ਼ਾਨ ਰਹਿ ਜਾਂਦੇ।

ਵੰਸ ਤੋਂ ਵੰਸ ਨੂੰ ਇਸ ਵਿਰਾਸਤ ਦੀ ਪ੍ਰਕ੍ਰਿਆ ਵਿਚ ਗੁਜਰ ਅਤੇ ਮੀਰ ਕਬੀਲੇ ਹੌਲੀ-ਹੌਲੀ ਰਾਜਪੂਤਾਂ ਦੁਆਰਾ ਖਤਮ ਕਰ ਦਿਤੇ ਗਏ। ਇਸੇ ਪ੍ਰਕ੍ਰਿਆ ਵਿਚ

ਇਕ-ਇਕ ਕਰਕੇ ਰਾਜਪੂਤ ਕਬੀਲੇ ਵੀ ਖਤਮ ਹੋ ਗਏ । ਢਾਡੀਆਂ ਦੁਆਰਾ ਗਾਈ ਤਾਰੀਖ ਦੇ ਪਾਤਰ ਰਾਜਪੂਤਾਂ ਦੇ 36 ਕਬੀਲੇ 1947 ਵਿਚ, ਭਾਰਤ ਦੀ ਆਜ਼ਾਦੀ ਤੱਕ, ਸਿਰਫ 8 ਜਾਂ 9 ਕਬੀਲੇ ਰਹਿ ਗਏ ਤੇ ਬਾਕੀ ਸਭ ਖਤਮ ਹੋ ਗਏ ।

ਰਾਜਪੂਤਾਂ ਨੇ ਪਠਾਣਾਂ, ਅਫਗਾਨਾਂ, ਮੰਗੋਲਾਂ ਅਤੇ ਮੁਗਲਾਂ ਦਾ ਵੀ ਮੁਕਾਬਲਾ ਕੀਤਾ । 1527 ਈ. ਵਿਚ ਮੇਵਾੜ ਦੇ ਰਾਣਾ ਸਾਂਗਾ ਦਾ ਸਭ ਤੋਂ ਵੱਡਾ ਰਾਜਪੂਤ ਘਰਾਣਾ ਫਤਹਿਪੁਰ ਸੀਕਰੀ ਦੇ ਨੇੜੇ ਖੰਨਵਾਂ ਦੇ ਮੈਦਾਨ ਵਿਚ ਬਾਬਰ ਦੀਆਂ ਤੋਪਾਂ ਸਾਹਮਣੇ ਹਾਰ ਗਿਆ । ਫਿਰ ਵੀ 1615 ਈ. ਤੱਕ ਰਾਜਪੂਤਾਂ ਨੇ ਆਪਣੇ ਦੁਸ਼ਮਣਾਂ ਨੂੰ ਲੜਾਈਆਂ ਵਿਚ ਉਲਝਾਈ ਰਖਿਆ । ਇਸ ਸਮੇਂ ਤੱਕ ਮੁਗ਼ਲ ਰਾਜਸਥਾਨ ਉੱਤੇ ਕਬਜ਼ਾ ਕਰ ਚੁਕੇ ਸਨ । ਸੱਚ ਤਾਂ ਇਹ ਹੈ ਕਿ ਮੇਵਾੜ ਦੇ ਮਹਾਰਾਜਾ ਅਮਰ ਸਿੰਘ ਨੇ ਜਦੋਂ ਜਹਾਂਗੀਰ ਦੀ ਪ੍ਰਭੂਤਾ ਸਵੀਕਾਰ ਕਰ ਲਈ ਤਾਂ ਉਸ ਵੇਲੇ ਸਾਰਾ ਹਿੰਦੁਸਤਾਨ ਮੁਗਲਾਂ ਦੇ ਅਧੀਨ ਹੋ ਗਿਆ ਸੀ ।

ਮੁਗ਼ਲ ਕਾਲ ਵਿਚ ਰਾਜਪੂਤਾ ਦੀ ਕਿਸਮਤ ਮੁਗ਼ਲ ਸ਼ਹਿਨ ਸ਼ਾਹੀਅਤ ਜਾਂ ਮੁਗਲਾਂ ਨਾਲ ਜੁੜੀਆਂ ਹੋਈਆਂ ਹੋਰ ਰਾਜ ਸ਼ਕਤੀਆਂ ਨਾਲ ਜੁੜ ਗਈ । ਇਨ੍ਹਾਂ ਰਾਜ ਸ਼ਕਤੀਆਂ ਵਿਚੋਂ ਪ੍ਰਮੁਖ ਅੰਬਰ (ਜੈਪੁਰ) ਬੀਕਾਨੇਰ, ਬੂੰਦੀ ਅਤੇ ਕੋਟਾ ਬਹੁਤ ਖੁਸ਼ਹਾਲ ਅਤੇ ਮਹੱਤਵਪੂਰਣ ਰਾਜ ਘਰਾਣੇ ਬਣ ਗਏ । ਪਰ ਜਿਉਂ ਹੀ ਮੁਗ਼ਲ ਹਕੂਮਤ ਕਮਜ਼ੋਰ ਹੋਈ ਅਤੇ ਹੌਲੀ-ਹੌਲੀ ਡਿੱਗ ਪਈ ਤਾਂ ਰਾਜਸਥਾਨ ਵਿਚਲੇ ਰਾਜਾਂ ਨੂੰ ਫਿਰ ਸਿਆਸੀ, ਸੈਨਿਕ ਅਤੇ ਆਰਥਿਕ ਖਤਰਿਆਂ ਦੇ ਸਨਮੁਖ ਹੋਣਾ ਪਿਆ ।

1712 ਈ. ਵਿਚ ਔਰੰਗਜ਼ੇਬ ਦੇ ਜਾਨਸ਼ੀਨ ਬਹਾਦਰ ਸ਼ਾਹ ਦੀ ਮੌਤ ਨਾਲ ਮੁਗ਼ਲ ਹਕੂਮਤ ਡਿੱਗ ਪਈ । ਰਾਜਸਥਾਨ ਵਿਚ ਜਿਥੇ ਪਿਛਲੇ 150 ਸਾਲਾ ਵਿਚ, ਮੁਗ਼ਲ ਹਕੂਮਤ ਨੇ ਰਜਵਾੜਾਸ਼ਾਹੀ ਨੂੰ ਅਗੇ ਲਿਆਂਦਾ ਸੀ ਉਥੇ ਸ਼ਕ, ਅਨਿਸ਼ਚੈ ਅਤੇ ਫਿਰ ਗਿਰਾਵਟ ਸ਼ੁਰੂ ਹੋ ਗਈ । ਜਿੰਨੀ ਦੇਰ ਤਕ ਜੈਪੁਰ ਦੇ ਮਹਾਰਾਜਾ ਸਵਾਈ ਜੈ ਸਿੰਘ ਅਤੇ ਮਾਰਵਾੜ ਦੇ ਅਜੀਤ ਸਿੰਘ ਜੀਉਂਦੇ ਰਹੇ, ਮੁਗਲਾਂ ਦੀ ਜਾ ਉਨ੍ਹਾਂ ਦੀਆਂ ਕੱਠਪੁਤਲੀਆਂ ਦੀ ਦਿੱਲੀ ਵਿਚਲੀ ਰਾਜ ਸੱਤਾ ਤੋਂ ਰਾਜਸਥਾਨ ਵਿਚਲੇ ਰਾਜਾਂ ਨੂੰ ਆਜ਼ਾਦ ਕਰਵਾਉਣ ਲਈ ਲੜਾਈ ਜਾਰੀ ਰਹੀ । ਪਰ ਉਨ੍ਹਾਂ ਦੀ ਮੌਤ ਤੋਂ ਬਾਅਦ ਆਪਸੀ ਲੜਾਈ ਝਗੜਿਆਂ ਅਤੇ ਅਰਾਜਕਤਾ ਦਾ ਦੌਰ ਸ਼ੁਰੂ ਹੋ ਗਿਆ । ਇਕ ਪਾਸੇ ਅੰਬਰ ਦੇ ਰਾਜੇ ਮੁਗ਼ਲ ਬਾਦਸ਼ਾਹਾਂ ਦੇ ਸਾਥੀ ਰਹੇ ਤੇ ਦੂਜੇ ਪਾਸੇ ਮੇਵਾੜ ਦੇ ਰਾਜਕੁਮਾਰ ਬਾਬਰ ਤੋਂ ਲੈ ਕੇ ਲਗਾਤਾਰ ਮੁਗ਼ਲਾਂ ਨਾਲ ਲੜਦੇ ਰਹੇ । 1614 ਈ. ਵਿਚ, ਮੇਵਾੜ ਦੇ ਰਾਜਾ ਅਮਰ ਸਿੰਘ ਨੇ ਆਪਣੇ ਆਪ ਨੂੰ ਜਹਾਂਗੀਰ ਅਗੇ ਸਮਰਪਿਤ ਕਰ ਦਿਤਾ । ਉਸ ਦਿਨ ਤੋਂ ਲੈ ਕੇ ਔਰੰਗਜ਼ੇਬ ਤੱਕ ਮੇਵਾੜ ਦੇ ਰਾਜੇ ਵੀ ਮੁਗ਼ਲਾਂ ਨਾਲ ਵਫ਼ਾਦਾਰ ਰਹੇ । 1678 ਵਿਚ ਜਦੋਂ ਮਹਾਰਾਜਾ ਜਸਵੰਤ ਸਿੰਘ ਮਰਿਆ ਤਾਂ ਇਹ ਕਹਿ ਕੇ ਕਿ ਉਸ ਦੀ ਕੋਈ ਔਲਾਦ ਨਹੀਂ, ਔਰੰਗਜ਼ੇਬ ਉਸ ਦੇ ਰਾਜ ਨੂੰ ਆਪਣੇ ਰਾਜ ਵਿਚ ਮਿਲਾਉਣਾ ਚਾਹੁੰਦਾ ਸੀ । ਇਸ ਜਤਨ ਦੇ ਵਿਰੋਧ ਵਿਚ ਮੇਵਾੜ, ਜਨਰਲ ਦੁਰਗਾ ਦਾਸ ਦੀ ਕਮਾਨ ਥੱਲੇ, ਮੁਗ਼ਲਾਂ ਨਾਲ ਤਕਰੀਬਨ 30 ਸਾਲ ਲੜਦਾ ਰਿਹਾ । ਅਖ਼ੀਰ 1709 ਵਿਚ ਬਹਾਦਰ ਸ਼ਾਹ I ਨੂੰ ਅਜੀਤ ਸਿੰਘ ਦੇ ਗੱਦੀ ਪ੍ਰਤੀ ਦਾਅਵੇ ਨੂੰ

ਸਵੀਕਾਰ ਕਰਨਾ ਪਿਆ ।

1751 ਤੋਂ 1792 ਦਾ ਕਾਲ ਇਤਿਹਾਸਕਾਰਾਂ ਅਨੁਸਾਰ ਰਾਜਸਥਾਨ ਵਿਚ ਰਾਜਪੂਤ-ਮਰਾਠਾ ਸੰਘਰਸ਼ ਦਾ ਦੌਰ ਹੈ । ਸਵਾਈ ਜੈ ਸਿੰਘ ਦੇ ਜਿਉਂਦਿਆਂ ਹੀ ਮਰਾਠਿਆਂ ਨੇ ਰਾਜਸਥਾਨ ਵਿਚ ਆਪਣੇ ਕਦਮ ਪਸਾਰਨੇ ਸ਼ੁਰੂ ਕਰ ਦਿਤੇ ਸਨ । ਰਾਜਾ ਜੈ ਸਿੰਘ ਦੇ ਦੋ ਪੱਤਰਾਂ ਵਿਚ ਜਾਨਸ਼ੀਨੀ ਬਾਰੇ ਆਪਸੀ ਝਗੜੇ ਨੇ ਇਨ੍ਹਾਂ ਧਾੜਵੀਆਂ ਨੂੰ ਦੱਖਣ ਵਲੋਂ ਦਖਲ ਦੇਣ ਦਾ ਮੌਕਾ ਦੇ ਦਿਤਾ । ਇੰਜ ਉਨ੍ਹਾਂ ਨੇ ਰਾਜਪੂਤ ਘਰਾਣਿਆਂ ਦੇ ਆਪਸੀ ਮਾਮਲਿਆਂ ਵਿਚ ਮੁਨਸਫਦਾਰੀ ਕਰਨੀ ਸ਼ੁਰੂ ਕਰ ਦਿਤੀ । ਜੈਸਲਮੇਰ, ਬੀਕਾਨੇਰ ਅਤੇ ਕਿਸੇ ਹੱਦ ਤਕ ਜੋਧਪੁਰ ਦੇ ਔਖਿਆਂ ਇਲਾਕਿਆਂ ਨੂੰ ਛੱਡ ਕੇ ਮਰਾਠਿਆਂ ਨੇ ਸਾਰਾ ਰਾਜਸਥਾਨ ਗਾਹਿਆ ਤੇ ਲੁਟਿਆ ।

ਫਰਵਰੀ 1755 ਵਿਚ ਮੁਗਲਾ ਦੇ ਅਧੀਨ ਸੂਬਾਈ ਸ਼ਕਤੀ ਦਾ ਕੇਂਦਰ ਅਜਮੇਰ ਮਰਾਠਿਆਂ ਨੇ ਜਿੱਤ ਲਿਆ । ਉਨ੍ਹਾਂ ਨੇ ਅਜਮੇਰ ਦੀ ਪ੍ਰਤਿਸ਼ਠਾ ਮੁੜ ਸੁਰਜੀਤ ਕਰਨ ਦੀ ਕੋਸ਼ਿਸ਼ ਕੀਤੀ ਪਰ ਉਹ ਕਾਮਯਾਬ ਨਾ ਹੋ ਸਕੇ । ਉਨ੍ਹਾਂ ਦੀਆਂ ਫ਼ੌਜਾਂ ਨੂੰ ਰਾਜਪੂਤਾਂ ਉਤੇ ਮੁੜ-ਮੁੜ ਕੇ ਹਮਲੇ ਕਰਨੇ ਪਏ । ਕਈ ਵਾਰੀ ਤਾਂ ਚੌਥ, ਟੱਕਰ ਆਦਿ ਕਰ ਉਗਰਾਹੁਣ ਲਈ ਵੀ ਆਉਣਾ ਪਿਆ । ਮਰਾਠਿਆਂ ਦੁਆਰਾ ਕੀਤੇ ਜ਼ੁਲਮਾਂ ਅਤੇ ਤਬਾਹੀਆਂ ਨੇ ਰਾਜਸਥਾਨ ਨੂੰ ਬਰਬਾਦ ਕਰ ਦਿਤਾ ਅਤੇ ਇਥੋਂ ਦੀ ਸਮਾਜਕ, ਸਿਆਸੀ ਅਤੇ ਆਰਥਕ ਜ਼ਿੰਦਗੀ ਨੂੰ ਪਤਨ-ਗ੍ਰਸਤ ਬਣਾ ਦਿਤਾ ।

ਆਪਣੇ ਜਨਰਲਾ ਦੀ ਕਮਾਨ ਹੇਠ ਮਰਾਠਿਆਂ ਮਾਬਦ ਜੀ, ਲਕਵਾ ਦਾਦਾ ਅਤੇ ਅੰਬਾਜੀ ਨੇ ਰਾਜਸਥਾਨ ਉਤੇ ਕਈ ਹਮਲੇ ਕੀਤੇ ਅਤੇ ਇਥੋਂ ਦੇ ਰਾਜ ਘਰਾਣਿਆਂ ਨੂੰ ਪੂਰੀ ਤਰ੍ਹਾਂ ਆਪਣੇ ਵੱਸ ਕਰ ਲਿਆ । ਉਦੈਪੁਰ ਦੇ ਮਹਾਰਾਣਾ ਰਾਜ ਦੇ ਦੂਸਰੇ ਦਾਅਵੇਦਾਰ ਭਾਵ ਆਪਣੇ ਵਿਰੋਧੀ ਨੂੰ ਕਮਾਲਗੜ੍ਹ ਤੋਂ ਬਾਹਰ ਕੱਢਣ ਵਿਚ ਸਫ਼ਲ ਹੋਏ । ਇਹ ਜਿੱਤ ਉਸ ਨੇ ਮਰਾਠਿਆਂ ਦੀ ਮਦਦ ਨਾਲ ਹਾਸਲ ਕੀਤੀ । ਇਹ ਮਰਾਠਿਆਂ ਦੀ ਰਾਜਸਥਾਨ ਵਿਚਲੀ ਦਖਲਅੰਦਾਜ਼ੀ ਦਾ ਸਿਖਰ ਸੀ ਅਤੇ ਇੰਜ ਰਾਜਪੂਤਾਂ ਦੇ ਬਹੁਤ ਹੀ ਮਹੱਤਵਪੂਰਣ ਰਾਜ ਘਰਾਣੇ ਮੇਵਾੜ ਦੇ ਅੰਦਰੂਨੀ ਮਾਮਲਿਆਂ ਵਿਚ ਮਰਾਠਿਆਂ ਨੂੰ ਦਖਲ ਦੇਣ ਦਾ ਹਕ ਮਿਲ ਗਿਆ ।

ਇਸ ਘਟਨਾ ਨਾਲ ਮਰਾਠਿਆਂ ਅੰਦਰ ਅਹੰਕਾਰ ਵਧ ਗਿਆ ਅਤੇ ਰਾਜਪੂਤਾਂ ਅੰਦਰ ਉਨ੍ਹਾਂ ਬਾਰੇ ਕੁੜੱਤਣ ਭਰ ਗਈ । ਪਰ ਇਸ ਸਦਾਚਾਰਕ ਤੇ ਸੈਨਿਕ ਗਿਰਾਵਟ ਨਾਲ ਰਾਜਪੂਤ ਮਰਾਠਿਆਂ ਦਾ ਮੁਕਾਬਲਾ ਕਰਨ ਤੋਂ ਅਸਮਰਥ ਹੋ ਗਏ ਸਨ । ਰਾਜਪੂਤ ਰਾਜਿਆਂ ਦੀਆਂ ਕਮਜ਼ੋਰੀਆਂ ਅਤੇ ਮਹਿਲਾ ਅਤੇ ਰਾਜ ਦਰਬਾਰਾਂ ਵਿਚਲੀਆਂ ਸਾਜ਼ਿਸ਼ਾਂ ਨੇ ਇਸ ਧੁੰਦਲੇਪਨ ਨੂੰ ਹੋਰ ਨੁਕਸਾਨਦਾਇਕ ਬਣਾ ਦਿਤਾ ।

1818 ਈ. ਵਿਚ ਰਾਜਸਥਾਨ ਦੇ ਤਕਰੀਬਨ ਸਾਰੇ ਰਾਜਾਂ ਨਾਲ ਅੰਗਰੇਜ਼ਾਂ ਦੀ ਈਸਟ ਇੰਡੀਆ ਕੰਪਨੀ ਦਾ ਸਮਝੌਤਾ ਹੋ ਗਿਆ ਤੇ ਇਸ ਤਰ੍ਹਾਂ ਮਰਾਠਿਆਂ ਦੀ ਵਧ ਰਹੀ ਤਾਕਤ ਨੂੰ ਠਲ੍ਹ ਪੈ ਗਈ । ਇਸ ਤੋਂ ਪਹਿਲਾਂ ਅਮੀਰ ਖ਼ਾਨ ਅਧੀਨ ਮਰਾਠਿਆਂ ਦੁਆਰਾ ਕੀਤੀ ਤਬਾਹੀ ਤੇ ਪਿਡਰੀਆਂ ਦੀ ਲੁਟ ਖਸੁਟ ਨੇ ਸਾਰੀਆਂ ਹੱਦਾਂ ਤੋੜ ਦਿਤੀਆਂ । ਰਾਜਪੂਤਾਂ ਨੂੰ ਅੰਗਰੇਜ਼ੀ ਛਤਰ ਛਾਇਆ ਵਰ ਸਾਬਤ ਹੋਈ । ਇਸ ਦਾ

ਸੁਆਗਤ ਕੀਤਾ ਗਿਆ। ਇਸ ਦਾ ਭਾਵ ਮਰਾਠਿਆਂ ਅਤੇ ਪਿਡਰੀਆਂ ਦੋਹਾਂ ਦੁਆਰਾ ਫੈਲਾਏ ਅਨਾਚਾਰ ਦਾ ਅੰਤ ਸੀ। ਇਸ ਨਾਲ ਰਾਜਪੂਤਾਂ ਨੂੰ ਪ੍ਰਬੰਧ ਦੀ ਸੰਪੂਰਨ ਅੰਦਰੂਨੀ ਸੁਤੰਤਰਤਾ ਮਿਲ ਗਈ।

1818 ਤੋਂ 1857 ਈ. ਦਾ ਸਮਾਂ ਰਾਜਸਥਾਨ ਲਈ ਸੰਕ੍ਰਾਂਤੀ ਕਾਲ ਸੀ। ਹੁਣ ਤਕ ਰਾਜਪੂਤ ਅਗਿਆਨ ਦੇ ਅੰਧੇਰੇ ਵਿਚ ਰਹਿ ਰਹੇ ਸਨ। ਪਛਮੀ ਸਭਿਅਤਾ, ਜਿਸ ਨਾਲ ਰਾਜਸਥਾਨ ਦਾ ਹੁਣ ਸੰਪਰਕ ਹੋਇਆ ਸੀ, ਨੇ ਉਨ੍ਹਾਂ ਦੇ ਸਦੀਆਂ ਪੁਰਾਣੇ ਵਿਸ਼ਵਾਸਾਂ ਨੂੰ ਤੋੜ ਦਿਤਾ। ਨਵੀਂ ਦੁਨੀਆਂ ਵਿਚ ਰਾਜਪੂਤਾਂ ਦੀਆਂ ਢਾਲਾਂ ਅਤੇ ਭਾਲਿਆਂ ਦੀ ਕੋਈ ਥਾਂ ਨਹੀਂ ਰਹੀ। ਪਰਿਵਰਤਨ ਇੰਨੀ ਤੇਜ਼ੀ ਨਾਲ ਆ ਰਿਹਾ ਸੀ ਕਿ ਰਾਜਿਆਂ ਨੂੰ ਇਸ ਨੂੰ ਸਮਝਣਾ ਵੀ ਔਖਾ ਹੋ ਗਿਆ। ਹੁਣ ਰਾਜਪੂਤ ਇਕ ਪਾਸੇ ਬਚਾਓ ਲਈ ਅੰਗਰੇਜ਼ਾਂ ਵਲ ਦੇਖਦੇ ਸਨ ਅਤੇ ਦੂਜੇ ਪਾਸੇ ਆਪਣੇ ਭੂਤਕਾਲੀ ਕਾਰਨਾਮਿਆਂ ਨੂੰ ਆਸਰਾ ਬਣਾਉਂਦੇ ਸਨ। ਇਨ੍ਹਾਂ ਖਾਸ ਕਿਸਮ ਦੇ ਹਾਲਾਤ ਦਾ ਮਿਲਵਾਂ ਪ੍ਰਭਾਵ ਸੀ ਜਿਸ ਕਰਕੇ ਅੰਗਰੇਜ਼ਾਂ ਦੇ ਖਿਲਾਫ਼ 1857 ਵਿਚ ਹੋਈ ਬਗਾਵਤ ਵਿਚ ਨਾ ਤੇ ਰਾਜਸਥਾਨ ਦੇ ਰਾਜਿਆਂ ਨੇ ਹਿੱਸਾ ਲਿਆ ਅਤੇ ਨਾ ਹੀ ਰਾਜਸਥਾਨ ਦੇ ਲੋਕਾਂ ਨੇ।

1857 ਦੇ ਸੰਘਰਸ਼ ਨੂੰ ਜਦੋਂ ਦਬਾ ਦਿਤਾ ਗਿਆ ਤਾਂ ਭਾਰਤ ਸਰਕਾਰ ਸਿੱਧੀ ਅੰਗਰੇਜ਼ੀ ਰਾਜ ਦੇ ਅਧੀਨ ਕਰ ਦਿਤੀ ਗਈ। ਰਾਜਪੂਤ ਜਿਹੜੇ ਇਸ ਸੰਘਰਸ਼ ਵਿਚ ਜਾਂ ਅੰਗਰੇਜ਼ਾਂ ਦੇ ਵਫ਼ਾਦਾਰ ਰਹੇ ਜਾਂ ਚੁਪ ਕਰਕੇ ਵੇਖਦੇ ਰਹੇ, ਅੰਗਰੇਜ਼ੀ ਰਾਜ ਦੀ ਸੁਰਖਿਆ ਵਿਚ ਹਿੱਸੇਦਾਰ ਬਣ ਗਏ। ਹੁਣ ਉਨ੍ਹਾਂ ਦੇ ਆਪਣੇ ਰਾਜ ਤਾਂ ਬਚ ਗਏ ਪਰ ਹੋਰ ਸਰਕਾਰਾਂ ਨਾਲ ਵਰਤਣ ਦੀ ਸੁਤੰਤਰਤਾ ਉਨ੍ਹਾਂ ਕੋਲੋਂ ਖੋਹ ਲਈ ਗਈ। ਸਮੇਂ-ਸਮੇਂ ਰਾਜਾਂ ਦੇ ਅੰਦਰੂਨੀ ਪ੍ਰਬੰਧ ਨੂੰ ਨਵੇਂ ਸਿਰਿਉਂ ਸੋਧਿਆ ਗਿਆ ਅਤੇ ਉਸ ਨੂੰ ਚੰਗਾ ਬਣਾਇਆ ਗਿਆ। ਲੋਕ ਭਲਾਈ, ਜਿਹੜੀ ਸਦੀਆਂ ਤੋਂ ਅਦ੍ਰਿਸ਼ਟ ਸੀ, ਵੱਲ ਸਰਕਾਰਾਂ ਦਾ ਧਿਆਨ ਜਾਣ ਲੱਗਾ।

ਲੰਬੇ ਸਮੇਂ ਤੋਂ ਲੁੜੀਂਦੇ ਇਨ੍ਹਾਂ ਸੁਧਾਰਾਂ ਨੇ ਲੋਕਾਂ ਦੀ ਚੇਤਨਾ ਨੂੰ ਜਗਾਇਆ। ਉਨ੍ਹਾਂ ਦੀ ਅਧਿਕਾਰਾਂ ਪ੍ਰਤੀ ਜਾਗ ਖੁਲੀ ਅਤੇ ਉਹ ਹੋਰ ਗੁਆਂਢੀ ਅੰਗਰੇਜ਼ੀ ਰਾਜਾਂ ਦੇ ਬਰਾਬਰ ਹੋਣ ਲਈ ਸੁਚੇਤ ਹੋ ਗਏ। ਲੋਕਾਂ ਦੀ ਬੇਚੈਨੀ ਪ੍ਰਜਾ ਮੰਡਲ ਰਾਹੀਂ ਪ੍ਰਗਟ ਹੋਈ। ਹੌਲੀ-ਹੌਲੀ ਰਾਜਪੂਤ ਰਾਜਾਂ ਦੇ ਲੋਕਾਂ ਨੂੰ ਦੂਹਰੀ ਗੁਲਾਮੀ, ਇਕ ਬੰਨੇ ਰਾਜਿਆਂ ਦੀ ਅਤੇ ਦੂਜੇ ਬੰਨੇ ਅੰਗਰੇਜ਼ਾਂ ਦੀ, ਤੋਂ ਬਚਾਉਣ ਲਈ ਇਕ ਲਹਿਰ ਬਣਨ ਲਗੀ।

ਇਹ ਉਮੀਦ ਭਾਰਤ ਦੀ ਸੁਤੰਤਰਤਾ ਨਾਲ ਅਰਥਾਤ ਅੰਗਰੇਜ਼ ਸਰਵੋਤਮਤਾ ਦੇ ਖਤਮ ਹੋਣ ਨਾਲ ਪੂਰੀ ਹੋਈ। ਸਰਦਾਰ ਵੱਲਭ ਭਾਈ ਪਟੇਲ ਦੁਆਰਾ ਲਿਆਂਦੇ ਇਸ ਖੂਨ ਖਰਾਬੇ ਤੋਂ ਬਗੈਰ ਇਨਕਲਾਬ ਨਾਲ ਸਾਰੇ ਰਾਜਪੂਤੀ ਰਾਜ ਇਕ ਇਕਾਈ ਵਿਚ ਇਕੱਠੇ ਕਰ ਦਿਤੇ ਗਏ। ਦੋ ਸਾਲਾਂ ਦੇ ਵਿਚ-ਵਿਚ ਭਾਵ 30 ਮਾਰਚ 1949 ਨੂੰ ਸਾਰੇ ਰਾਜ ਮਿਲਾ ਕੇ ਇਕੋ ਰਾਜਸਥਾਨ ਸੂਬਾ ਬਣਿਆ ਅਤੇ ਇਹ ਭਾਰਤ ਦਾ ਦੂਸਰੇ ਨੰਬਰ ਤੇ ਸਭ ਤੋਂ ਵੱਡਾ ਸੂਬਾ ਬਣਿਆ।

## ਨਸਲੀ ਅੰਕੜੇ

ਨਸਲੀ ਅੰਕੜੇ ਜਾਂ ਭੂਗੋਲ ਦੀ ਦ੍ਰਿਸ਼ਟੀ ਤੋਂ, ਇਸ ਤਰ੍ਹਾਂ ਦੇ ਕਿਸੇ ਹੋਰ ਰਾਜ ਦੀ ਜਾਂ ਖਿੱਤੇ ਦੀ ਕਲਪਨਾ ਨਹੀਂ ਕੀਤੀ ਜਾ ਸਕਦੀ ਜਿਸ ਵਿਚ ਰਾਜਸਥਾਨ ਨਾਲੋਂ ਜ਼ਿਆਦਾ ਵਿਭਿੰਨਤਾ ਹੋਵੇ। ਇਸ ਖਿੱਤੇ ਵਿਚ ਉਹੀ ਉਚੀਆਂ ਚਟਾਨਾਂ, ਵਾਵਰੋਲੇ ਖਾਂਦੇ ਰੇਤ ਦੇ ਟਿੱਬੇ, ਬਲਦੀ ਹੋਈ ਅੱਗ, ਠੰਡੀ ਹਵਾ, ਉਪਜਾਊ ਮੈਦਾਨ, ਡੂੰਘੇ ਜੰਗਲ, ਪ੍ਰਤੀ ਵਰਗ ਕਿਲੋਮੀਟਰ ਵਿਚ 138 ਲੋਕਾਂ ਦੀ ਆਬਾਦੀ ਵਾਲੇ ਭਰਤਪੁਰ ਵਰਗੇ ਸ਼ਹਿਰ ਅਤੇ ਜੈਸਲਮੇਰ ਵਰਗੇ ਪ੍ਰਤੀ ਵਰਗ ਕਿਲੋਮੀਟਰ ਵਿਚ 4 ਲੋਕਾਂ ਵਾਲੀ ਪੇਤਲੀ ਆਬਾਦੀ ਵਾਲੇ ਸ਼ਹਿਰ ਇਸ ਦੇ ਉਤਰ ਅਤੇ ਪੱਛਮ ਨੂੰ ਵੰਨਸੁਵੰਨਤਾ ਦਿੰਦੇ ਹਨ।

ਅਜਿਹੀ ਵਿਭਿੰਨਤਾ ਵਾਲੇ ਖਿੱਤੇ ਵਿਚ, ਕੁਦਰਤੀ ਹੈ ਕਿ ਕਈ ਕਿਸਮ ਦੇ ਸਮਾਜਿਕ ਨਮੂਨਿਆਂ ਵਾਲੇ ਲੋਕ ਰਹਿੰਦੇ ਹੋਣ। ਸਾਰੇ ਲੋਕ ਜੋ ਇਕ ਤਾਣੇ ਪੇਟੇ ਵਿਚ ਬੁਣੇ ਹੋਏ ਹੋਣ ਪਰ ਆਪਣੇ ਵੱਖਰੇ ਰੰਗਾਂ ਨੂੰ ਕਾਇਮ ਰਖਦੇ ਹੋਣ। ਜਿਵੇਂ ਕਿ ਨਾਂ ਤੋਂ ਹੀ ਸਪੱਸ਼ਟ ਹੈ ਰਾਜਸਥਾਨ ਬਹਾਦਰ ਰਾਜਪੂਤਾਂ ਦਾ ਇਲਾਕਾ ਹੈ। ਇਹ ਰਾਜਪੂਤ ਬਹਾਦਰੀ ਦਾ ਪ੍ਰਤੀਕ ਮੰਨੇ ਜਾਂਦੇ ਹਨ। ਮਦਾਨੀ ਜੰਗ ਵਿਚਲੀ ਉਨ੍ਹਾਂ ਦੀ ਬਹਾਦਰੀ ਦੇ ਕਿੱਸੇ ਮਸ਼ਹੂਰ ਹਨ।

1971 ਵਿਚ ਇਸ ਖਿੱਤੇ ਦੀ ਆਬਾਦੀ 2,57,65,806 ਸੀ। ਇਸ ਅਬਾਦੀ ਵਿਚੋਂ ਬਹੁਤੀ ਅਬਾਦੀ ਪੇਂਡੂ ਹੈ। ਸਾਰੀ ਅਬਾਦੀ ਵਿਚੋਂ 84% ਆਬਾਦੀ ਪਿੰਡਾਂ ਦੀ ਹੈ।

ਸਮੁੱਚੇ ਭਾਰਤੀ ਪ੍ਰਸੰਗ ਵਿਚ, ਰਾਜਸਥਾਨ ਪੱਛੜੀਆਂ ਸ਼੍ਰੇਣੀਆਂ ਦੀ ਆਬਾਦੀ ਦੇ ਪੱਖੋਂ 6ਵੇਂ ਨੰਬਰ ਤੇ ਹੈ। ਉਨ੍ਹਾਂ ਦੀ ਗਿਣਤੀ ਰਾਜ ਦੀ ਸਾਰੀ ਅਬਾਦੀ ਵਿਚੋਂ 11.02% ਹੈ। ਜਦੋਂ ਕਿ ਬਾਕੀ ਭਾਰਤ ਵਿਚ ਇਹ ਗਿਣਤੀ 6.87% ਹੈ।

ਜੇਮਸ ਟੂਡ, ਜਿਹੜਾ ਰਾਜਸਥਾਨ ਦੇ ਇਤਿਹਾਸਕਾਰਾਂ ਵਿਚੋਂ ਅਜੇ ਵੀ ਸਭ ਤੋਂ ਚੰਗਾ ਇਤਿਹਾਸਕਾਰ ਹੈ, ਦਾ ਖਿਆਲ ਹੈ ਕਿ ਰਾਜਪੂਤ, ਸਿਥੀਅਨ ਵੰਸ ਵਿਚੋਂ ਹਨ। ਇਹ ਲੋਕ ਕੇਂਦਰੀ ਏਸ਼ੀਆ ਦੇ ਕਕਾਸ਼ਸ਼ ਵਲੋਂ ਇਕ ਭਾਗ ਇੰਦਸ ਵਾਦੀ ਵੱਲ ਆਏ ਅਤੇ ਇਨ੍ਹਾਂ ਦਾ ਦੂਸਰਾ ਭਾਗ ਯੂਰਪ ਦੇ ਜਰਮੈਨਿਕ ਭਾਗ ਵਿਚ ਜਾ ਵੱਸਿਆ। ਇਨ੍ਹਾਂ ਰਾਜ ਘਰਾਣਿਆਂ, ਜਿਹੜੇ ਆਪਣੀ ਬਹਾਦਰੀ ਅਤੇ ਸਿਆਮੀ ਸਿਆਣਪ ਨਾਲ ਰਾਜ ਸ਼ਕਤੀ ਦੇ ਮਾਲਕ ਬਣੇ, ਤੋਂ ਹੱਟ ਕੇ, ਇਸ ਇਲਾਕੇ ਦੇ ਸਭ ਤੋਂ ਪੁਰਾਣੇ ਵਾਸੀ ਭੀਲ ਅਤੇ ਮੀਣੇ ਹਨ। ਪੱਛੜੀਆਂ ਜਾਤੀਆਂ ਵਿਚੋਂ ਇਹ ਦੋ ਕਬੀਲੇ ਸਭ ਤੋਂ ਵਡੇ ਹਨ ਅਤੇ ਰਾਜ ਵਿਚ, ਸਮੁੱਚੀ ਅਬਾਦੀ 31,25,506 ਵਿਚੋਂ, ਇਨ੍ਹਾਂ ਦੋਹਾਂ ਦੀ ਅਬਾਦੀ 39.26% ਅਤੇ 50.08% ਹੈ। ਭੀਲ ਜ਼ਿਆਦਾਤਰ ਉਦੇਪੁਰ, ਡੂੰਗਰਪੁਰ ਅਤੇ ਵਾਸਵਾੜਾ ਦੇ ਪਹਾੜੀ ਜ਼ਿਲਿਆਂ ਵਿਚ ਰਹਿੰਦੇ ਹਨ ਜਦੋਂ ਕਿ ਮੀਣੇ ਮੁੱਖ ਰੂਪ ਵਿਚ ਜੈਪੁਰ, ਸਵਾਈ ਮਾਧੋਪੁਰ ਅਤੇ ਉਧਮਪੁਰ ਦੇ ਜ਼ਿਲਿਆਂ ਵਿਚ ਹਨ।

ਹੋਰ ਪ੍ਰਮੁਖ ਪੱਛੜਿਆਂ ਕਬੀਲਿਆਂ ਵਿਚੋਂ ਗ੍ਰਾਸੀਆਂ ਅਤੇ ਸਹਿਰਾਈਆਂ ਦੀ ਆਬਾਦੀ, ਪੱਛੜੀਆਂ ਸ਼੍ਰੇਣੀਆਂ ਵਿਚੋਂ ਤਰਤੀਬਵਾਰ 3% ਤੇ 4% ਹੈ। ਗ੍ਰਾਸੀਆਂ ਪਾਲੀ ਅਤੇ ਸਰੋਹੀ ਜ਼ਿਲਿਆਂ ਵਿਚ ਕੇਂਦਰਿਤ ਹਨ ਜਦੋਂ ਕਿ ਸਹਿਰਾਈ ਕੋਟਾ ਜ਼ਿਲੇ

ਦੀਆਂ 2 ਤਹਿਸੀਲਾਂ ਦੇ ਕੁਝ ਹਿਸਿਆਂ ਵਿਚ ਵਸੇ ਹੋਏ ਹਨ। ਭਾਵੇਂ ਗਿਣਤੀ ਦੇ ਪੱਖੋਂ ਮੀਣੇ ਜ਼ਿਆਦਾ ਹਨ ਪਰ ਬੀਲ ਰਾਜ ਦਾ ਸਭ ਤੋਂ ਮਹੱਤਵਪੂਰਨ ਕਬੀਲਾ ਹਨ। ਸਭ ਤੋਂ ਅਵਿਕਸਿਤ ਕਬੀਲਾ ਸਹਿਰਾਈਆਂ ਦਾ ਹੈ। ਰਾਜਸਥਾਨ ਦੀਆਂ ਪੱਛੜੀਆਂ ਜਾਤੀਆਂ ਦੇ ਸਾਰੇ ਕਬੀਲੇ ਹਿੰਦੂ ਸਮਾਜਿਕ ਵਿਧਾਨ ਵਿਚ ਸ਼ਾਮਲ ਹੋਏ ਹੋਏ ਹਨ। 1971 ਦੀ ਜਨਗਣਨਾ ਦੇ ਅਨੁਸਾਰ ਰਾਜ ਵਿਚ ਪੱਛੜੀਆਂ ਸ਼੍ਰੇਣੀਆਂ ਦੀ ਗਿਣਤੀ 40,75,580 ਸੀ ਤੇ ਇਹ ਸਾਰੀ ਜਨ ਸੰਖਿਆ ਦਾ 17% ਬਣਦਾ ਹੈ। ਇਹ ਗਣਨਾ ਸਮੱਚੇ ਭਾਰਤ ਦੀ ਗਣਨਾ, ਜਿਹੜੀ 14.67% ਹੈ, ਨਾਲੋਂ ਜ਼ਿਆਦਾ ਹੈ।

ਪੱਛੜੀਆਂ ਸ਼੍ਰੇਣੀਆਂ ਤਕਰੀਬਨ ਸਾਰੇ ਰਾਜ ਵਿਚ ਵਸਦੀਆਂ ਹਨ ਪਰ ਇਨ੍ਹਾਂ ਦੀ ਜ਼ਿਆਦਾ ਤੋਂ ਜ਼ਿਆਦਾ ਗਿਣਤੀ ਜੈਪੁਰ ਵਿਚ ਅਤੇ ਘੱਟ ਤੋਂ ਘੱਟ ਡੂੰਗਰਪੁਰ ਜ਼ਿਲੇ ਵਿਚ ਹੈ। ਜੇ ਪਛੜੀਆਂ ਸ਼੍ਰੇਣੀਆਂ ਅਤੇ ਜਾਤਾਂ ਨੂੰ ਇਕੱਠਾ ਕਰ ਦਿਤਾ ਜਾਵੇ ਤਾਂ ਇਹ ਰਾਜ ਦੀ ਸਮੁੱਚੀ ਵਸੋਂ ਦਾ 28.13% ਬਣ ਜਾਂਦਾ ਹੈ। ਇਕ ਧਿਆਨ ਦੇਣ ਯੋਗ ਗੱਲ ਇਹ ਹੈ ਕਿ ਦੂਸਰੀ ਵਸੋਂ ਦੇ ਮੁਕਾਬਲੇ ਉਤੇ ਪੱਛੜੇ ਕਬੀਲਿਆਂ ਦਾ ਗਰੋਥ ਰੇਟ (ਬੱਚਿਆਂ ਦੇ ਜਨਮ ਲੈਣ ਦੀ ਗਿਣਤੀ) ਘੱਟ ਹੈ ਪਰ ਪੱਛੜੀਆਂ ਜਾਤੀਆਂ ਦਾ ਜ਼ਿਆਦਾ ਹੈ। 26.2% ਦੇ ਸਮੁੱਚੇ ਗਰੋਥ ਰੇਟ ਵਿਚੋਂ ਪੱਛੜੇ ਕਬੀਲਿਆਂ ਦਾ ਗਰੋਥ ਰੇਟ 13.16% ਹੈ ਅਤੇ ਪਛੜੀਆਂ ਜਾਤੀਆਂ ਦਾ 34.27% ਹੈ।

ਸਮੱਚੇ ਦੇਸ਼ ਅਤੇ ਸੰਸਾਰ ਵਿਚਲੀਆਂ ਵਾਤਾਵਰਣਕ ਤਬਦੀਲੀਆ ਨੇ ਨਿਸਚੇ ਹੀ ਪੁਰਾਣੇ ਜਾਤੀ-ਵਿਧਾਨਾਂ ਦੀ ਕਠੋਰਤਾ ਨੂੰ ਤੋੜਿਆ ਹੈ। ਪਰ ਇਸ ਇਲਾਕੇ ਵਿਚ ਇਸ ਦੇ ਨਿਸ਼ਾਨ ਅਜੇ ਬਾਕੀ ਹਨ। ਕਿਉਂਕਿ ਇਥੇ ਅਜੇ ਬਾਦਸ਼ਾਹ ਹੀ ਰਸਮ ਹੈ। ਰਾਜਸਥਾਨ ਦੇ ਗੁੰਝਲਦਾਰ ਸਮਾਜ ਨੂੰ ਸਮਝਣ ਲਈ ਸਭ ਤੋਂ ਵਧੀਆ "ਰਾਜਸਥਾਨ ਕੀ ਜਾਤੀਆਂ"[1] ਨਾਮੀ ਪੁਸਤਕ ਹੈ। ਇਸ ਵਿਚ ਰਾਜਸਥਾਨੀ ਸਮਾਜ ਦੀਆਂ ਜਾਤੀਆਂ, ਉਪਜਾਤੀਆਂ ਅਤੇ ਕਬੀਲਿਆਂ ਦਾ ਬਿਆਨ 8 ਮੁਖ ਸਿਰਲੇਖਾਂ ਥਲੇ ਦਿਤਾ ਗਿਆ ਹੈ।

ਬਹਾਦਰ ਰਾਜਪੂਤ, ਜਿਹੜੇ ਸਤਿਕਾਰਯੋਗ ਅਤੇ ਪ੍ਰਤਿਸ਼ਟਿਤ ਪੁਰਾਤਨ ਵੰਸਾਂ ਦੇ ਦਾਅਵੇਦਾਰ ਹਨ, ਸਿਰਫ਼ ਪ੍ਰਸਿਧ ਕਬੀਲੇ ਜਿਵੇਂ ਸੀਸੋਦੀਆ, ਰਾਠੌਰ, ਚੋਹਾਨ, ਕਛਵਾਹਾ, ਭੱਟੀ, ਪਵਾਰ, ਸੋਲੰਕੀ, ਆਦਿ ਵਿਚ ਹੀ ਨਹੀਂ ਵੰਡੇ ਹੋਏ ਬਲਕਿ ਫਿਰ ਅਗੋ ਇਨ੍ਹਾਂ ਦੀਆਂ ਸ਼ਾਖਾਵਾਂ ਵੀ ਹਨ ਜਿਵੇਂ ਮੁਸਲਮਾਨ ਰਾਜਪੂਤ ਜਾਂ ਮੁਸਲਮਾਨ ਸਿਪਾਹੀ ਆਦਿ। ਭੱਟੀ ਰਾਜਪੂਤ ਜਿਨ੍ਹਾਂ ਨੂੰ 1193 ਤੋਂ 1684 ਦੇ ਦਰਮਿਆਨ ਜ਼ਬਰਦਸਤੀ ਮੁਸਲਮਾਨ ਬਣਾ ਲਿਆ ਗਿਆ ਸੀ, ਨੂੰ ਸਿੰਧੀ ਸਿਪਾਹੀ ਕਿਹਾ ਜਾਂਦਾ ਸੀ ਅਤੇ ਚੋਹਾਨ ਜਿਹੜੇ 1383 ਦੇ ਨੇੜੇ ਤੇੜੇ ਵਡੀ ਗਿਣਤੀ ਵਿਚ ਮੁਸਲਮਾਨ ਬਣੇ ਸਨ ਉਨ੍ਹਾਂ ਨੂੰ ਸ਼ੇਖਵਤੀ ਅਤੇ ਨਾਗੌਰ ਦੇ ਇਲਾਕਿਆਂ ਵਿਚ ਕੇਮਰਾਨੀ ਕਿਹਾ ਜਾਂਦਾ ਹੈ।

ਉਪਰ ਜਿਸ ਕਿਤਾਬ ਦਾ ਜ਼ਿਕਰ ਆਇਆ ਹੈ ਇਹ 1891 ਦੀ ਜਨਗਣਨਾ

1. ਬਜਰੰਗ ਲਾਲ ਲੋਹੀਆ, ਰਾਜਸਥਾਨ ਕੀ ਜਾਤੀਆਂ, ਕਲਕੱਤਾ, 1954

ਦੇ ਅਧਾਰ ਤੇ ਲਿਖੀ ਗਈ ਸੀ ਅਤੇ ਇਸ ਦਾ ਬਹੁਤਾ ਦਾਰੋਮਦਾਰ ਰਾਜ ਦੇ ਪੱਛਮੀ ਹਿੱਸੇ ਦੀ ਵਸੋਂ ਉਤੇ ਹੈ। ਰਾਜਪੂਤਾਂ ਅਤੇ ਮੁਸਲਮਾਨਾਂ ਤੋਂ ਇਲਾਵਾ ਇਸ ਵਿਚ ਬ੍ਰਾਹਮਣਾਂ ਦੀਆਂ 34 ਜਾਤੀਆਂ ਅਤੇ ਉਪਜਾਤੀਆਂ ਦਾ ਜ਼ਿਕਰ ਹੈ ਅਤੇ 7 ਐਸੇ ਦਿਲਚਸਪ ਕਬੀਲਿਆਂ ਦਾ ਜ਼ਿਕਰ ਹੈ ਜਿਨ੍ਹਾਂ ਦਾ ਕੰਮ ਢਾਡੀਪੁਣਾ ਜਾਂ ਮਿਰਾਸੀਪੁਣਾ ਹੈ। ਇਨ੍ਹਾਂ ਵਿਚੋਂ ਹੀ 'ਚਰਨ' ਜਿਹੜਾ ਰਾਜਪੂਤਾਂ ਦਾ ਦੋਸਤ ਵੀ, ਰਹਿਬਰ ਵੀ ਅਤੇ ਸਿਆਣਾ ਵੀ ਹੈ ਅਤੇ ਭੱਟ ਜੋ ਜਜਮਾਨਾਂ ਦੇ ਖ਼ਾਨਦਾਨ ਦਾ ਪੂਰਾ ਹਵਾਲਾ ਰਖਦਾ ਹੋਇਆ ਪਰਿਵਾਰ ਨੂੰ ਬਣਾਈ ਰਖਦਾ ਹੈ, ਵੀ ਸ਼ਾਮਲ ਹੈ।

ਰਾਜਸਥਾਨ ਵਿਚ ਘੱਟ ਤੋਂ ਘੱਟ 8 ਐਸੀਆਂ ਜਾਤੀਆਂ ਹਨ, ਜਿਨ੍ਹਾਂ ਨੂੰ ਲੇਖਕ ਅਥਵਾ ਬਿਰਤਾਂਤਕਾਰ ਕਿਹਾ ਜਾਂਦਾ ਹੈ। ਕੈਸ਼ਥਾਂ ਅਤੇ ਖੱਤਰੀਆਂ ਤੋਂ ਸਿਵਾ ਇਨ੍ਹਾਂ ਵਿਚ ਓਸਵਾਲ, ਮੋਹਨੋਤ, ਸਿੰਘੀ, ਲੋਧਾ ਤੇ ਮੇਹਤਾ ਆਦਿ ਸ਼ਾਮਲ ਹਨ। ਇਨ੍ਹਾਂ ਜਾਤੀਆਂ ਦੇ ਬਹੁਤ ਸਾਰੇ ਲੋਕਾਂ ਨੇ ਕਾਰੋਬਾਰ, ਦਸਤਕਾਰੀ ਅਤੇ ਪ੍ਰਬੰਧਕ ਸੇਵਾਵਾਂ ਵਿਚ ਚੰਗਾ ਨਾਮਣਾ ਖੱਟਿਆ ਹੈ।

ਘੱਟ ਤੋਂ ਘੱਟ 7 ਜਾਤੀਆਂ ਜਿਵੇਂ ਢੋਲੀ, ਢਾਡੀ, ਹਿੰਨਜਾਰਾ, ਜਗਰੀ-ਪਤੁਰ, ਭਗਤਾਂ, ਕਲਾਵਤ ਅਤੇ ਭੰਡ ਅਜਿਹੀਆਂ ਹਨ ਜਿਨ੍ਹਾਂ ਨੂੰ ਗਵੱਈਏ ਜਾਂ ਢੋਲਚੀ ਦਾ ਨਾਂ ਦਿਤਾ ਗਿਆ ਹੈ। ਇਨ੍ਹਾਂ ਵਿਚ ਹਿਜੜੇ, ਕਲਾਵਤ ਤੇ ਭੰਡ ਮਨੋਰੰਜਨ ਕਰਨ ਵਾਲੇ, ਮਖੌਲ ਉਡਾਉਣ ਅਤੇ ਹਾਸਾ ਪੈਦਾ ਕਰਨ ਵਾਲੇ ਹਨ।

ਕਾਰੋਬਾਰ ਕਰਨ ਵਾਲੀਆਂ ਜਾਤੀਆਂ ਨੂੰ ਆਮ ਤੌਰ ਤੇ ਮਾਰਵਾੜੀ ਕਿਹਾ ਜਾਂਦਾ ਹੈ। ਮਹਾਜਨ, ਸਰਵਗੀ, ਪੋਰਵਾਲ, ਸ਼ਿਰੀਮਾਲ, ਸ੍ਰੀ ਸ੍ਰੀਮਾਲ, ਅਗਰਵਾਲ, ਮਹੇਸ਼ਵਰੀ, ਵਿਜੇ ਵਰਗੀ, ਸੁਨਲਾ, ਬੋਹਰਾ, ਫੇਰੀਵਾਲਾ, ਬਲਦੀਆ ਅਤੇ ਲੋਹੀਆ ਆਦਿ ਇਸ ਵਿਚ ਸ਼ਾਮਲ ਹਨ।

ਦਸਤਕਾਰੀ ਅਥਵਾ ਹੱਥ ਨਾਲ ਮਿਹਨਤ ਕਰਨ ਵਾਲੀਆ ਸ਼੍ਰੇਣੀਆਂ ਦੀ ਲਿਸਟ ਬਹੁਤ ਲੰਬੀ ਹੈ। ਜਿਵੇਂ ਤਰਖਾਨ, ਨਾਈ, ਦਰਜ਼ੀ, ਲੋਹਾਰ, ਠਠਿਆਰ, ਕਪੜਾ ਛਾਪਣ ਵਾਲੇ, ਲਲਾਰੀ, ਪਟਵਾਰੀ, ਜੁਲਾਹੇ, ਧੋਬੀ, ਘੁਮਾਰ, ਸਪੇਰੇ, ਜਮਾਂਦਾਰ, ਪੱਥਰ ਕੁਟਣ ਵਾਲੇ, ਨੱਟ, ਸਾਂਸੀ, ਬਦਰੀ ਅਤੇ ਹੋਰ ਅਨੇਕਾਂ ਹੱਥ ਨਾਲ ਕੰਮ ਕਰਨ ਵਾਲੇ ਸਾਰੇ ਇਸੇ ਵਰਗ ਨਾਲ ਸੰਬੰਧਿਤ ਹਨ ਅਤੇ ਇਹ ਸਭ ਰਾਜਸਥਾਨ ਦੀ ਪੇਂਡੂ ਜ਼ਿੰਦਗੀ ਨੂੰ ਅਗੇ ਚਲਾਉਣ ਲਈ ਸਹਾਇਕ ਹਨ। ਰਾਜਸਥਾਨ ਦੀ ਜ਼ਿੰਦਗੀ ਸਦੀਆਂ ਤੋਂ ਇਨ੍ਹਾਂ ਦੇ ਸਿਰ ਤੇ ਹੀ ਚਲ ਰਹੀ ਹੈ।

## ਕਬਾਇਲੀ ਵਸੋਂ

ਜਾਣਕਾਰੀ ਦੇਣ ਵਾਲੇ ਇਕ ਅਧਿਐਨ[1] ਅਨੁਸਾਰ, ਰਾਜਸਥਾਨ ਵਿਚਲੀ ਕਬੀਲਿਆਂ ਦੀ ਵਸੋਂ ਨੂੰ ਥੱਲੇ ਦਿਤੀਆਂ ਸ਼੍ਰੇਣੀਆਂ ਵਿਚ ਵੰਡਿਆ ਜਾ ਸਕਦਾ ਹੈ।

---

1. ਵਿਆਸ, ਐਨ. ਐਨ. ਐਂਡ ਚੌਧਰੀ, ਐਨ. ਬੀ. ਟਰਾਈਬਲ ਪਾਸਟ ਐਂਡ ਪਰੇਜ਼ੰਟ, 1, ਉਦੇਪੁਰ, 1968।

ਅਨੁਸੂਚਿਤ ਜਾਤੀਆਂ ਦਾ ਇਲਾਕਾ : ਇਸ ਵਿਚ ਚਿਤੌੜਗੜ੍ਹ, ਪ੍ਰਤਾਪਗੜ੍ਹ, ਸਹਸੀ, ਡੰਗਰਪੁਰ ਤੇ ਵੰਸ਼ਵਾੜਾ ਜ਼ਿਲੇ ਆਉਂਦੇ ਹਨ। ਇਸ ਵਿਚ ਕੁਲ ਇਲਾਕਾ 3666 ਸੁਕੇਅਰ ਕਿਲੋਮੀਟਰ ਹੈ। ਇਸ ਇਲਾਕੇ ਵਿਚ 5.75 ਲੱਖ ਅਨੁਸੂਚਿਤ ਜਾਤੀਆਂ ਦੀ ਵਸੋਂ ਹੈ।

ਸੰਘਣੀ ਅਬਾਦੀ ਵਾਲਾ ਕਬਾਇਲੀ ਇਲਾਕਾ : ਜ਼ਿਲਾ ਉਦੇਪੁਰ ਦੀ ਤਹਿਸੀਲ ਪਲਸੀਆਂ ਅਤੇ ਗੋਰੀਡਾ, ਕੋਤੜਾ, ਖੇਰਵਾਹਾ ਜ਼ਿਲੇ ਇਸ ਇਲਾਕੇ ਵਿਚ ਸ਼ਾਮਲ ਹਨ। ਇਸ ਇਲਾਕੇ ਦੀ ਕਬਾਇਲੀ ਵਸੋਂ 28.56% ਹੈ। 21.02% ਸਿਰੋਹੀ ਜ਼ਿਲੇ ਦੀ ਅਬੂ ਰੋਡ ਤਹਿਸੀਲ ਵਿਚ ਹੈ ਅਤੇ ਬਾਕੀ 21.9% ਕਬਾਇਲੀ ਵਸੋਂ ਚਿਤੌੜਗੜ੍ਹ ਜ਼ਿਲੇ ਦੀਆਂ ਅਚਨੇੜਾ ਤੇ ਅਰਨੋਡ ਪੰਚਾਇਤ ਸੰਮਤੀਆਂ ਵਿਚ ਵਸਦੀ ਹੈ।

ਪੇਤਲੀ ਕਬਾਇਲੀ ਵਸੋਂ ਵਾਲੇ ਇਲਾਕੇ : ਇਸ ਇਲਾਕੇ ਵਿਚ ਗ਼ੈਰ ਕਬਾਇਲੀ ਵਸੋਂ ਸਾਰੀ ਵਸੋਂ ਵਿਚੋਂ ਜ਼ਿਆਦਾ ਹੈ। ਟੋਂਕ, ਭੀਲਵਾੜਾ ਅਤੇ ਅਲਵਰ ਜ਼ਿਲੇ ਇਸ ਇਲਾਕੇ ਵਿਚ ਸ਼ਾਮਲ ਹਨ ਅਤੇ ਇਸ ਦੀ ਕਬਾਇਲੀ ਵਸੋਂ 11.39%, 9.38% ਅਤੇ 8.11% ਹੈ।

ਇਸ ਤਰ੍ਹਾਂ ਰਾਜਸਥਾਨ ਦੀ ਕਬਾਇਲੀ ਵਸੋਂ ਜ਼ਿਆਦਾਤਰ ਉਦੇਪੁਰ, ਡੂਗਰਪੁਰ, ਚਿਤੌੜਗੜ੍ਹ ਅਤੇ ਵੰਸਵਾੜਾ ਜ਼ਿਲੇ ਤੋਂ ਕੋਟਾ, ਸਵਾਈ ਮਾਧੋਪੁਰ ਅਤੇ ਜੈਪਰ ਜ਼ਿਲਿਆਂ ਤੱਕ ਜਾਣ ਵਾਲੇ ਸਿਰੋਹੀ ਦੇ ਇਲਾਕੇ ਵਿਚਲੀ ਪਟੜੀ ਹੈ। ਵੰਸਵਾੜਾ, ਡੰਗਰਪੁਰ, ਉਦੈਪੁਰ ਅਤੇ ਸਿਰੋਹੀ ਦੀਆਂ ਹੱਦਾਂ ਗੁਜਰਾਤ ਰਾਜ ਦੇ ਜ਼ਿਲੇ ਸਬੈਕੰਠ, ਬੰਸਕੰਠ ਅਤੇ ਪੰਚਮਹਲ ਜ਼ਿਲਿਆਂ ਨਾਲ ਮਿਲਦੀਆਂ ਹਨ, ਜਦੋਂ ਕਿ ਜ਼ਿਲਾ ਕੋਟਾ ਦੀਆਂ ਸ਼ਾਹਬਾਦ ਅਤੇ ਕਿਸ਼ਨ ਗੰਜ ਤਹਿਸੀਲਾਂ ਦੀ ਹੱਦ ਮੱਧ ਪ੍ਰਦੇਸ਼ ਨਾਲ ਮਿਲਦੀ ਹੈ।

ਭੀਲ, ਜਿਨ੍ਹਾਂ ਨੂੰ ਜੇਮਸ ਟੁਡ ਵਣ-ਪੱਤਰ ਕਹਿੰਦਾ ਹੈ, ਟੱਪਰੀਵਾਸ ਨਹੀਂ ਹਨ। ਉਹ ਆਪਣੇ ਪਹਾੜਾਂ ਵਿਚਲੇ ਦਰਖਤਾਂ ਅਤੇ ਪੱਥਰਾਂ ਦੀ ਤਰ੍ਹਾਂ ਪੱਕੀ ਤਰ੍ਹਾਂ ਆਪਣੇ ਜਨਮ ਸਥਾਨ ਨਾਲ ਜੁੜੇ ਰਹਿੰਦੇ ਹਨ। ਰਾਜਸਥਾਨ ਦਾ ਦੱਖਣੀ-ਪੱਛਮੀ ਇਲਾਕਾ, ਅਰਥਾਤ ਸਮੁੱਚਾ ਭੀਲ ਇਲਾਕਾ ਪਹਾੜੀ ਇਲਾਕਾ ਹੈ ਅਤੇ ਇਹ ਅਰਾਵਲੀ ਪਹਾੜੀਆਂ ਦੇ ਸੰਘਣੇ ਜੰਗਲਾਂ ਨਾਲ ਮਿਲਦਾ ਹੈ। ਬਿਖਰੇ ਹੋਏ ਘਰਾਂ ਵਿਚ ਰਹਿਣ ਦੇ ਆਦੀ ਹੋਣ ਕਰਕੇ ਭੀਲ ਪਾਲਾਂ ਵਿਚ ਰਹਿੰਦੇ ਹਨ। ਭਾਵ ਇਹ ਹੈ ਕਿ ਉਨ੍ਹਾਂ ਦੀਆਂ ਝੁਗੀਆਂ ਪਹਾੜਾਂ ਵਿਚ ਜਾਂ ਖੇਤਾਂ ਵਿਚ ਘਿਰੇ ਹੋਏ ਰੇਤ ਦੇ ਟਿੱਬਿਆਂ ਉਤੇ ਇਕ ਦੂਜੇ ਤੋਂ ਹਟਵੀਆਂ ਬਣੀਆਂ ਹੋਈਆਂ ਹਨ। ਆਮ ਤੌਰ ਤੇ ਪਾਲ ਨੂੰ ਕਈ ਪਰਾਂ ਜਾਂ ਫਲਾਂ ਵਿਚ ਵੰਡਿਆ ਹੋਇਆ ਹੁੰਦਾ ਹੈ। ਇਹ ਜੰਗਲਾਂ ਜਾਂ ਵਡੀਆਂ ਪਹਾੜੀਆਂ ਦੇ ਦਰਮਿਆਨ ਘਿਰੇ ਹੁੰਦੇ ਹਨ। ਇਹ ਇਸ ਕਰਕੇ ਜੇ ਬਾਹਰੋਂ ਕੋਈ ਹਮਲਾ ਹੋ ਜਾਵੇ ਤਾਂ ਇਹ ਮਹਿਫ਼ੂਜ਼ ਰਹਿ ਸਕਣ। ਜੰਗਲ ਦੇ ਇਕ ਘੇਰੇ ਵਿਚ ਕੁਝ ਝੁਗੀਆਂ ਦਾ ਸਮੂਹ ਹੁੰਦਾ ਹੈ। ਜਿਸ ਵਿਚ ਕੁਝ ਰਹਿਣ ਲਈ ਅਤੇ ਦਾਣੇ ਰਖਣ ਲਈ ਅਤੇ ਕੁਝ ਘਰਾਂ ਲਈ, ਕੁਝ ਡੰਗਰਾਂ ਲਈ ਥਾਂ ਬਣੇ ਹੁੰਦੇ ਹਨ। ਇਹ

ਰਾਜਸਥਾਨ[1] ਵਿਚਲੀ ਭੀਲ ਵਸੋਂ ਦੀ ਖਾਸ ਪਛਾਣ ਹੈ ।

ਗਰਾਸੀਆ ਵਸੋਂ ਵੀ, ਹਿੰਦੁਸਤਾਨ ਵਿਚਲੀ ਬਾਕੀ ਪਿੰਡਾਂ ਦੀ ਵਸੋਂ ਦੀ ਤਰ੍ਹਾਂ ਘਰਾਂ ਦਾ ਇਕ ਸਮੂਹ ਨਹੀਂ । ਇਹ ਵੀ ਪਹਾੜੀਆਂ ਅਤੇ ਰੇਤਲੇ ਟਿੱਬੇ ਦੀਆਂ ਚਟਾਨਾਂ ਦੀਆਂ ਢਲਾਨਾਂ ਉਤੇ ਜਾਂ ਸਾਹਮਣੇ ਵਾਲੇ ਖੇਤਾਂ ਵਿਚ ਬਣੇ ਹੋਏ ਘਰਾਂ ਵਿਚ ਰਹਿੰਦੇ ਹਨ । ਇਨ੍ਹਾਂ ਦੇ ਘਰ ਆਮ ਤੌਰ ਤੇ ਬਾਂਸਾਂ ਅਤੇ ਪੱਤਿਆਂ ਦੇ ਹਨ ਅਤੇ ਗਾਂ ਦੇ ਗੋਹੇ ਨਾਲ ਇਹ ਲਿੱਪੇ ਹੋਏ ਹੁੰਦੇ ਹਨ । ਇਹ ਇਕਾਂਤਮਈ ਘਰ ਆਮ ਤੌਰ ਤੇ ਸਾਫ ਸੁਥਰੇ ਹੁੰਦੇ ਹਨ ।[2]

ਰਾਜਸਥਾਨ ਵਿਚਲੀ ਕਬਾਇਲੀ ਵਸੋਂ ਵਿਚ 50% ਵਸੋਂ ਮੀਣੇ ਹਨ । ਇਹ ਲੋਕ ਉਚੀਆਂ-ਉਚੀਆਂ ਚਟਾਨਾਂ ਅਤੇ ਸੰਘਣੇ ਜੰਗਲਾਂ ਦੇ ਵਿਚ ਘਰ ਬਣਾ ਕੇ ਰਹਿੰਦੇ ਹਨ । ਇਨ੍ਹਾਂ ਦੀ ਵਸੋਂ ਮੇਵਾਸਾ[3] ਕਿਹਾ ਜਾਂਦਾ ਹੈ ।

ਇਨ੍ਹਾਂ ਦੇ ਘਰਾਂ ਦੇ ਸਮੂਹ ਨੂੰ ਪਾਲ ਕਿਹਾ ਜਾਂਦਾ ਹੈ ਤੇ ਹਰ ਪਾਲ ਦਾ ਨਾਂ ਉਸ ਵਿਚ ਰਹਿਣ ਵਾਲੇ ਕਬੀਲੇ ਦੀ ਗੋਤ ਤੇ ਹੈ । ਜੈਪੁਰ, ਸਵਾਈ ਮਾਧੋਪੁਰ ਅਤੇ ਟੋਂਕ ਜਿਲਿਆਂ ਵਿਚਲੇ ਪਿੰਡਾਂ ਵਿਚਲੀ ਮੀਣਿਆਂ ਦੀ ਵਸੋਂ ਬਾਕੀ ਪਿੰਡਾਂ ਵਿਚਲੀ ਵਸੋਂ ਨਾਲੋਂ ਵੱਖਰੀ ਨਹੀਂ । ਮੀਣਿਆਂ ਦੀਆਂ ਦੋ ਸ਼੍ਰੇਣੀਆਂ ਹਨ । ਇਕ ਦਾ ਨਾਂ ਬਾਸੀ ਹੈ ਅਤੇ ਇਹ ਆਮ ਤੌਰ ਤੇ ਖੇਤੀਬਾੜੀ ਕਰਦੇ ਹਨ । ਇਨ੍ਹਾਂ ਵਿਚੋਂ ਬਹੁਤ ਸਾਰੇ ਆਰਥਕ ਪੱਖੋਂ ਸੌਖੇ ਹਨ । ਨਏ ਬਾਸੀ ਆਮ ਤੌਰ ਤੇ ਗਰੀਬ ਅਤੇ ਚੋਰ ਹਨ । ਇਹ ਉਸ ਗਰੀਬ ਬਰਾਦਰੀ ਨਾਲ ਸੰਬੰਧ ਰਖਦੇ ਹਨ ਜਿਨ੍ਹਾਂ ਨੂੰ ਆਜ਼ਾਦੀ ਤੋਂ ਪਹਿਲਾਂ ਜਰਾਇਮਪੇਸ਼ਾ ਕਬੀਲਿਆਂ ਦੇ ਕਾਨੂੰਨ ਅਧੀਨ ਆਪਣੇ ਨੇੜੇ ਦੀ ਪੁਲਿਸ ਚੌਕੀ ਵਿਚ ਰੋਜ਼ ਹਾਜ਼ਰੀ ਦੇਣੀ ਪੈਂਦੀ ਸੀ ।

## ਸਭਿਆਚਾਰਕ ਬਣਤਰ

ਰਾਜਸਥਾਨ ਦਾ ਪਿਛੋਕੜ ਪੱਥਰ ਕਾਲ ਨਾਲ ਮਿਲਣ ਕਰਕੇ ਇਸ ਵਿਚਲੇ ਬਹੁਤ ਸਾਰੇ ਵੰਸ, ਜਿਵੇਂ ਭੀਲ ਅਤੇ ਮੀਣੇ ਅਤੇ ਹੋਰ ਕਈ ਜਾਤਾਂ, ਦਸਤਕਾਰੀ ਤੇ ਵਪਾਰੀਆਂ ਦੀਆਂ ਸ਼੍ਰੇਣੀਆਂ ਇਸ ਦੀ ਸਦਾਚਾਰਕ ਬਣਤਰ ਨੂੰ ਕਈ ਪੱਖਾਂ ਤੋਂ ਵਿਲੱਖਣਤਾ ਪ੍ਰਦਾਨ ਕਰਦੀਆਂ ਹਨ । ਇਹ ਬਣਤਰ ਸਿਰਜਨ ਵਿਚ ਭੂਗੋਲ ਅਤੇ ਇਤਿਹਾਸ ਦਾ ਬਹੁਤ ਹੱਥ ਹੈ । ਭਾਵ ਇਸ ਦੀਆਂ ਸ਼ਕਤੀਸ਼ਾਲੀ ਸਥਾਨਕ ਪਰੰਪਰਾਵਾਂ ਨੇ ਅਧਾਰ ਵਿਚ ਰਹਿ ਕੇ, ਇਸ ਨੂੰ ਕਈ ਸੰਸਕ੍ਰਿਤੀਆਂ ਅਤੇ ਸਭਿਆਤਾਵਾਂ ਦਾ ਸੁਮੇਲ ਬਣਾ ਦਿਤਾ ਹੈ । ਪੁਰਾਤਨ ਅਤੇ ਆਦਿਵਾਸੀ ਰਸਮਾਂ ਤੇ ਰਜਵਾੜਾ ਸ਼ਾਹੀ ਅਤੇ ਦਰਬਾਰੀ ਤਹਿਜ਼ੀਬ ਇਕ ਦੂਜੇ ਵਿਚ ਮਿਲ ਗਏ ਹਨ । ਕਬਾਇਲੀ ਗਣਤੰਤਰ, ਸਖਤ ਰਾਜਸ਼ਾਹੀ, ਦਇਆ ਭਰਪੂਰ ਧੱਕੇਸ਼ਾਹੀ, ਦਸਤਕਾਰੀ ਸੂਝਬੂਝ, ਵਪਾਰੀ ਦ੍ਰਿਸ਼ਟੀ ਅਤੇ ਦਸਤਕਾਰੀ ਹੰਭਲੇ ਇਹ ਸਾਰੇ ਮਿਲ ਕੇ ਅਜੋਕੇ ਰਾਜਸਥਾਨ ਦੇ ਸਮਾਜਕ ਅਤੇ

---

1. ਸ਼ਿਡੂਲਡ ਟਰਾਈਬਜ਼ ਆਫ਼ ਰਾਜਸਥਾਨ ਐਂਡ ਦੇਅਰ ਵੈਲਅਫੇਰ, ਡਾਇਰੈਕਟੋਰੇਟ ਆਫ਼ ਸੋਸ਼ਲ ਵੈਲਫੇਅਰ, ਜੈਪੁਰ, 1961
2. -ਉਹੀ-
3. **ਸਰਸਵਤ ਰੇਵਤ ਅਤੇ ਨੰਦਲਾ, ਮੀਣਾ ਇਤਿਹਾਸ, ਬੱਸੀ, 1968 ।**

ਸਭਿਆਚਾਰਕ ਤਾਣੇ ਬਾਣੇ ਨੂੰ ਬੁਣਦੇ ਹਨ ।

ਰਾਜਪੂਤ ਜੰਗਜੂ ਅਤੇ ਬਹਾਦਰੀ ਦੀਆਂ ਪਰੰਪਰਾਵਾਂ ਦੇ ਨਾਲ-ਨਾਲ ਆਪਣੀ ਖ਼ਾਨਦਾਨੀ ਵਡਿਆਈ ਅਤੇ ਸ਼ਕਤੀ ਦੇ ਜਲਵੇ ਨੂੰ ਸੰਭਾਲ ਕੇ ਰਖਣਾ ਚਾਹੁੰਦੇ ਹਨ; ਕਿਉਂਕਿ ਨਿਕਟ ਭੂਤ ਤੱਕ ਇਹ ਉਨ੍ਹਾਂ ਦੀ ਵਿਰਾਸਤ ਸੀ। ਆਜ਼ਾਦੀ ਤੱਕ 20 ਰਾਜਸਥਾਨੀ ਰਾਜਾਂ ਵਿਚੋਂ 17 ਉਤੇ ਰਾਜਪੂਤ ਰਾਜਿਆਂ ਦਾ ਰਾਜ ਸੀ। ਰਾਜਪੂਤ ਰਾਜਭਾਗ ਦੇ ਦੌਰਾਨ ਸ਼ਹਿਰਾਂ ਅਤੇ ਰਾਜਘਰਾਣਿਆ ਵਿਚ ਜ਼ਿੰਦਗੀ ਦਰਬਾਰਾਂ ਦੇ ਦੁਆਲੇ ਘੁੰਮਦੀ ਸੀ ਅਤੇ ਪਿੰਡਾਂ ਵਿਚ ਜ਼ਿੰਦਗੀ ਕਿਲ੍ਹਿਆਂ ਦੇ ਆਲੇ ਦੁਆਲੇ ਘੁੰਮਦੀ ਸੀ। ਇਹ ਵਰਤਾਰੇ ਦੇ ਕੁਝ ਅਜਿਹੇ ਨਿਯਮਾਂ ਨੂੰ ਪ੍ਰਗਟ ਕਰਦੇ ਹਨ ਜੋ ਉਨ੍ਹਾਂ ਨੂੰ ਬੜੇ ਅਜੀਬ ਲਗਦੇ ਹਨ ਜੋ ਰਾਜਸਥਾਨ ਦੀ ਜ਼ਿੰਦਗੀ ਤੋਂ ਪੂਰੀ ਤਰ੍ਹਾਂ ਜਾਣੂ ਨਹੀਂ। ਸਮਾਜਿਕ ਸਮਾਗਮਾਂ ਵਿਚ ਅਤੇ ਬੋਲਣ ਵਿਚ ਦਰਬਾਰੀ ਅਦਬ ਦਾ ਆ ਜਾਣਾ ਸਿਰਫ਼ ਰਾਜਪੂਤਾਂ ਦੀ ਜ਼ਿੰਦਗੀ ਵਿਚ ਹੀ ਨਹੀਂ ਹੋਇਆ ਬਲਕਿ ਇਹ ਨੀਵੀਂ ਅਤੇ ਉਪਰਲੀ ਮੱਧ ਸ਼੍ਰੇਣੀ ਵਿਚ ਵੀ ਆਮ ਹੈ, ਕਿਉਂਕਿ ਰਾਜਪੂਤ ਸਰਦਾਰਾਂ ਦੀ ਵਿਰਾਸਤ ਦਾ ਇਹ ਇਕ ਅਨਿਖੜ ਅੰਗ ਬਣ ਗਿਆ ਹੈ।

ਬ੍ਰਾਹਮਣ, ਜਿਹੜੇ ਕਿ ਰਾਜਪੂਤ ਰਾਜਿਆਂ ਦੀ ਸੋਚ ਉਤੇ ਅੰਕੁਸ਼ ਰਖਦੇ ਸਨ, ਵੀ ਇਥੋਂ ਦੀ ਵਸੋਂ ਦਾ ਇਕ ਮਹੱਤਵਪੂਰਣ ਹਿੱਸਾ ਹਨ। ਉਨ੍ਹਾਂ ਨੇ ਇਸ ਬਹਾਦਰੀ ਅਤੇ ਜਸ ਨਾਲ ਭਰੀ ਹੋਈ ਧਰਤੀ ਦੀ ਧਾਰਮਿਕ ਪਵਿਤਰਤਾ ਨੂੰ ਸਿਖਰ ਉਤੇ ਰਖਿਆ ਹੈ। ਜੈਨ ਵੀ ਰਾਜਸਥਾਨ ਦੀ ਵਸੋਂ ਦਾ ਵਰਣਨਯੋਗ ਹਿੱਸਾ ਹਨ। ਇਸ ਖਿੱਤੇ ਵਿਚ ਉਨ੍ਹਾਂ ਨੇ ਧਾਰਮਿਕ ਇਮਾਰਤੀ ਕਲਾ ਦੇ ਬਹੁਤ ਸ਼ਾਨਦਾਰ ਨਮੂਨੇ ਖੜੇ ਕੀਤੇ ਹਨ। ਵੈਸ਼ ਜਾਤੀ ਦੇ ਹੋਰ ਵਰਗਾਂ ਤੇ ਬ੍ਰਾਹਮਣਾਂ ਦੀ ਤਰ੍ਹਾਂ ਜੈਨ ਵੀ ਨਿਰੋਲ ਵੈਸ਼ਨੋ ਹਨ। ਜਦੋਂ ਕਿ ਰਾਜ ਵਿਚਲੀਆਂ ਬਾਕੀ ਹਿੰਦੂ ਸ਼੍ਰੇਣੀਆਂ, ਜਿਵੇਂ ਰਾਜਪੂਤ ਕੈਸ਼ਤ, ਗੁਜਰ, ਅਛੂਤ ਅਤੇ ਕਬਾਇਲੀ, ਇਹ ਸਭ ਮਾਸ ਅਹਾਰੀ ਹਨ।

ਭਾਰਤ ਦੀਆਂ ਮੁਖ ਸ਼੍ਰੇਣੀਆਂ ਅਤੇ ਜਾਤਾਂ ਰਾਜਸਥਾਨ ਵਿਚ ਵੀ ਮਿਲਦੀਆਂ ਹਨ। ਪਰ ਕੁਝ ਸ਼੍ਰੇਣੀਆਂ ਅਤੇ ਜਾਤਾਂ ਇਸ ਵਿਚ ਐਸੀਆਂ ਹਨ ਜੋ ਸਿਰਫ ਇਸ ਇਲਾਕੇ ਦੀ ਹੀ ਵਿਸ਼ੇਸ਼ਤਾ ਹਨ। ਇਨ੍ਹਾਂ ਵਿਚੋਂ ਇਕ ਜਾਤੀ ਦਰੋਗਾ ਜਾਤੀ ਹੈ। ਇਹ ਉਹ ਲੋਕ ਹਨ ਜਿਹੜੇ ਆਪਣੇ ਜਾਗੀਰਦਾਰਾਂ ਅਥਵਾ ਰਾਜਿਆਂ ਦੀਆਂ ਰਖੈਲਾਂ ਵਿਚੋਂ ਪਦਾ ਹੋਏ ਹਨ। ਇਸ ਜਾਤੀ ਦੀਆਂ ਕੁੜੀਆਂ ਰਾਜਪੂਤ ਸਰਦਾਰਾਂ ਦੀਆ ਕੁੜੀਆਂ ਦੇ ਦਾਜ ਦਾ ਹਿੱਸਾ ਹੁੰਦੀਆਂ ਸਨ ਅਤੇ ਇਸ ਤਰਾਂ ਇਹ ਜਾਤੀ ਸਮੁੱਚੇ ਰੂਪ ਵਿਚ ਅਰਧ-ਦਾਸਤਾ ਵਿਚ ਹੀ ਰਹੀ ਹੈ।

ਉਪਰ ਵੀ ਸਿੰਧੀ ਅਤੇ ਕੈਮਖਾਨੀ ਮੁਸਲਮਾਨਾਂ ਦਾ ਜ਼ਿਕਰ ਆਇਆ ਹੈ। ਇਨ੍ਹਾਂ ਨੂੰ ਕਈ ਵਾਰੀ ਨਵ ਮੁਸਲਮਾਨ ਵੀ ਕਿਹਾ ਜਾਂਦਾ ਹੈ। ਭਾਵੇਂ ਇਹ ਮੁਸਲਮਾਨ ਹੋ ਗਏ, ਫਿਰ ਵੀ ਇਹ ਆਪਣੇ ਮੁੱਢਲੇ ਹਿੰਦੂ ਰਸਮਾਂ ਰਿਵਾਜਾਂ ਅਨੁਸਾਰ ਹੀ ਵਰਤਦੇ ਹਨ। ਨਿਕਾਹ ਦੀ ਰਸਮ ਲਈ ਇਹ ਕਾਜ਼ੀ ਅਤੇ ਬ੍ਰਾਹਮਣ ਦੋਹਾਂ ਨੂੰ ਬੁਲਾਉਂਦੇ ਹਨ ਅਤੇ ਸਾਰੇ ਹਿੰਦੂ ਤਿਓਹਾਰ ਮਨਾਉਂਦੇ ਹਨ।

**ਕ੍ਰਿਸ਼ਨ ਦੇ ਜਨਮ ਸਥਾਨ ਬ੍ਰਜ ਅਤੇ ਉਸ ਦੇ ਰਾਜ ਦੁਆਰਕਾ ਦੇ ਦਰਮਿਆਨ**

ਹੋਣ ਕਰਕੇ ਇਸ ਇਲਾਕੇ ਉਤੇ ਕ੍ਰਿਸ਼ਨ ਭਗਤੀ ਦਾ ਪ੍ਰਭਾਵ ਬਹੁਤ ਹੈ। ਪਰ ਦਾਦੂ ਪੰਥੀ, ਰਾਮ ਸਨੇਹੀ, ਲਾਲ ਦਾਸੀ ਅਤੇ ਵਿਸ਼ਨੋਈ ਆਪਣੇ-ਆਪਣੇ ਧਾਰਮਕ ਤੌਰ ਤਰੀਕਿਆਂ ਤੇ ਪੂਜਾ-ਵਿਧੀਆਂ ਅਨੁਸਾਰ ਚਲਦੇ ਹਨ।

ਰਾਜਸਥਾਨੀ ਪੱਗ ਬੰਨ੍ਹਣ ਦਾ ਢੰਗ ਵੱਖਰੇ-ਵੱਖਰੇ ਇਲਾਕਿਆਂ ਵਿਚ ਵੱਖਰੀਆਂ-ਵੱਖਰੀਆਂ ਜਾਤੀਆਂ ਵਿਚ ਵੱਖਰਾ ਹੈ। ਪਹਿਲੇ ਰਾਜ ਘਰਾਣਿਆਂ ਵਿਚ ਆਮ ਤੌਰ ਤੇ ਰਾਜਪੂਤੀ ਢੰਗ ਹੈ ਅਤੇ ਇਹ ਮਿਸ਼ਰਤ ਰਾਜਪੂਤ ਸ਼੍ਰੇਣੀਆਂ ਜਿਵੇਂ ਦਰੋਗੇ ਆਦਿ ਦੇ ਢੰਗ ਨਾਲੋਂ ਵੱਖਰਾ ਹੈ। ਮੋਟੇ ਤੌਰ ਤੇ, ਰਾਜਪੂਤਾਂ ਵਿਚ ਸਾਫਾ-ਢੰਗ ਅਤੇ ਵਪਾਰੀਆਂ ਵਿਚ ਪੱਗੜੀ-ਢੰਗ ਪਸੰਦ ਕੀਤਾ ਜਾਂਦਾ ਹੈ। ਮਾਰਵਾੜ ਵਿਚ ਵੱਡੀਆਂ ਪੱਗਾਂ ਹਨ ਅਤੇ ਇਹੀ ਢੰਗ ਸਰੋਹੀ ਅਤੇ ਜੈਸਲਮੇਰ ਵਿਚ ਵੀ ਪ੍ਰਚਲਤ ਹੈ। ਬੀਕਾਨੇਰ ਦਾ ਢੰਗ ਵੱਖਰਾ ਹੀ ਹੈ। ਇਸ ਨੂੰ ਖਿੜਕੀਆ ਪੱਗ ਕਹਿੰਦੇ ਹਨ। ਉਦੈਪੁਰ ਦੇ ਇਲਾਕੇ ਵਿਚ ਇਸ ਨੂੰ ਮੇਵਾੜੀ ਆਖਦੇ ਹਨ। ਪੱਗਾਂ ਆਮ ਤੌਰ ਤੇ ਗੂੜ੍ਹੇ ਰੰਗਾਂ ਦੀਆਂ ਹੁੰਦੀਆਂ ਹਨ। ਰਾਜ ਘਰਾਣਿਆਂ ਦੇ ਰਾਜ ਖਤਮ ਹੋਣ ਨਾਲ ਇਨ੍ਹਾਂ ਪੱਗਾ ਦਾ ਰਿਵਾਜ ਵੀ ਘਟਦਾ ਜਾ ਰਿਹਾ ਹੈ। ਜੋਧਪੁਰੀ ਕੋਟ ਤੇ ਰਾਜਸਥਾਨੀ ਸ਼ਾਹੀ ਪੋਸ਼ਾਕ, ਸਾਰੇ ਮੁਲਕ ਵਿਚ ਬਹੁਤ ਪ੍ਰਸਿੱਧ ਹੋਏ ਹਨ।

ਰਾਜਸਥਾਨ ਦਾ ਪਿੰਡ ਮੁਲਕ ਦੇ ਬਾਕੀ ਪਿੰਡਾਂ ਨਾਲੋਂ ਬਹੁਤ ਵੱਖਰਾ ਹੈ। ਕੰਡਿਆ ਦੀ ਵਾੜ ਅਤੇ ਘਾਹ ਫੂਸ ਅਥਵਾ ਤੂੜੀ ਦੇ ਢੇਰਾਂ ਨਾਲ ਘਿਰਿਆ ਹੋਇਆ ਇਹ ਪਿੰਡ ਇਕ ਛੋਟਾ ਜਿਹਾ ਕਿਲ੍ਹਾ ਦਿਖਾਈ ਦੇਂਦਾ ਹੈ। ਪਰ ਝੁੱਗੀਆਂ ਦੀ ਸ਼ਕਲ ਇਕੋ ਜਿਹੀ ਨਹੀਂ ਹੁੰਦੀ। ਦੱਖਣ ਵਿਚ ਇਨ੍ਹਾ ਦੀ ਵਿਉਂਤ-ਬੰਦੀ ਇਕ ਲਕੀਰ ਵਾਲੀ ਅਤੇ ਬਾਕੀ ਰਾਜਾ ਵਿਚ ਇਨ੍ਹਾ ਦੀ ਵਿਉਂਤ-ਬੰਦੀ ਇਕ ਗੋਲਦਾਰੇ ਵਾਲੀ ਹੈ। ਇਕ ਪੇਂਡੂ ਗਵਈਏ ਨੇ ਪਿੰਡ ਦੀ ਇਕ ਝੋਂਪੜੀ ਅਤੇ ਇਸ ਦੇ ਵਾਸੀ ਬਾਰੇ ਇਕ ਵਿਅੰਗ ਕੀਤਾ ਹੈ :

ਅਕ ਰਾ ਝੋਂਪੜਾ<br>
ਫਕ ਰਾ ਬਾਹ<br>
ਬਾਜਰਾ ਰਾ ਰੋਟੀ<br>
ਮੋਠ ਰਾ ਦਾਲ<br>
ਦੇਖ ਹੋ ਰਾਜਾ ਤੇਰੀ ਮਾਰਵਾੜ।

ਝੁਗੀਆਂ ਆਮ ਤੌਰ ਤੇ ਉਥੋਂ ਪ੍ਰਾਪਤ ਸਾਮਗ੍ਰੀ ਨਾਲ ਹੀ ਬਣਾਈਆਂ ਜਾਂਦੀਆਂ ਹਨ। ਚਿੱਕੜ ਵਿਚ ਸੁੱਕਾ ਘਾਹ ਮਿਲਾ ਕੇ ਆਮ ਤੌਰ ਤੇ ਦੀਵਾਰਾਂ ਬਣਾਈਆਂ ਜਾਂਦੀਆਂ ਹਨ। ਬਾਸ, ਪੱਤਿਆਂ ਦੀਆਂ ਛੱਤਾਂ ਬਣਾਈਆਂ ਜਾਂਦੀਆਂ ਹਨ। ਕੁਝ ਘਰਾਂ ਦੀਆਂ ਛੱਤਾਂ ਕੱਚੀਆਂ ਇੱਟਾਂ ਦੀਆਂ ਵੀ ਬਣਾਈਆ ਜਾਂਦੀਆਂ ਹਨ। ਮੇਵਾੜ ਅਤੇ ਬੂੰਡੀ ਵਿਚਲੇ ਕਬੀਲੇ ਆਮ ਤੌਰ ਤੇ ਆਪਣੇ ਘਰ ਲੱਕੜ ਦੇ ਬਣਾਉਂਦੇ ਹਨ। ਜਿਥੇ ਬਾਂਸ ਆਮ ਮਿਲ ਜਾਂਦੇ ਹੋਣ ਉਥੇ ਦੀਵਾਰਾਂ ਬਾਂਸਾਂ ਦੀਆ ਹਨ। ਮਾਰਵਾੜ ਵਿਚ ਝੁੱਗੀ ਗੋਲ ਅਤੇ ਛੱਤ ਨੋਕਦਾਰ ਹੁੰਦੀ ਹੈ। ਇਹ ਅਜਿਹੇ ਤਰੀਕੇ ਨਾਲ ਬਣਾਈ ਜਾਂਦੀ ਹੈ ਕਿ ਇੰਜ ਲਗਦਾ ਹੈ ਜਿਵੇਂ ਇਕ ਦੂਜੇ ਉਪਰ ਕਈ ਟੋਕੜੇ ਹਨ। ਛੱਤ ਦੇ

ਸਹਾਰੇ ਲਈ ਅੰਦਰ ਇਕ ਥੰਮ੍ਹ ਦਿਤਾ ਜਾਂਦਾ ਹੈ। ਇਸੇ ਸਮੱਗ੍ਰੀ ਨਾਲ ਡੰਗਲਾ ਡੰਗਰਾਂ ਅਤੇ ਪੱਠਿਆਂ ਲਈ ਬਣਾਇਆ ਜਾਂਦਾ ਹੈ। ਅੱਜਕਲ ਖੁਸ਼ਹਾਲ ਕਿਸਾਨਾਂ ਦੇ ਘਰ ਇੱਟਾਂ ਦੇ ਬਣੇ ਹਨ।

ਝੁੱਗੀਆਂ ਭਾਵੇਂ ਘਾਹ ਫੂਸ ਦੀਆਂ ਬਣਾਈਆਂ ਹੋਣ, ਪਰ ਇਨ੍ਹਾਂ ਦੇ ਦਰਵਾਜ਼ਿਆਂ ਨੂੰ ਬਹੁਤ ਸ਼ਿੰਗਾਰਿਆ ਜਾਂਦਾ ਹੈ। ਫਰਸ਼ਾਂ ਨੂੰ ਗੂੜ੍ਹੇ ਲਾਲ ਰੰਗ ਨਾਲ ਰੰਗਿਆ ਜਾਂਦਾ ਹੈ ਅਤੇ ਦਰਵਾਜ਼ੇ ਉਤੇ ਚਿੱਤਰ ਬਣਾਏ ਜਾਂਦੇ ਹਨ।

ਰਾਜਸਥਾਨੀ ਲੋਕਾਂ ਦੀ ਧਰਤੀ ਵਿਚ ਰੰਗੀਨੀ ਦੀ ਘਾਟ ਨੂੰ ਉਨ੍ਹਾਂ ਨੇ ਦਿਲਕਸ਼ ਰੰਗਾਂ ਦੇ ਬਣੇ ਹੋਏ ਪਹਿਰਾਵਿਆਂ ਰਾਹੀਂ, ਮਨੁੱਖਾਂ ਦੀ ਸ਼ਾਹੀ ਪੱਗੜੀ ਅਤੇ ਔਰਤਾਂ ਦੀਆਂ ਸੁੰਦਰ ਓਡਨੀਆਂ ਰਾਹੀਂ ਪੂਰਾ ਕੀਤਾ ਹੈ। ਪਿੰਡਾਂ ਵਿਚ ਪਹਿਰਾਵੇ ਤੋਂ ਇਕ ਹਿੰਦੂ ਅਤੇ ਮੁਸਲਮਾਨ ਨੂੰ ਪਹਿਚਾਨਣਾ ਮੁਸ਼ਕਿਲ ਹੈ।

ਰਾਜਸਥਾਨ ਦੇ ਪਿੰਡਾਂ ਵਿਚ ਪਰਦਾ ਬਿਲਕੁਲ ਨਹੀਂ। ਇਥੋਂ ਦੀਆਂ ਔਰਤਾਂ ਖੇਤਾਂ ਵਿਚ ਕੰਮ ਕਰਦੀਆਂ ਹਨ ਅਤੇ ਹਫਤੇਵਾਰੀ ਮੰਡੀਆਂ ਅਤੇ ਮੇਲੇ ਵਿਚ ਖਰੀਦੋ-ਫਰੋਖਤ ਲਈ ਜਾਂਦੀਆਂ ਹਨ। ਫਿਰ ਵੀ, ਵਡਿਆਂ ਦੇ ਸਾਹਮਣੇ, ਨੂੰਹਾਂ ਆਪਣੇ ਦੁਪੱਟੇ ਨਾਲ ਆਪਣਾ ਮੂੰਹ ਢੱਕ ਲੈਂਦੀਆਂ ਹਨ। ਸ਼ਹਿਰਾਂ ਵਿਚ ਉਚੇ ਘਰਾਣਿਆਂ ਵਿਚ ਪਰਦਾ ਆਮ ਹੈ। ਰਾਜਪੂਤ ਅਤੇ ਉਸਵਾਲੀ ਜੈਨੀ ਤਾਂ ਇਸ ਬਾਰੇ ਬਹੁਤ ਹੀ ਪੱਕੇ ਹਨ।

ਰਾਜਸਥਾਨ ਆਪਣੇ ਮੇਲਿਆਂ ਅਤੇ ਤਿਓਹਾਰਾਂ ਕਰਕੇ ਜਾਣਿਆ ਜਾਂਦਾ ਹੈ। ਪੇਂਡੂ ਅਤੇ ਕਬਾਇਲੀ ਲੋਕ ਮੇਲਿਆਂ ਵਿਚ ਹੁਮ ਹੁਮਾ ਕੇ ਆਉਂਦੇ ਹਨ ਅਤੇ ਆਪਣਿਆਂ-ਆਪਣਿਆਂ ਗੀਤਾਂ ਅਤੇ ਨਾਚਾਂ ਵਿਚਲੇ ਤਾਲ ਦੇ ਹੁਲਾਰੇ ਨਾਲ ਮੇਲੇ ਦੇ ਰੰਗ ਨੂੰ ਭੜਕਾਉਂਦੇ ਹਨ।

ਰਾਜਸਥਾਨ ਦੀ ਭਾਸ਼ਾ ਰਾਜਸਥਾਨੀ ਹੈ। ਇਸ ਦੀਆਂ ਪੰਜ ਮੁੱਖ ਉਪ-ਭਾਖਾਵਾਂ ਹਨ ਜਿਵੇਂ, ਮਾਰਵਾੜੀ, ਧੁੰਧਰੀ, ਮੇਵਾੜੀ, ਮੇਵਾਟੀ ਅਤੇ ਹਦੋਟੀ। ਇਹ ਅਪਭ੍ਰੰਸ਼ ਵਿਚੋਂ ਨਿਕਲੀ ਹੈ। ਇਸ ਦੀਆਂ ਭਾਸ਼ਾਈ ਅਤੇ ਲਿਖਣ ਢੰਗ ਦੀਆਂ ਵਿਸ਼ੇਸ਼ਤਾਵਾਂ ਅਜੇ ਵੀ ਕਾਇਮ ਹਨ।

500 ਸਾਲਾਂ ਤੱਕ, ਰਾਜਸਥਾਨ ਦੇ ਸ਼ਾਇਰਾਂ ਅਤੇ ਲੇਖਕਾਂ ਲਈ ਇਹ ਪ੍ਰਗਟਾ ਦਾ ਇਕ ਸ਼ਕਤੀਸ਼ਾਲੀ ਮਾਧਿਅਮ ਬਣਿਆ ਰਿਹਾ ਹੈ। ਭਾਵੇਂ ਅੰਗਰੇਜ਼ੀ ਰਾਜਕਾਲ ਵਿਚ ਸਾਹਿਤਕ ਭਾਸ਼ਾ ਵਜੋਂ, ਰਾਜਸਥਾਨੀ ਦਾ ਬਹੁਤ ਨੁਕਸਾਨ ਹੋਇਆ ਹੈ, ਫਿਰ ਵੀ ਨਿਰੰਤਰ ਜਤਨਾਂ ਨੇ ਆਜ਼ਾਦੀ ਤੋਂ ਬਾਅਦ ਇਸ ਵਿਚ ਜਾਗ੍ਰਤੀ ਲਿਆਂਦੀ ਹੈ। ਅੱਜ ਰਾਜਸਥਾਨੀ ਵਿਚ ਸੈਂਕੜੇ ਸ਼ਾਇਰ ਅਤੇ ਲੇਖਕ ਰਚਨਾਵਾਂ ਕਰ ਰਹੇ ਹਨ।

ਰਾਜਸਥਾਨੀ ਦਾ ਲੋਕ ਸਾਹਿਤ ਬਹੁ-ਰੰਗਾ ਅਤੇ ਅਮੀਰ ਹੈ। ਗੀਤਾਂ, ਕਹਾਣੀਆਂ, ਬੁਝਾਰਤਾਂ, ਅਖਾਣਾਂ ਅਤੇ ਲੋਕ-ਨਾਟਕਾਂ, ਜਿਨ੍ਹਾਂ ਨੂੰ ਆਮ ਤੌਰ ਤੇ ਖਿਆਲ ਕਿਹਾ ਜਾਂਦਾ ਹੈ, ਨਾਲ ਇਹ ਭਰਪੂਰ ਹੈ। ਰਾਜਸਥਾਨ ਦੀ ਸੰਸਕ੍ਰਿਤੀ ਬਾਕੀ ਭਾਰਤੀ ਸੰਸਕ੍ਰਿਤੀ ਨਾਲੋਂ ਵੱਖਰੀ ਹੈ ਅਤੇ ਇਹ ਆਪਣੀਆਂ ਰਾਜਸੀ ਸੀਮਾਵਾਂ ਨੂੰ ਲੰਘ ਕੇ ਦੱਖਣ ਵਲ ਮਾਲਵੇ ਤੱਕ ਵੱਧਦੀ ਹੈ।

## ਸਮਾਜਕ-ਆਰਥਕ ਬਣਤਰ

ਇਹ ਠੀਕ ਹੈ ਕਿ ਰਾਜਸਥਾਨ ਵਿਚ, ਮੁਲਕ ਦੇ ਬਾਕੀ ਹਿੱਸਿਆਂ ਨਾਲੋਂ, ਜ਼ਿਆਦਾ ਦੇਰ ਤੋਂ ਸਾਮੰਤਵਾਦੀ ਬਣਤਰ ਅਤੇ ਕੁਲੀਨ-ਤੰਤਰ ਦੀਆਂ ਪਰੰਪਰਾਵਾਂ ਕਾਇਮ ਹਨ। ਇਸ ਸਥਿਤੀ ਨੂੰ ਕੇਵਲ ਇਤਿਹਾਸ ਹੀ ਸਪੱਸ਼ਟ ਕਰ ਸਕਦਾ ਹੈ। ਰਾਜਿਆਂ ਦੇ ਦਿਲਾਂ ਵਿਚ ਸਮੇਂ ਦਾ ਕਾਲ-ਪਰਵਾਹ ਤਕਰੀਬਨ ਇਕ ਸਦੀ ਤੋਂ ਵੀ ਜ਼ਿਆਦਾ ਸਮੇਂ ਵਾਸਤੇ ਬਿਲਕੁਲ ਰੁਕ ਗਿਆ। ਨਤੀਜਾ ਇਹ ਹੋਇਆ ਕਿ ਰਾਜਸਥਾਨ, ਬਾਕੀ ਸਾਰੇ ਰਾਜਾਂ ਨਾਲੋਂ, ਫੀਸਦੀ ਦੇ ਪੱਖੋਂ ਪੱਛੜੇ ਅਤੇ ਗਰੀਬ ਲੋਕਾਂ ਦੀ ਗਿਣਤੀ ਵਿਚ ਸਭ ਨਾਲੋਂ ਅਗੇ ਵਧ ਗਿਆ ਹੈ। ਔਰਤਾਂ ਤਕਰੀਬਨ ਅਨਪੜ੍ਹ ਹੀ ਰਹਿ ਗਈਆਂ ਅਤੇ ਕਈ ਕਿਸਮ ਦੀਆਂ ਸਮਾਜਕ ਬੁਰਾਈਆਂ ਅਤੇ ਲਗਾਤਾਰ ਚਲੀ ਆ ਰਹੀ ਗਰੀਬੀ ਨੇ ਕਬਾਇਲੀਆਂ ਅਤੇ ਪਛੜੀਆਂ ਜਾਤਾਂ ਦੀ ਵਸੋਂ ਉਤੇ ਬਹੁਤ ਬੁਰਾ ਅਸਰ ਪਾਇਆ।

ਰਜਵਾੜਾਸ਼ਾਹੀ ਸਮਾਜ ਨੇ ਵਸੋਂ ਦੇ ਬਹੁਤੇ ਹਿੱਸੇ ਉਤੇ ਐਸੀਆਂ ਘਾਤਕ ਕਮਜ਼ੋਰੀਆਂ ਠੋਸ ਦਿਤੀਆਂ ਕਿ ਇਸ ਹਾਲਤ ਵਿਚ ਉਹ ਆਪਣੀ ਆਰਥਕ ਸਥਿਤੀ ਨੂੰ ਬਿਲਕੁਲ ਅਗੇ ਨਹੀ ਤੋਰ ਸਕੇ। ਇਥੋਂ 'ਸਗੜੀ' ਜਿਹੇ ਨਿਯਮ ਨੇ ਇਕ ਅਜਿਹੇ ਕਿਸਮ ਨੂੰ ਗੁਲਾਮ ਰਖਣ ਦੀ ਇਜਾਜ਼ਤ ਦੇ ਦਿਤੀ ਜਿਸ ਨਾਲ ਕਰਜ਼ਦਾਰ ਜਦੋਂ ਵੀ ਸ਼ਾਹ ਦਾ ਕਰਜ਼ਾ ਜੇ ਨਾ ਮੋੜ ਸਕੇ ਤਾਂ ਉਸ ਨੂੰ ਗੁਲਾਮ ਜ਼ਿੰਦਗੀ ਜਿਉਣੀ ਪੈਂਦੀ ਸੀ। ਕੋਟਲਾ ਜ਼ਿਲੇ ਦੇ ਸ਼ਾਹਬਾਦ ਅਤੇ ਕਿਸ਼ਨਗੰਜ ਦੇ ਜੰਗਲਾਂ ਵਿਚ ਲੋਕ ਡੰਗਰਾਂ ਦੀ ਤਰਾਂ ਖਰੀਦੇ ਅਤੇ ਵੇਚੇ ਜਾਂਦੇ ਸਨ। ਇਸੇ ਕਰਕੇ ਉਨ੍ਹਾਂ ਨੂੰ ਹਾਲੀ ਬਠੋਲੀ ਜਾਂ ਹਾਲੀ ਬੰਤਾ ਕਿਹਾ ਜਾਂਦਾ ਹੈ। ਦੋਨੋਂ ਹਾਲਤਾਂ ਵਿਚ 'ਸਹਿਰੀਆ' ਨੂੰ ਥੋੜੀ ਜਿਹੀ ਰਕਮ, ਤਕਰੀਬਨ 240 ਰੁਪੈ ਸਾਲ, ਵਿਚ ਖਰੀਦ ਲਿਆ ਜਾਂਦਾ ਸੀ। ਮਾਲਕ ਜਿਹੜਾ ਖਾਣਾ, ਕਪੜਾ ਜਾਂ ਹੋਰ ਕੋਈ ਲੁੜੀਂਦੀ ਵਸਤੂ ਦਿੰਦਾ, ਉਹ ਸਾਰਾ ਉਸ ਉਤੇ ਕਰਜ਼ਾ ਸਮਝਿਆ ਜਾਂਦਾ ਅਤੇ ਜਦੋਂ ਵੀ ਜੋੜ ਲਗਾਇਆ ਜਾਂਦਾ ਇਹ ਰਕਮ ਨਿਸਚੇ ਹੀ ਉਸ ਦੀ ਉਪਰੋਕਤ ਰਕਮ ਤੋਂ ਵਧ ਜਾਂਦੀ। ਨਤੀਜੇ ਵਜੋਂ ਕਰਜ਼ਾ ਕਦੇ ਵੀ ਨਾ ਚੁਕਾਇਆ ਜਾਂਦਾ ਅਤੇ ਹਮੇਸ਼ਾਂ ਵਧਦਾ ਹੀ ਜਾਂਦਾ। ਇਸ ਨਾਲ ਸਿਰਫ਼ ਕਰਜ਼ਾ ਲੈਣ ਵਾਲਾ 'ਸਹਿਰੀਆ' ਹੀ ਨਹੀਂ ਬਲਕਿ ਉਸ ਦੇ ਸਾਰੇ ਪਰਿਵਾਰ ਨੂੰ ਸਾਰੀ ਉਮਰ ਕਰਜ਼ਾ ਦੇਣ ਵਾਲੇ ਮਹਾਜਨ ਜਾਂ ਜ਼ਿਮੀਂਦਾਰ ਦੀ ਗੁਲਾਮੀ ਕਰਨੀ ਪੈਂਦੀ। ਨੌਕਰੀ ਦੇਣ ਦੀਆਂ ਅਜਿਹੀਆਂ ਜ਼ਾਲਮ ਸ਼ਰਤਾਂ ਨੂੰ ਕਾਨੂੰਨ ਦੀ ਸਰਪ੍ਰਸਤੀ ਵੀ ਪ੍ਰਾਪਤ ਸੀ। ਪੂਰਵ ਕੋਟਾ ਸਟੇਟ ਵਿਚ ਤਾਂ ਸਮਝੌਤੇ ਉਤੇ ਨਾ ਪੂਰਾ ਉਤਰਨ ਵਾਲੇ 'ਸਹਿਰੀਆ' ਨੂੰ ਕੈਦ ਕਰ ਲੈਣਾ, ਉਸ ਉਤੇ ਮੁਕੱਦਮਾ ਚਲਾਉਣਾ ਅਤੇ ਉਸ ਨੂੰ ਸਜ਼ਾ ਦੇਣਾ ਕਾਨੂੰਨੀ ਤੌਰ ਤੇ ਸਵੀਕਾਰ ਕਰ ਲਿਆ ਗਿਆ ਸੀ।

ਭੀਲ, ਜੋ ਕਦੇ ਇਸ ਇਲਾਕੇ ਦੇ ਰਾਜੇ ਸਨ, ਵੀ ਲੁਟੇਰੇ ਅਤੇ ਅਤਵਾਦੀ ਬਣ ਗਏ। ਇਸ ਦਾ ਇਕ ਕਾਰਣ ਤਾਂ ਉਨ੍ਹਾਂ ਦੀ ਘੋਰ ਗਰੀਬੀ ਸੀ ਤੇ ਦੂਸਰਾ ਰਾਜਿਆਂ ਵਲੋਂ ਉਨ੍ਹਾਂ ਨਾਲ ਕੀਤਾ ਜਾਂਦਾ ਵਰਤਾਰਾ ਸੀ। 1840 ਵਿਚ ਅੰਗਰੇਜ਼ਾਂ ਨੇ ਖੇਰਵਾੜੇ 'ਮੇਵਾੜ ਭੀਲ ਕਾਰਪਸ' ਕਾਨੂੰਨ ਰਾਹੀਂ ਇਸ ਹਾਲਤ ਨੂੰ ਕਾਬੂ ਕਰਨ ਦਾ ਯਤਨ

ਕੀਤਾ ਪਰ ਇਹ ਕਦਮ ਵੀ ਉਨ੍ਹਾਂ ਦੀ ਹਾਲਤ ਨੂੰ ਸੁਧਾਰ ਨਾ ਸਕਿਆ। ਸਮਾਜਕ ਪੱਖੋਂ ਭੀਲ ਅਜੇ ਵੀ ਆਪਣੇ ਕਬੀਲੇ ਜਾਂ ਪੰਚਾਇਤ ਨਾਲ ਡੂੰਘੀ ਤਰ੍ਹਾਂ ਜੁੜੇ ਹੋਏ ਹਨ। ਉਨ੍ਹਾਂ ਵਿਚੋਂ 99% ਗੈਰ ਜ਼ਿਮੀਂਦਾਰ ਹਨ। ਬਹੁਤਿਆਂ ਕੋਲ ਤਾਂ ਜ਼ਮੀਨ ਹੈ ਹੀ ਨਹੀਂ। ਕੁਝ ਭੀਲਾਂ ਕੋਲ ਜ਼ਮੀਨ ਹੈ ਪਰ ਉਹ ਇਤਨੀ ਥੋੜੀ ਹੈ ਕਿ ਉਸ ਨਾਲ ਗੁਜ਼ਰਾਨ ਨਹੀਂ ਚਲਦੀ।

ਗ੍ਰੇਸੀਏ ਭੀਲਾਂ ਨਾਲੋਂ ਘਟ ਗਰੀਬ ਨਹੀਂ ਪਰ ਉਨ੍ਹਾਂ ਦੀ ਜ਼ਿੰਦਗੀ ਇਤਨੀ ਔਖੀ ਅਤੇ ਨਿਰਾਸ਼ ਜਨਕ ਨਹੀਂ। ਸਮਾਜਿਕ ਤੌਰ ਤੇ ਭਾਵੇਂ ਉਹ ਆਪਣੇ ਸਮੂਹ ਨਾਲ ਹਨ, ਪਰ ਕੰਮ ਦੇ ਪੱਖੋਂ ਅਥਵਾ ਉਪਜੀਵਕਾ ਦੇ ਪੱਖੋਂ ਉਹ ਵਿਅਕਤੀਗਤ ਹਨ। ਗੀਤ ਅਤੇ ਨਾਚ ਦੇ ਤਾਲ ਅਤੇ ਅਨੰਦ ਵਿਚ ਉਹ ਆਪਣੇ ਆਪ ਨੂੰ ਬਿਲਕੁਲ ਭੁਲ ਜਾਂਦੇ ਹਨ। ਉਨ੍ਹਾਂ ਦਾ ਯਕੀਨ ਖਾਣ ਪੀਣ ਅਤੇ ਖੁਸ਼ ਰਹਿਣ ਵਿਚ ਹੈ। ਸਾਦੇ ਅਤੇ ਖੁਲੇ ਇਹ ਲੋਕ ਗਰੀਬ ਤੇ ਅਧ ਭੁਖੇ ਲੁਟੀਂਦੇ ਹੀ ਰਹੇ ਹਨ। ਬੀਲਾਂ ਦੀ ਤਰ੍ਹਾਂ ਉਹ ਆਪਣੇ ਪੰਚਾਇਤੀ ਵਿਧਾਨ ਦੇ ਅਧੀਨ ਹਨ।

ਕਠੋਡੀਏ ਜਾਂ ਕਠੋਡੀਆ ਅਸਲੇ ਤੋਂ ਭੀਲ ਹੀ ਹਨ ਅਤੇ ਉਹ ਖਾਂਦੇਸ਼ ਤੋਂ ਉਦੈਪੁਰ ਜ਼ਿਲੇ ਦੀਆਂ ਤਹਿਸੀਲਾਂ ਫਲਸੀਆਂ, ਕੋਟਰ ਅਤੇ ਖੇਤਵਾੜ ਦੇ ਜੰਗਲਾਂ ਵਿਚ ਖੈਰ ਦਰੱਖਤ ਤੋਂ ਕੱਥਾ ਬਣਾਉਣ ਲਈ ਆ ਕੇ ਵਸੇ ਸਨ। ਜੰਗਲਾਂ ਦੇ ਬੋਹਰਾ ਠੇਕੇਦਾਰਾਂ ਦੀ ਲੁਟ ਘਸੁਟ ਨੇ ਉਨ੍ਹਾਂ ਨੂੰ ਤਕਰੀਬਨ ਅੱਧ ਗੁਲਾਮ ਹੀ ਰਖਿਆ ਅਤੇ ਉਨ੍ਹਾਂ ਦੀ ਜ਼ਿੰਦਗੀ ਦੁਖਾਂ ਦੀ ਇਕ ਲੰਮੀ ਕਹਾਣੀ ਹੈ। ਔਖੇ ਹਾਲਤਾਂ ਵਿਚ ਕੰਮ ਕਰਦਿਆਂ ਹੋਇਆਂ ਉਹ ਅੱਧ ਭੁਖੇ ਅਤੇ ਅੱਧ ਨੰਗੇ ਰਹਿੰਦੇ ਹਨ। ਸਾਲ ਵਿਚ ਬੇਕਾਰੀ ਦੇ 7 ਮਹੀਨੇ ਤਾਂ ਉਨ੍ਹਾਂ ਦੀ ਹਾਲਤ ਇੰਨੀ ਦੁਖਦਾਈ ਹੋ ਜਾਂਦੀ ਹੈ ਕਿ ਉਨ੍ਹਾਂ ਨੂੰ ਸਿਰਫ ਪਿਆਜ ਖਾ ਕੇ ਇਹ ਦਿਨ ਕਟਣੇ ਪੈਂਦੇ ਹਨ। ਉਹ ਪਿਆਜ ਖਾਣੇ ਪੈਂਦੇ ਹਨ ਜਿਨ੍ਹਾਂ ਨੂੰ ਹੱਥ ਲਾਉਣ ਨਾਲ ਹੀ ਖੁਰਕ ਹੋਣ ਲਗ ਜਾਂਦੀ ਸੀ। ਸਖਤ ਮੇਹਨਤ ਦੀ ਯੋਗਤਾ ਹੋਣ ਦੇ ਬਾਵਜੂਦ ਉਹ ਬਹੁਤ ਹੀ ਗਰੀਬ ਹਨ ਅਤੇ ਉਨ੍ਹਾਂ ਦੀ ਆਪਣੀ ਕੋਈ ਨਿਜੀ ਜਾਇਦਾਦ ਨਹੀਂ ਹੁੰਦੀ।

ਭੀਲਾਂ ਦੀ ਤਰ੍ਹਾਂ ਸਾਦੇ ਅਤੇ ਕਾਬੂ ਕੀਤੇ ਹੋਏ ਲੋਕ ਜੈਪੁਰ ਦੇ 'ਮੀਣੇ' ਹਨ। ਇਨ੍ਹਾਂ ਦੇ ਦੋ ਮੁੱਖ ਗਰੋਹ ਹਨ, ਬੜਾ ਗਾਂਉਂ ਅਤੇ ਚੌਕੀਦਾਰ। ਬੜ ਗਾਂਉਂ ਦੇ ਮੀਣੇ ਖੇਤੀ ਕਰਨ ਵਾਲੇ ਹਨ ਪਰ ਚੌਕੀਦਾਰ ਦੇ ਅਜੇ ਵੀ ਪੁਰਾਣੀਆਂ ਆਦਤਾਂ ਦੇ ਸ਼ਿਕਾਰ ਹਨ। ਜਿਸ ਤਰ੍ਹਾਂ ਕਹਾਣੀ ਸੁਣਾਈ ਜਾਂਦੀ ਹੈ, ਉਨ੍ਹਾਂ ਦੇ ਇਲਾਕੇ ਨੂੰ ਅਮਰ ਜੈਪੁਰ ਦੇ ਕੁਝ ਰਾਜਪੂਤਾਂ ਨੇ ਧੋਖੇ ਨਾਲ ਕਾਬੂ ਕਰ ਲਿਆ ਅਤੇ ਉਨ੍ਹਾਂ ਨੂੰ ਹੌਲੀ-ਹੌਲੀ ਗਰੀਬ ਅਤੇ ਛੋਟੇ-ਛੋਟੇ ਕਿਸਾਨ ਬਣਾ ਕੇ ਰਖ ਦਿਤਾ। ਉਨ੍ਹਾਂ ਨੂੰ ਜਰਾਇਮ ਪੇਸ਼ਾ ਕਬਾਇਲੀ ਕਾਨੂੰਨ (ਕਰੀਮੀਨਲ ਟਰਾਈਬਜ਼ ਐਕਟ) ਦੇ ਵਿਰੋਧ ਵਿਚ ਵੀ ਸਤਿਆਗ੍ਰਹਿ ਕਰਕੇ ਲੜਨਾ ਪਿਆ। ਇਹ ਸਾਰੇ ਲੋਕ ਮਹਿੰਜੋਦਾੜੋ ਅਤੇ ਮਹਾਂਭਾਰਤ ਸਮੇਂ ਦੇ ਮਤਸਯਾ ਹੀ ਹਨ।

## ਸੁਤੰਤਰਤਾ ਦੇ ਬਾਅਦ ਦੇ ਝੁਕਾ

ਭਾਰਤ ਦਾ ਵਿਧਾਨ, ਜਿਹੜਾ ਸਾਰੇ ਸ਼ਹਿਰੀਆਂ ਨੂੰ ਬਰਾਬਰੀ ਤੇ ਅਸੂਲ ਉਤੇ



ਮਹਿੰਦੀ→

ਮਹਿੰਦੀ ਨਾਲ ਸਜੇ ਹੋਏ ਹੱਥ ↓

ਖਾਸ ਕਰਕੇ ਜ਼ੋਰ ਦਿੰਦਾ ਹੈ, ਨੇ ਇਥੋਂ ਦੀਆਂ ਪਛੜੀਆਂ ਸ਼੍ਰੇਣੀਆਂ ਅਤੇ ਹਰੀਜਨ ਲੋਕਾਂ ਲਈ ਜ਼ਿੰਦਗੀ ਦਾ ਇਕ ਨਵਾਂ ਅਧਿਆਇ ਖੋਲ੍ਹਿਆ ਹੈ। ਅਛੂਤਤਾ ਕਿਸੇ ਵੀ ਰੂਪ ਵਿਚ ਬਿਲਕੁਲ ਖਤਮ ਕਰ ਦਿਤੀ ਗਈ ਅਤੇ ਵਿਧਾਨ ਦੇ ਅਨੁਛੇਦ 17 ਅਧੀਨ ਇਸ ਦੀ ਵਰਤੋਂ ਉਤੇ ਮਨਾਹੀ ਕਰ ਦਿਤੀ ਗਈ। ਰਾਜਸਥਾਨ ਨੇ ਵੀ 1955 ਵਿਚ ਅਛੂਤਪੁਣੇ ਬਾਰੇ ਇਕ ਐਕਟ ਪਾਸ ਕੀਤਾ ਜਿਸ ਨੇ ਅਛੂਤਤਾ ਦੇ ਮੰਨਣ ਵਾਲੇ ਨੂੰ, ਕਾਨੂੰਨੀ ਜੁਰਮ ਸਮਝਦਿਆਂ ਹੋਇਆਂ, ਜੁਰਮ ਨੇ ਅਤੇ ਕੈਦ ਜਾਂ ਦੋਹਾਂ ਦਾ ਭਾਗੀ ਮਿਥਿਆ। ਸਮੇਂ-ਸਮੇਂ ਇਨ੍ਹਾਂ ਲੋਕਾਂ ਦੀਆਂ ਮੁਸ਼ਕਲਾਂ ਅਤੇ ਕਮੀਆਂ ਬਾਰੇ ਕਈ ਪ੍ਰਬੰਧਕੀ ਅਤੇ ਕਾਨੂੰਨੀ ਕਦਮ ਚੁਕੇ ਗਏ। ਇਸ ਅਨੁਸਾਰ ਰਾਜ ਵਿਚਲੀਆਂ ਪਛੜੀਆਂ ਜਾਤੀਆਂ ਅਤੇ ਪਛੜੇ ਕਬੀਲਿਆਂ ਦੇ ਲੋਕਾਂ ਦੀਆਂ ਅਣਗਿਣਤ ਮੁਸ਼ਕਲਾਂ ਨੂੰ ਖਤਮ ਕਰਨ ਦਾ ਜਤਨ ਕੀਤਾ ਗਿਆ ਅਤੇ ਨਾਲ ਹੀ ਉਨ੍ਹਾਂ ਦੇ ਸਮਾਜਕ ਤੇ ਆਰਥਕ ਵਿਕਾਸ ਲਈ ਪ੍ਰੋਗਰਾਮ ਉਲੀਕੇ ਗਏ।

ਸਤੰਬਰ 1961 ਵਿਚ ਰਾਜ ਵਿਧਾਨ ਸਭਾ ਨੇ 'ਸੰਘਰੀ', ਦੀ ਰੀਤ ਜੋ ਅਸਲ ਵਿਚ ਗੁਲਾਮੀ ਦੀ ਰੀਤ ਹੈ, ਨੂੰ ਖਤਮ ਕਰ ਦਿਤਾ ਗਿਆ। ਅਛੂਤਤਾ ਦੇ ਰਿਵਾਜ ਨੂੰ ਖਤਮ ਕਰਨ ਦੀ ਤਰ੍ਹਾਂ ਇਸ ਕਦਮ ਨੇ ਵੀ ਗਰੀਬ ਅਤੇ ਪਛੜੀਆਂ ਸ਼੍ਰੇਣੀਆਂ ਲਈ ਇਕ ਉਮੀਦ ਬਣ ਈ। ਇਸ ਨੇ ਇਨ੍ਹਾਂ ਲੋਕਾਂ ਨੂੰ ਮਾਯੂਸੀ ਅਤੇ ਅਵੇਸਲੇਪਨ ਦੇ ਖੁਆਬ ਵਿਚੋਂ ਕਢਿਆ ਅਤੇ ਉਨ੍ਹਾਂ ਨੂੰ ਉਨ੍ਹਾਂ ਦੇ ਅਧਿਕਾਰਾਂ ਪ੍ਰਤੀ ਸੁਚੇਤ ਅਤੇ ਨਿਸਚੇਜਨਕ ਬਣਾਇਆ।

ਮੀਣੇ, ਜਿਨ੍ਹਾਂ ਨੂੰ 1871 ਦੇ ਜਰਾਇਮ ਪੇਸ਼ਾ ਕਬੀਲੇ ਐਕਟ ਅਧੀਨ ਜਰਾਇਮ ਪੇਸ਼ਾ ਕਬੀਲਾ ਕਿਹਾ ਗਿਆ ਸੀ, ਨੇ ਪੁਲਿਸ ਦੀਆਂ ਵਧੀਕੀਆਂ ਦੇ ਵਿਰੋਧ ਵਿਚ ਸਤਿਆਗ੍ਰਹਿ ਕੀਤਾ। ਉਨ੍ਹਾਂ ਦੀ ਗਰੀਬੀ ਅਤੇ ਨੇੜੇ ਦੀ ਪੁਲਿਸ ਚੌਕੀ ਵਿਚ ਰੋਜ਼ ਨਾ ਉਨ੍ਹਾਂ ਦੀ ਹਾਜ਼ਰੀ ਲਾਉਣ ਦੀ ਲੋੜ ਨੇ ਉਨ੍ਹਾਂ ਕੋਲ ਇਕੋ-ਇਕ ਰਾਹ ਰਹਿਣ ਦਿਤਾ ਅਤੇ ਉਹ ਇਹ ਸੀ ਕਿ ਉਹ ਦੁਰਾਚਾਰੀ ਸਿਪਾਹੀਆਂ ਦੇ ਨਾਲ ਅਪਵਿਤਰ ਸਮਝੌਤਾ ਕਰਨ ਅਤੇ ਚੋਰੀਆਂ ਡਾਕਿਆਂ ਵਿਚ ਮੁਹਾਰਤ ਹਾਸਲ ਕਰਨ। 1936 ਵਿਚ ਜਵਾਹਰ ਲਾਲ ਨਹਿਰੂ ਨੇ ਜਰਾਇਮ ਪੇਸ਼ਾ ਕਬੀਲਿਆਂ ਦੇ ਐਕਟ ਦਾ ਵਿਰੋਧ ਕੀਤਾ ਅਤੇ ਇਸ ਨੂੰ ਫੌਰਨ ਖਤਮ ਕਰਨ ਦੀ ਮੰਗ ਕੀਤੀ। ਇਕ ਸਮਾਜ ਸੁਧਾਰਕ ਏ. ਵੀ. ਠਾਕਰ ਨੇ ਵੀ ਇਸ ਐਕਟ ਨੂੰ ਖਤਮ ਕਰਨ ਦੀ ਮੰਗ ਕੀਤੀ। ਪਰ ਇਸ ਐਕਟ ਉਤੇ ਵਿਚਾਰ ਕਰਨ ਲਈ 1949 ਵਿਚ ਹੀ ਇਕ ਕਮੇਟੀ ਬਣਾਈ ਗਈ। ਇਸ ਕਮੇਟੀ ਨੇ ਇਸ ਐਕਟ ਨੂੰ ਭਾਰਤੀ ਵਿਧਾਨ ਦੁਆਰਾ ਦਿਤੇ ਬੁਨਿਆਦੀ ਹੱਕਾਂ ਦੇ ਵਿਰੋਧ ਵਿਚ ਸਮਝਿਆ ਅਤੇ ਸਲਾਹ ਦਿਤੀ ਕਿ ਇਸ ਐਕਟ ਨੂੰ ਫੌਰਨ ਖਤਮ ਕਰ ਦਿਤਾ ਜਾਵੇ। 1952 ਵਿਚ ਇਹ ਐਕਟ ਖਤਮ ਕਰ ਦਿਤਾ ਗਿਆ ਅਤੇ 1956 ਵਿਚ ਮੀਣਿਆਂ ਨੂੰ ਪਛੜੇ ਕਬੀਲੇ ਵਜੋਂ ਮਾਨਤਾ ਦਿਤੀ ਗਈ। ਇਸ ਨਾਲ ਇਸ ਪੁਰਾਣੇ ਕਬੀਲੇ ਲਈ ਜ਼ਿੰਦਗੀ ਦੇ ਕਈ ਸਮਾਜਿਕ ਤੇ ਆਰਥਿਕ ਇਦਾਰਿਆਂ ਵਿਚ ਨਵੇਂ ਰਾਹ ਖੁਲ੍ਹੇ।

ਸਰਕਾਰ ਦੁਆਰਾ ਕਬਾਇਲੀਆਂ ਦੇ ਸੁਧਾਰ ਅਤੇ ਕਲਿਆਣ ਲਈ ਚੁਕੇ ਕਦਮਾਂ ਨੇ ਮੀਣਿਆਂ ਨੂੰ ਕਈ ਸਵੈਮ ਸੇਵਕ ਅਤੇ ਵਿਦਿਅਕ ਇਦਾਰਿਆਂ ਕੋਲੋਂ

ਸਹਿਯੋਗ ਲੈਣ ਦੇ ਯੋਗ ਬਣਾ ਦਿਤਾ । ਇੰਜ ਉਨ੍ਹਾਂ ਦੇ ਬੱਚਿਆਂ ਨੂੰ ਵਜ਼ੀਫੇ ਅਤੇ ਹੋਸਟਲਾਂ ਵਿਚ ਸਹੂਲਤਾਂ ਦਿਤੀਆਂ ਗਈਆਂ ਅਤੇ ਆਸ਼ਰਮਾਂ ਅਤੇ ਸਕੂਲਾਂ ਵਿਚ ਦਸਤਕਾਰੀ ਸਿਖਿਆ ਦਿਤੀ ਗਈ । ਕਮਿਉਨਿਟੀ ਡਿਵੈਲਪਮੈਂਟ ਪ੍ਰੋਗਰਾਮ ਨੇ ਸਿੰਚਾਈ ਦੀਆਂ ਕਈ ਸਹੂਲਤਾਂ ਦਿਤੀਆਂ ਜਿਨ੍ਹਾਂ ਨਾਲ ਉਨ੍ਹਾਂ ਦੇ ਪਿੰਡਾਂ ਵਿਚ ਜ਼ਮੀਨ ਦੀ ਉਪਜਾਊ ਸ਼ਕਤੀ ਵਧੀ ।

ਮੀਣਿਆਂ ਨੂੰ ਜਦੋਂ ਕਬੀਲੇ ਵਜੋਂ ਮਾਨਤਾ ਮਿਲ ਗਈ ਤਾਂ ਇਸ ਨਾਲ ਲੋਕ ਸਭਾ ਅਤੇ ਵਿਧਾਨ ਸਭਾ ਦੋਹਾਂ ਵਿਚ ਉਨ੍ਹਾਂ ਦੀ (ਸੁਰਕਸ਼ਾ ਨਾਲ) ਪ੍ਰਤਿਨਿਧਤਾ ਯਕੀਨੀ ਹੋ ਗਈ । ਮੀਣਿਆਂ ਵਿਚੋਂ ਸੈਂਕੜੇ ਲੋਕ ਪੰਚ, ਸਰਪੰਚ ਅਤੇ ਪ੍ਰਧਾਨ ਬਣ ਗਏ ਅਤੇ ਇੰਜ ਉਹ ਗਣਤੰਤਰੀ ਬਣਤਰ ਦੀਆਂ ਜੜ੍ਹਾਂ ਬਣੇ । ਇਸੇ ਤਰ੍ਹਾਂ ਦੇ ਕਦਮਾਂ ਨਾਲ ਸੁਤੰਤਰਤਾ ਤੋਂ ਬਾਅਦ ਭਾਰਤ ਵਿਚਲੇ ਹੋਰ ਪਛੜੇ ਕਬੀਲਿਆਂ ਲਈ ਵੀ ਸਮਾਜਿਕ ਅਤੇ ਆਰਥਿਕ ਮੁਕਤੀ ਦੀ ਪ੍ਰਕ੍ਰਿਆ ਆਰੰਭ ਹੋਈ । ਭੀਲ, ਗਰਾਸੀ, ਕਠੋਡੀਏ ਤੇ ਸਹਾਰੀਏ ਕਬੀਲਿਆਂ ਅਤੇ ਭੰਗੀ, ਚਮਾਰ ਅਤੇ ਹੋਰ ਅਜਿਹੀਆਂ ਪਛੜੀਆਂ ਜਾਤੀਆਂ ਦੇ ਅਣਗੌਲੇ ਲੋਕਾਂ ਨੂੰ ਅਜਿਹੀਆਂ ਸਹੂਲਤਾਂ ਦਿਤੀਆਂ ਗਈਆਂ ਜਿਨ੍ਹਾਂ ਨਾਲ ਉਹ ਆਪਣੀ ਹਾਲਤ ਨੂੰ ਸੁਧਾਰ ਸਕਣ ਅਤੇ ਸਮਾਜ ਦੇ ਬਾਕੀ ਵਰਗਾਂ ਦੇ ਬਰਾਬਰ ਆ ਸਕਣ । ਭਾਵੇਂ ਸਦੀਆਂ ਦੀ ਗਰੀਬੀ, ਜਹਾਲਤ ਅਤੇ ਪਛੜਿਆਪਣ ਕੁਝ ਹੀ ਸਾਲਾਂ ਵਿਚ ਦੂਰ ਨਹੀਂ ਹੋ ਸਕਦਾ, ਫਿਰ ਵੀ ਇਸ ਵਿਚ ਕੋਈ ਸ਼ੱਕ ਨਹੀਂ ਕਿ ਇਹ ਲੋਕ ਪ੍ਰਾਪਤ ਸਹੂਲਤਾਂ ਤੋਂ ਲਾਭ ਉਠਾ ਕੇ ਆਪਣੀ ਸਥਿਤੀ ਨੂੰ ਸੁਧਾਰਨ ਪ੍ਰਤੀ ਪੂਰੀ ਤਰ੍ਹਾਂ ਸੁਚੇਤ ਹੋ ਗਏ ਹਨ ।

ਪਛੜੀਆਂ ਸ਼੍ਰੇਣੀਆਂ ਦੇ ਕਬੀਲਿਆਂ ਅਤੇ ਜਾਤਾਂ ਵਿਚ ਪੜ੍ਹਾਈ ਦੇ ਅੰਕੜੇ, ਭਾਰਤ ਦੀ ਆਜ਼ਾਦੀ ਤੋਂ 14 ਸਾਲ ਬਾਅਦ, 1961 ਦੀ ਜਨਗਣਨਾ ਵੇਲੇ ਇਕੱਠੇ ਕੀਤੇ ਗਏ । ਇਸ ਨਾਲ ਪਤਾ ਲੱਗਿਆ ਕਿ ਪਛੜੀਆਂ ਜਾਤਾਂ ਵਿਚ ਇਸ ਦੀ ਗਿਣਤੀ 6.43%, ਕਬੀਲਿਆਂ ਵਿਚ 3.96% ਅਤੇ ਹੋਰ ਸ਼੍ਰੇਣੀਆਂ ਵਿਚ 19.03% ਹੈ । ਇਨ੍ਹਾਂ ਦੀ ਸਮਾਜਿਕ ਅਤੇ ਆਰਥਿਕ ਪੱਧਰ ਨੂੰ ਉਪਰ ਚੁਕਣ ਲਈ ਵਿਦਿਆ ਇਕ ਬਹੁਤ ਮਹੱਤਵਪੂਰਣ ਸਾਧਨ ਹੈ । ਇਸੇ ਕਰਕੇ ਇਸ ਵਲ ਵਿਸ਼ੇਸ਼ ਧਿਆਨ ਦਿਤਾ ਗਿਆ । ਰਾਜ ਦੀ ਪਹਿਲੀ ਪੰਜ ਸਾਲਾ ਯੋਜਨਾ ਵਿਚ 57.87 ਲਖ, ਦੂਜੀ ਪੰਜ ਸਾਲਾ ਯੋਜਨਾ ਵਿਚ 121.55 ਲਖ ਰੁਪੈ ਇਸ ਪਾਸੇ ਖਰਚ ਕੀਤਾ ਗਿਆ । ਤੀਜੀ ਯੋਜਨਾ ਵਿਚ ਖਰਚਾ 212.83 ਲਖ ਸੀ । 1966-67 ਤੋਂ ਲੈ ਕੇ 1969-70 ਤਕ ਅਥਵਾ ਚਾਰ ਸਾਲਾਂ ਵਿਚ ਕੇਂਦਰੀ ਰਾਜ ਨੇ ਯੋਜਨਾ ਅਤੇ ਯੋਜਨਾ ਤੋਂ ਬਾਹਰੀ ਸਹੂਲਤਾਂ ਰਾਹੀਂ ਪਛੜੀਆਂ ਸ਼੍ਰੇਣੀਆਂ ਦੀ ਵਿਦਿਆ ਉਤੇ 289.96 ਲਖ ਰੁਪੈ ਖਰਚ ਕੀਤਾ । ਪਹਿਲੀ 5 ਸਾਲਾ ਯੋਜਨਾ ਨੂੰ ਅਧਾਰ ਮੰਨ ਕੇ, ਦੂਜੀ ਯੋਜਨਾ ਵਿਚ ਖਰਚ ਦਾ ਵਾਧਾ 110% ਤੀਜੀ ਪੰਜ ਸਾਲਾ ਯੋਜਨਾ ਵਿਚ 268% ਅਤੇ ਅਗਲੀ ਯੋਜਨਾ ਦੇ ਚਾਰ ਸਾਲਾਂ ਵਿਚ 401% ਹੋਇਆ ।

ਵਿਦਿਆ ਦੇ ਵਿਕਾਸ ਲਈ, ਇਨ੍ਹਾਂ ਪ੍ਰੋਗਰਾਮਾਂ ਵਿਚ ਤਾਲੀਮ ਦੇ ਹਰ ਪੱਧਰ ਤੇ, ਪਛੜੀਆਂ ਸ਼੍ਰੇਣੀਆਂ ਨੂੰ ਫੀਸ ਦੀ ਮਾਫੀ ਅਤੇ ਮੈਡੀਕਲ ਇਨਸਟੀਚਿਵਟ ਅਤੇ ਹੋਰ

ਟੈਕਨੀਕਲ ਸੰਸਥਾਵਾਂ ਵਿਚ ਰਾਖਵੀਂ ਸੀਟਾਂ ਰਾਹੀਂ ਦਾਖਲੇ ਅਤੇ ਭਰਤੀ ਵੇਲੇ ਨਿਸਚਿਤ ਪੱਧਰ ਤੋਂ ਛੋਟ, ਮੈਟ੍ਰਿਕ ਤੋਂ ਪਹਿਲਾਂ ਅਤੇ ਬਾਅਦ ਲਈ ਵਜ਼ੀਫੇ, ਵਿਸ਼ੇਸ਼ ਵਜ਼ੀਫੇ ਅਤੇ ਲਿਆਕਤ ਅਥਵਾ ਲੋੜ ਮੁਤਾਬਕ ਵਜ਼ੀਫੇ ਆਦਿ ਬਣਾਏ ਗਏ। ਇਸ ਦੇ ਨਾਲ ਹੀ ਦਸਤਕਾਰੀ ਸਿਖਿਆ ਅਤੇ ਸਿਖਿਆ ਉਤਪਾਦਨ ਸਿਖਿਆ ਕੇਂਦਰ ਖੋਲ੍ਹੇ ਗਏ। ਅਜਿਹੀਆਂ ਸਹੂਲਤਾਂ ਸਦਕਾ ਪੱਛੜੀਆਂ ਜਾਤੀਆਂ ਅਤੇ ਪਛੜੇ ਕਬੀਲਿਆਂ ਦੇ ਲੋਕਾਂ ਦੀ ਸਰਕਾਰੀ ਨੌਕਰੀ ਵਿਚ ਆਉਣ ਲਈ ਲਗਾਤਾਰ ਗਿਣਤੀ ਵਧ ਰਹੀ ਹੈ। 1959-60 ਵਿਚ ਇਨ੍ਹਾਂ ਸ਼੍ਰੇਣੀਆਂ ਦੇ ਸਿਰਫ਼ 5 ਲੋਕ ਗਜ਼ਟਿਡ ਨੌਕਰੀਆਂ ਤੇ ਸਨ ਜਦੋਂ ਕਿ 476,118 ਅਤੇ 335 ਸੁਬਾਰਡੀਨੇਟ ਪ੍ਰਬੰਧਕੀ ਢਾਂਚੇ ਦੇ ਨਾਲ ਨੌਕਰੀਆਂ ਤੇ ਸਨ। ਤਰਤੀਬ ਅਨੁਸਾਰ ਇਹ ਨੌਕਰੀਆਂ ਦੀ ਸਮੱਚੀ ਗਿਣਤੀ ਵਿਚੋਂ 2.5%, 11.00% ਅਤੇ 23.00% ਬਣਦੀ ਹੈ। 1968-69 ਵਿਚ ਪਛੜੀਆਂ ਜਾਤਾਂ ਅਤੇ ਪਛੜੇ ਕਬੀਲਿਆਂ ਦੀ ਇਨ੍ਹਾਂ 4 ਵਰਗਾਂ ਦੀਆਂ ਨੌਕਰੀਆਂ ਵਿਚ ਗਿਣਤੀ 25,350,171 ਅਤੇ 425 ਹੋ ਗਈ, ਭਾਵ ਸਮੁਚੇ ਨੌਕਰੀ ਪੇਸ਼ਾ ਲੋਕਾਂ ਵਿਚੋਂ 7.88, 17.25, 16.51 ਅਤੇ 32.56 ਫੀਸਦੀ ਇਨ੍ਹਾਂ ਲੋਕਾਂ ਦੀ ਗਿਣਤੀ ਬਣੀ।

ਪਹਿਲੀ 5 ਸਾਲਾ ਯੋਜਨਾ ਦੇ ਸ਼ੁਰੂ ਹੋਣ ਤੇ ਪਛੜੀਆਂ ਜਾਤਾਂ ਅਤੇ ਪਛੜੇ ਕਬੀਲਿਆਂ ਨੂੰ, ਪਹਿਲ ਵਜੋਂ, ਜ਼ਮੀਨ ਅਲਾਟ ਕਰਨ ਉਤੇ ਜ਼ੋਰ ਦਿਤਾਂ ਗਿਆ। ਇੰਜ ਉਨ੍ਹਾਂ ਦੇ ਆਰਥਿਕ ਵਿਕਾਸ ਲਈ ਜ਼ਰੂਰੀ ਸੀ, ਕਿਉਂਕਿ ਪੱਛੜੀਆਂ ਜਾਤਾਂ ਦੀ ਕੰਮ ਕਰਨ ਵਾਲੀ ਵਸੋਂ ਦਾ 73% ਅਤੇ ਪਛੜੇ ਕਬੀਲਿਆਂ ਦੀ ਕੰਮ ਕਰਨ ਵਾਲੀ ਵਸੋਂ ਦਾ 91% ਖੇਤਾਂ ਵਿਚ ਕੰਮ ਕਰਦਾ ਹੈ। ਇਸ ਤੋਂ ਵੀ ਫਰਕ ਸਪੱਸ਼ਟ ਹੋ ਜਾਂਦਾ ਹੈ। ਪਛੜੀਆਂ ਜਾਤੀਆਂ ਦੀ 29% ਅਬਾਦੀ ਸਫ਼ਾਈ, ਮਜ਼ਦੂਰੀ ਅਰਥਾਤ ਚਮੜਾ ਰੰਗਣ ਆਦਿ ਦੇ ਕੰਮਾਂ ਉਤੇ ਲਗੀ ਹੋਈ ਹੈ।

ਜ਼ਮੀਨ ਅਲਾਟ ਕਰਨ ਦਾ ਇਹ ਪ੍ਰੋਗਰਾਮ ਗਾਂਧੀ ਜੈਨਤੀ ਦੇ ਸਾਲ ਵਿਚ ਹੋਰ ਤੇਜ਼ ਕੀਤਾ ਗਿਆ। ਪਰ ਗੱਲ ਇਥੇ ਹੀ ਖਤਮ ਨਹੀਂ ਕੀਤੀ ਗਈ। ਇਸ ਦੇ ਨਾਲ ਸਹਿਕਾਰੀ ਸੰਸਥਾਵਾਂ ਬਣਾਈਆਂ ਗਈਆਂ ਅਤੇ ਜ਼ਮੀਨ ਪ੍ਰਾਪਤ ਕਰਨ ਵਾਲਿਆਂ ਨੂੰ ਔਜ਼ਾਰ ਅਤੇ ਕਾਸ਼ਤਕਾਰੀ ਲਈ ਹੋਰ ਲੁੜੀਂਦੀਆਂ ਚੀਜ਼ਾਂ ਖਰੀਦਣ ਲਈ ਪੈਸਿਆਂ ਦਾ ਪ੍ਰਬੰਧ ਵੀ ਕੀਤਾ ਗਿਆ।

ਕਬਾਇਲੀਆਂ ਦੀ ਆਰਥਿਕਤਾ ਮੁੱਖ ਰੂਪ ਵਿਚ ਜੰਗਲਾਂ ਉਤੇ ਨਿਰਭਰ ਹੈ। ਸੁਤੰਤਰਤਾ ਤੋਂ ਬਾਅਦ ਲਗਾਤਾਰ ਜਤਨ ਕੀਤੇ ਜਾ ਰਹੇ ਹਨ ਕਿ ਇਕ ਪਾਸੇ ਜੰਗਲਾਂ ਨੂੰ ਬਚਾਇਆ ਜਾਵੇ ਅਤੇ ਦੂਜੇ ਪਾਸੇ ਕਬਾਇਲੀਆਂ ਨੂੰ ਕੁਝ ਰਿਆਇਤਾਂ ਦਿਤੀਆਂ ਜਾਣ। ਜੰਗਲਾਂ ਵਿਚ ਮਜ਼ਦੂਰਾਂ ਦੀਆਂ ਸਹਿਕਾਰੀ ਸੰਸਥਾਵਾਂ, ਜਿਹੜੀਆਂ ਮੁੱਖ ਰੂਪ ਕਬਾਇਲੀਆਂ ਦੀਆਂ ਹੀ ਹਨ, ਨੂੰ ਜੰਗਲ ਵਿਚਲੇ ਵਾਸੀਆਂ ਨੂੰ ਦਿਤੀਆਂ ਗਈਆਂ। ਮੰਤਵ ਇਹ ਹੈ ਕਿ ਜੰਗਲ ਦੇ ਵਾਸੀਆਂ ਨੂੰ ਜੰਗਲ ਦੀ ਆਰਥਿਕਤਾ ਉਤੇ ਨਿਰਭਰ ਕੀਤਾ ਜਾਵੇ।

ਭਾਰਤੀ ਸੁਤੰਤਰਤਾ ਤੋਂ ਬਾਅਦ ਅਪਨਾਏ ਗਏ ਕਲਿਆਣਕਾਰੀ ਕਦਮਾਂ ਵਿਚ ਸਿਹਤ ਅਤੇ ਘਰਾਂ ਨਾਲ ਸੰਬੰਧਿਤ ਪ੍ਰੋਗਰਾਮ ਵੀ ਸ਼ਾਮਲ ਹਨ। ਕਬਾਇਲੀ

ਇਲਾਕਿਆਂ ਵਿਚ ਆਯੁਰਵੈਦਿਕ ਤੇ ਆਧੁਨਿਕ ਚਿਕਿਤਸਾ ਲਈ ਕਈ ਡਿਸਪੈਂਸਰੀਆਂ ਦੀ ਸਹੂਲਤ ਦਿਤੀ ਗਈ ਹੈ। ਇਨ੍ਹਾਂ ਡਿਸਪੈਂਸਰੀਆਂ ਅਤੇ ਮੱਢਲੇ ਸਿਹਤ ਕੇਂਦਰਾਂ ਨੂੰ ਆਮ ਪ੍ਰਚਲਿਤ ਬੀਮਾਰੀਆਂ, ਜਿਵੇਂ ਖੁਰਕ, ਪੇਟ ਵਿਚਲੇ ਕੀੜੇ, ਦਸਤ, ਮਰੋੜ ਅਤੇ ਮਲੇਰੀਆ ਆਦਿ ਬੀਮਾਰੀਆਂ ਉਤੇ ਕਾਬੂ ਪਾਉਣ ਲਈ ਬਣਾਏ ਗਏ ਹਨ। ਇਹ ਸਿਹਤ ਕੇਂਦਰ ਕਬਾਇਲੀ ਅਤੇ ਪਛੜੀਆਂ ਜਾਤੀਆਂ ਦੇ ਇਲਾਕਿਆਂ ਵਿਚ ਆਮ ਹਨ। ਸ਼ਹਿਰਾਂ ਅਤੇ ਪਿੰਡਾਂ ਵਿਚ ਘਰ ਦੇ ਕੇ, ਰਹਿਣ ਅਥਵਾ ਸਾਫ ਸੁਥਰੇ ਪਾਣੀ ਦੇ ਪ੍ਰਬੰਧ ਕਰਕੇ ਵੀ ਇਨ੍ਹਾਂ ਪਛੜੀਆਂ ਜਾਤੀਆਂ ਦੇ ਸਿਹਤ ਕਲਿਆਣ ਦਾ ਖਿਆਲ ਰਖਿਆ ਗਿਆ ਹੈ। ਘਰ ਉਸਾਰਨ ਲਈ ਸਹਾਇਤਾ ਅਤੇ ਕਰਜ਼ੇ ਵੀ ਦਿਤੇ ਗਏ ਹਨ।

ਇਨ੍ਹਾਂ ਪ੍ਰੋਗਰਾਮਾਂ ਦੇ ਨਾਲ-ਨਾਲ ਵਧ ਤੋਂ ਵਧ ਹਰੀਜਨ ਬਸਤੀਆਂ ਵਿਚ ਰਾਜ ਟੂਟੀਆਂ ਰਾਹੀਂ ਪਾਣੀ ਅਤੇ ਬਿਜਲੀ ਪਹੁੰਚਾ ਰਿਹਾ ਹੈ। ਅਜਿਹੀਆਂ ਸਹੂਲਤਾਂ ਦੀ ਵਧ ਰਹੀ ਮੰਗ ਲੋਕਾਂ ਵਿਚ ਇਨ੍ਹਾਂ ਪ੍ਰਤੀ ਜਾਗ੍ਰਤੀ ਦਾ ਪ੍ਰਮਾਣ ਹੈ। ਇਹ ਜਾਗ੍ਰਤੀ ਕਈ ਹੋਰ ਤਬਦੀਲੀਆਂ ਰਾਹੀਂ ਪ੍ਰਗਟ ਹੋਈ ਹੈ। ਭੀਲ ਔਰਤਾਂ ਪਰਜਨੀਆਂ ਪਾਉਂਦੀਆਂ ਸਨ। ਇਨ੍ਹਾਂ ਨਾਲ ਉਹ ਆਪਣੀਆਂ ਬਾਹਵਾਂ ਅਤੇ ਲੱਤਾਂ ਨੂੰ ਮੋਢਿਆਂ ਅਤੇ ਗੋਡਿਆਂ ਤੱਕ ਭਰ ਲੈਂਦੀਆਂ ਸਨ। ਉਨ੍ਹਾਂ ਦੇ ਦੋ ਬੱਚੇ ਜਵਾਨੀ ਵਿਚ ਦਾਖਲ ਹੋਣ ਤੋਂ ਪਹਿਲਾਂ ਤਕ ਨੰਗੇ ਫਿਰਦੇ ਰਹਿੰਦੇ ਸਨ। ਪਰ ਹੁਣ ਉਹ ਸੰਘਣੇ ਜੰਗਲੀ ਇਲਾਕਿਆਂ ਵਿਚ ਵੀ ਕਮੀਜ਼ਾਂ ਅਤੇ ਪੈਂਟਾਂ ਪਹਿਨਦੇ ਹਨ।

ਸਵਮ ਸਮਾਜਿਕ ਸੁਧਾਰਾਂ ਦੇ ਨਤੀਜੇ ਵਜੋਂ ਭੀਲਾਂ ਅਤੇ ਮੀਣਿਆਂ ਵਿਚ ਜੇ ਸ਼ਰਾਬ ਪੀਣ ਦੀ ਰੁਚੀ ਨੂੰ ਪੂਰੀ ਤਰ੍ਹਾਂ ਕਾਬੂ ਨਹੀਂ ਕੀਤਾ ਗਿਆ ਤਾਂ ਕਾਫੀ ਹਦ ਤਕ ਇਸ ਨੂੰ ਸੰਭਾਲ ਲਿਆ ਗਿਆ ਹੈ। ਸ਼ਰਾਬ ਪੀਣ ਦੀ ਆਦਤ ਨੇ ਘਰੇਲੂ ਅਰਥਚਾਰੇ ਨੂੰ ਬੁਰੀ ਤਰ੍ਹਾਂ ਤਬਾਹ ਕੀਤਾ ਹੋਇਆ ਸੀ। ਦਖਣੀ ਰਾਜਸਥਾਨ ਨੂੰ ਪਾਬੰਦੀ ਵਾਲਾ ਇਲਾਕਾ ਘੋਸ਼ਿਤ ਕਰਕੇ ਇਸ ਕਬਾਇਲੀ ਇਲਾਕੇ ਨੂੰ ਸ਼ਰਾਬ ਦੀ ਬੀਮਾਰੀ ਤੋਂ ਬਚਾਇਆ ਗਿਆ ਹੈ। ਮੇਲਿਆਂ ਅਤੇ ਹੋਰ ਰਸਮਾਂ ਵੇਲੇ ਮੀਣੇ ਔਰਤਾਂ ਅਤੇ ਬੰਦੇ ਰਲ ਕੇ ਜਿਹੜੇ ਪੁਰਾਤਨ ਕਿਸਮ ਦੇ ਗੀਤ ਗਾਉਂਦੇ ਅਤੇ ਨਾਚ ਨਚਦੇ ਸਨ, ਉਸ ਨੂੰ ਹੁਣ ਇਨ੍ਹਾਂ ਵਿਚੋਂ ਅਗਾਂਹ ਵਧੂ ਤਬਕਾ ਪਸੰਦ ਨਹੀਂ ਕਰਦਾ ਅਤੇ ਉਹ ਕਈ ਹਾਲਤਾਂ ਵਿਚ, ਇਸ ਦਾ ਵਿਰੋਧ ਵੀ ਕਰਦੇ ਹਨ। ਤਾਲੀਮ ਅਤੇ ਆਰਥਿਕ ਵਿਕਾਸ ਨੇ ਪਛੜੀਆਂ ਜਾਤੀਆਂ, ਪਛੜੇ ਕਬੀਲਿਆਂ ਅਨੁਸੂਚਿਤ ਅਤੇ ਟਪਰੀਵਾਸੀ ਕਬੀਲਿਆਂ ਅਥਵਾ ਹੋਰ ਕਈ ਪਛੜੀਆਂ ਸ਼੍ਰੇਣੀਆਂ, ਜਿਨ੍ਹਾਂ ਨੂੰ ਜਿਹੜੀਆਂ ਸਦੀਆਂ ਪੁਰਾਣੀਆਂ ਮਨੌਤਾਂ ਗਰੀਬੀ ਅਤੇ ਅਗਿਆਨ ਵਿਚ ਬੰਨ੍ਹ ਕੇ ਰਖਿਆ ਹੋਇਆ ਸੀ, ਨੂੰ ਤਿਆਗ ਰਹੀਆਂ ਹਨ।

# ਮਿਥਾਂ ਅਤੇ ਮਿਥਿਹਾਸ

ਲੋਕਧਾਰਾ ਕੋਈ ਅਜਿਹੀ ਚੀਜ਼ ਨਹੀਂ ਜੋ ਬਹੁਤ ਪਹਿਲਾਂ ਅਤੇ ਬਹੁਤ ਦੂਰ ਹੋਈ ਹੋਵੇ। ਇਹ ਸਾਡੇ ਵਿਚ ਜਿਉਂਦੀ ਜਾਗਦੀ ਅਤੇ ਸਚੀ ਧ ਰਾ ਹੈ। ਇਹਦੇ ਰਾਹੀਂ ਭੂਤ ਨੇ ਵਰਤਮਾਨ ਨੂੰ ਕੁਝ ਦਸਣਾ ਹੈ ਅਤੇ ਪੁਸਤਕ-ਰਹਿਤ ਦੁਨੀਆਂ ਨੇ ਆਪਣੇ ਆਪ ਨੂੰ, ਆਪਣੀ ਬੁਨਿਆਦ ਨੂੰ, ਜ਼ਬਾਨੀ ਅਤੇ ਪਰਜਾਤੰਤਰ ਸਭਿਆਚਾਰ[1] ਨੂੰ ਸਮਝਣਾ ਹੈ। ਮਨੁਖੀ ਰੂਹਾਨੀ ਚੇਤਨਾ, ਅਦ੍ਰਿਸ਼ਟ ਸੱਚ ਵਿਚ ਸਮਿਲਤ ਹਿੰਦੂ ਚੇਤਨਾ ਨੂੰ ਅਜੇ ਤਕ ਪੂਰੀ ਤਰ੍ਹਾਂ ਪਹਿਚਾਣਿਆ ਜਾਂ ਸਮਝਿਆ ਘਟ ਹੀ ਗਿਆ ਹੈ। ਉਹ ਲੋਕ ਜਿਨ੍ਹਾਂ ਦੇ ਆਧੁਨਿਕ ਪਦਾਰਥਵਾਦੀ ਸਮਾਜਿਕ ਸੰਕਲਪ ਨੇ ਅਧਿਆਤਮ ਵਿਚਲੇ ਯਕੀਨ ਨੂੰ ਤੋੜ ਹੀ ਦਿਤਾ ਹੈ, ਉਹ ਇਸ ਨੂੰ ਨਹੀਂ ਸਮਝਦੇ। ਭਾਰਤ ਵਿਚ ਮਿਥ ਅਤੇ ਲੋਕ-ਕਹਾਣੀਆਂ ਦੀ ਸ਼ਕਤੀ ਅਤੇ ਮਹੱਤਤਾ ਇਸ ਕਰਕੇ ਵੀ ਧਿਆਨਯੋਗ ਹੈ ਕਿਉਂਕਿ ਇਥੇ "ਆਧੁਨਿਕ ਯੁਗ ਦੇ ਸ਼ੁਰੂ ਜਾਂ ਅੰਗਰੇਜ਼ੀ ਜੇਤੂਆਂ ਦੇ ਆਉਣ ਤਕ ਅਤੇ ਪਕੇ ਹੋਣ ਤਕ, ਸਾਡੇ ਕੋਲ ਪਹਿਲਾਂ ਦੇ ਅਟੁੱਟ ਅਤੇ ਯਥਾਰਥਕ ਇਤਿਹਾਸ ਦੀ ਲਗਭਗ ਅਣਹੋਂਦ ਹੀ ਹੈ।[2]

ਇਸ ਪ੍ਰਸੰਗ ਵਿਚ ਹੀ ਦੋ ਮਹਾਨ ਮਹਾਂਕਾਵਕ ਰਚਨਾਵਾਂ ਅਥਵਾ ਰਾਮਾਇਣ ਅਤੇ ਮਹਾਂਭਾਰਤ ਦੇ ਅਰਥ ਬਣਦੇ ਹਨ। ਹਿੰਦੂਆਂ ਦਾ ਯਕੀਨ ਹੈ, "ਮਹਾਂਭਾਰਤ ਦੇ ਪੜ੍ਹਨ ਨਾਲ ਸਾਰੇ ਪਾਪ ਝੜ ਜਾਂਦੇ ਹਨ। ਇਥੋਂ ਤਕ ਕਿ ਇਕ ਸਲੋਕ ਦਾ ਪਾਠ ਸਾਰੇ ਭਰਮਾਂ ਨੂੰ ਮਿਟਾਉਣ ਲਈ ਕਾਫੀ ਹੈ" ਅਤੇ ਰਾਮਾਇਣ ਬਾਰੇ ਇਹ ਕਿਹਾ ਗਿਆ ਹੈ, "ਜੋ ਕੋਈ ਵੀ ਇਸ ਨੂੰ ਪੜ੍ਹਦਾ ਸੁਣਦਾ ਹੈ, ਹਰ ਪ੍ਰਕਾਰ ਦੇ ਪਾਪਾਂ ਤੋਂ ਮੁਕਤ ਹੋ ਜਾਂਦਾ ਹੈ। ਫਿਰ ਲਿਖਿਆ ਹੈ, "ਜੋ ਕੋਈ ਵੀ ਇਸ ਨੂੰ ਪੱਤਰ ਪ੍ਰਾਪਤੀ ਲਈ ਪੜ੍ਹੇ ਜਾਂ ਸੁਣੇਗਾ ਉਸ ਨੂੰ ਯਕੀਨੀ ਪੱਤਰ ਪ੍ਰਾਪਤ ਹੋਵੇਗਾ"।

ਪੁਰਾਣਾਂ ਵਿਚ ਇਨ੍ਹਾਂ ਮਹਾਨ ਰਚਨਾਵਾਂ ਵਿਚਲੀ ਸਾਮੱਗਰੀ ਵਿਚਲੀਆਂ

---

1. ਡਾਰਸਨ, ਰਿਚਰਡ ਐਮ, ਅਮਰੀਕਨ ਫੋਕਲੋਰ, ਬੰਬਈ, 1966, ਪੰਨਾ 15
2. ਬਰਡਵੁਡ, ਜਾਰਜ, ਸੀ. ਐਮ., ਦੀ ਹਿੰਦੂ ਪੈਨਥੀਉਨ ਇਨ ਦੀ ਇਨਡਸਟਰੀਅਲ ਆਰਟਸ ਆਫ ਇੰਡੀਆ, ਲੰਡਨ, 1880, ਪੰਨਾ 35

ਵੰਸਾਂ ਅਥਵਾ ਸਭ ਕੁਝ ਨੂੰ ਇਕ ਤਰਤੀਬ ਵਿਚ ਬੰਨ੍ਹਿਆ ਹੈ ਅਤੇ ਵੇਦਾਂ ਵਿਚਲੇ ਨਿਰਾਕਾਰੀ ਅਥਵਾ ਤਿਲਕਣੇ ਧਾਰਮਿਕ ਸਿਧਾਂਤਾਂ ਨੂੰ ਨਿਸ਼ਚਿਤ ਸ਼ਕਲ ਦੇ ਕੇ ਮਿਥਿਹਾਸ ਦੇ ਰੂਪ ਵਿਚ ਬੰਨ੍ਹਿਆ ਹੈ। ਮੰਨੂ ਆਪਣੇ ਸ਼ਾਸਤਰ ਵਿਚ ਸਰਸਵਤੀ ਅਤੇ ਦ੍ਰਿਸ਼ਟਵਤੀ ਦੇ ਦੈਵੀ ਦਰਿਆਵਾਂ ਵਿਚਕਾਰਲੀ ਧਰਤੀ ਨੂੰ ਮੁੱਢਲਾ ਬ੍ਰਾਹਮਣ ਲੋਕ ਮੰਨਦਾ ਹੈ। ਇਹ ਨਦੀਆਂ ਕਦੇ ਰਾਜਸਥਾਨ ਦੇ ਰੇਤਲੇ ਉਤਰੀ ਭਾਗ ਨੂੰ ਪਾਣੀ ਦੇਂਦੀਆਂ ਸਨ। ਇਹ ਉਹ ਇਲਾਕਾ ਹੈ ਜਿਸ ਨੂੰ ਰਿਸ਼ੀਆਂ ਨੇ ਬ੍ਰਹਮਵਰਤ ਕਿਹਾ ਹੈ, ਕਿਉਂਕਿ ਇਥੇ ਦੇਵਤਾ ਲੋਕ ਆਮ ਆਉਂਦੇ ਜਾਂਦੇ ਸਨ। ਬ੍ਰਹਮ ਰਿਸ਼ੀਆਂ ਦੀ ਇਹ ਧਰਤੀ ਹੀ ਹਿੰਦੂ ਮਿਥਿਹਾਸ ਦੇ ਪੁਰਾਤਨ ਰਿਸ਼ੀਆਂ ਅਤੇ ਰਾਜਕੁਮਾਰਾਂ ਦੀ ਧਰਤੀ ਹੈ। ਇਥੇ ਹੀ ਮਹਾਨ ਸੰਸਕ੍ਰਿਤ ਭਾਸ਼ਾ ਅਤੇ ਦਸ਼ਮਲਵ-ਵਿਦਿਆ ਨੂੰ ਸੰਪੂਰਨ ਕੀਤਾ ਗਿਆ ਸੀ।

ਧਰਮ ਦੇ ਨਿਯਮਿਕ ਵਿਕਾਸ ਵਿਚ ਰਾਜਸਥਾਨ ਦਾ ਕ੍ਰਿਆਸ਼ੀਲ ਹਿੱਸਾ ਹੈ। ਇਸ ਦੀ ਗਵਾਹੀ ਪੁਰਾਤਨ ਗ੍ਰੰਥਾਂ ਤੋਂ ਮਿਲਦੀ ਹੈ। ਇਸੇ ਕਰਕੇ ਇਹ ਸੁਭਾਵਿਕ ਸੀ ਕਿ ਭਾਰਤ ਦੇ ਅਮੀਰ ਲੋਕ-ਗਾਥਾ ਭੰਡਾਰ ਵਿਚ ਇਸ ਇਲਾਕੇ ਦੀ ਦੇਣ ਸਭ ਤੋਂ ਵਧ ਮਹੱਤਵਪੂਰਣ ਹੋਵੇ। ਮਿਥਿਹਾਸਕ ਵਿਸ਼ਵਾਸ ਅਤੇ ਪਰੰਪਰਾਵਾਂ ਪੁਰਾਤਨ ਕਾਲ ਤੋਂ ਨਿਰੰਤਰ ਚਲ ਰਹੇ ਸਮਾਜਿਕ, ਧਾਰਮਿਕ ਅਤੇ ਆਰਥਿਕ ਵਿਧਾਨ ਨੂੰ ਸਮਝਣ ਦਾ ਸਭ ਤੋਂ ਵਡਾ ਸੋਮਾ ਹਨ।

ਇਸ ਤੱਥ ਬਾਰੇ ਕੋਈ ਸ਼ੱਕ ਨਹੀਂ ਕਿ ਦੁਨੀਆਂ ਦੇ ਬਹੁਤੇ ਧਰਮ ਪੁਰਾਤਨ ਮਨੁੱਖ ਦੇ ਅੰਨ੍ਹੇ ਵਿਸ਼ਵਾਸਾਂ ਅਤੇ ਸ਼ਰਧਾ ਵਿਚੋਂ ਨਿਕਲੇ ਹਨ। ਧਰਮ ਗਿਆਨ ਅਤੇ ਸਿਧਾਂਤ ਦਾ ਦਾਅਵੇਦਾਰ ਹੁੰਦਾ ਹੋਇਆ ਵੀ ਇਨ੍ਹਾਂ ਅੰਨ੍ਹੇ ਵਿਸ਼ਵਾਸਾਂ ਨੂੰ ਖਤਮ ਨਹੀਂ ਕਰ ਸਕਿਆ। ਸਭਿਯ ਅਤੇ ਅਸਭਿਯ ਸੰਪ੍ਰਦਾਵਾਂ ਅਰਥਾਤ ਲੋਕ ਸਮੂਹਾਂ ਦੇ ਕੁਝ ਵਿਸ਼ਵਾਸਾਂ ਵਿਚ ਆਪਸੀ ਮਤਭੇਦ ਹੋ ਸਕਦਾ ਹੈ ਪਰ ਬੁਨਿਆਦੀ ਅਧਾਰ, ਤੱਤ ਰੂਪ ਵਿਚ, ਉਹੀ ਰਹਿੰਦੇ ਹਨ।

ਭਾਰਤ ਵਿਚ ਦੇਵੀ ਦੇਵਤਿਆਂ ਦੀ ਪੂਜਾ ਅਤੇ ਬਲੀ, ਅੰਨ੍ਹੇ ਵਿਸ਼ਵਾਸ ਅਤੇ ਇਨ੍ਹਾਂ ਨਾਲ ਸੰਬੰਧਿਤ ਕਰਮ-ਕਾਂਡ ਰੋਜ਼ਾਨਾ ਜ਼ਿੰਦਗੀ ਵਿਚ ਪੂਰੀ ਤਰ੍ਹਾਂ ਅੰਕੁਰਿਤ ਹਨ ਅਤੇ ਅਨਿਖੜ ਹਨ। ਡਾ. ਫਰੇਜਰ ਉਨ੍ਹਾਂ ਗੱਲਾਂ ਦਾ ਬਿਆਨ ਕਰਦਾ ਹੈ ਜਿਨ੍ਹਾਂ ਨੂੰ ਸ਼ਰਧਾ ਅਤੇ ਅੰਨ੍ਹੇ ਵਿਸ਼ਵਾਸ ਨੇ ਟੋਟਮ (ਕੁਟੰਬ ਚਿੰਨ੍ਹ) ਕਿਹਾ ਹੈ। ਭਾਰਤ ਅਥਵਾ ਰਾਜਸਥਾਨ ਦੀਆਂ ਬਹੁਤ ਸਾਰੀਆਂ ਸੰਪ੍ਰਦਾਵਾਂ ਵਿਚ ਟੋਟਮ (ਕੁਟੰਬ ਚਿੰਨ੍ਹ) ਦੀ ਕਮੀ ਨਹੀਂ। ਟੋਟਮਿਇਜ਼ਮ ਦਾ ਮੁੱਢ ਪੁਰਾਤਨ ਅਤੇ ਜੰਗਲੀ ਕਬੀਲਿਆਂ ਨਾਲ ਜੋੜਿਆ ਗਿਆ ਹੈ। ਪਰ ਭਾਰਤੀ ਲੋਕ-ਜੀਵਨ ਵਿਚ ਇਨ੍ਹਾਂ ਨੇ ਸੰਸਕ੍ਰਿਤਕ ਮਹੱਤਵ ਅਖਤਿਆਰ ਕਰ ਲਿਆ ਹੈ। ਉਦਾਹਰਣ ਵਜੋਂ ਪਿੱਪਲ ਅਤੇ ਬੋਹੜ ਦੇ ਦਰੱਖਤ ਹਿੰਦੂਆਂ ਲਈ ਪਵਿੱਤਰ ਦਰੱਖਤ ਹਨ। ਪਿੱਪਲ ਨੂੰ ਬੋਧੀ-ਦਰਖਤ ਦੇ ਰੂਪ ਵਿਚ ਬੋਧੀ ਵੀ ਪੂਜਦੇ ਹਨ। ਵਿਆਹੁਤਾ ਹਿੰਦੂ ਔਰਤਾਂ ਪਿੱਪਲ ਅਤੇ ਬੋਹੜ ਦੇ ਦਰੱਖਤ ਦੀ ਪੂਜਾ ਆਪਣੇ ਪਤੀ ਦੀ ਲੰਬੀ ਉਮਰ ਅਥਵਾ ਸਮਰਥ ਸੁਹਾਗਨ ਵਾਲੀ ਜ਼ਿੰਦਗੀ ਲਈ ਕਰਦੀਆਂ ਹਨ। ਲੋਕਾਂ ਦਾ ਵਿਸ਼ਵਾਸ ਹੈ ਕਿ ਕੁਝ ਦਰੱਖਤਾਂ ਵਿਚ ਭੂਤਾਂ-ਪ੍ਰੇਤਾਂ ਦਾ

ਵਾਸਾ ਹੈ । ਉਦਾਹਰਣ ਵਜੋਂ ਕੁਝ ਦਰੱਖਤਾਂ ਵਿਚ ਭੈਰ ਜਾਂ ਭੈਰੋਂ ਦਾ ਅਤੇ ਕੁਝ ਵਿਚ ਮਰੇ ਹੋਏ ਪਿਤਰਾਂ ਦੀਆਂ ਰੂਹਾਂ ਦਾ ਵਾਸਾ ਹੈ । ਕੁਝ ਬਿਮਾਰੀਆਂ ਜਿਵੇਂ ਮਾਤਾ, ਖਸਰਾ, ਮਿਆਦੀ ਬੁਖਾਰ, ਪਾਗਲਪਨ ਆਦਿ ਕੁਝ ਦੇਵੀ ਦੇਵਤਿਆਂ ਜਾਂ ਭੂਤਾਂ-ਪ੍ਰੇਤਾਂ ਨਾਲ ਜੁੜੀਆਂ ਹੋਈਆਂ ਹਨ ।

ਰਾਜਸਥਾਨ ਦੇ ਮੁਢਲੇ ਭੀਲ ਆਪਣੀਆਂ ਬਾਹਵਾਂ ਤੇ ਕੁਝ ਗਹਿਣੇ ਪਹਿਨਦੇ ਸਨ । ਇਹ ਇਸ ਲਈ ਕਿ ਇੰਜ ਭੂਤ-ਪ੍ਰੇਤ ਨੇੜੇ ਨਹੀਂ ਆਉਣਗੇ । ਜਾਦੂਗਰਨੀਆਂ ਵਿਚ ਉਨ੍ਹਾਂ ਦਾ ਧਾਰਮਿਕ ਵਿਸ਼ਵਾਸ ਸੀ । ਅੰਗਰੇਜ਼ ਅਫਸਰ, ਜਿਨ੍ਹਾਂ ਦਾ ਯਕੀਨ ਸੀ ਕਿ ਭੀਲ ਹਮੇਸ਼ਾਂ ਹੀ ਬੇਕਨੂੰਨੇ ਹਨ, ਲਿਖਦੇ ਹਨ, ਕਿ ਜਦੋਂ ਵੀ ਕਿਸੇ ਭੀਲ ਉਤੇ ਚੋਰੀ ਦਾ ਇਲਜ਼ਾਮ ਆਉਂਦਾ ਤਾਂ ਉਹ ਅਗੋਂ ਇਹ ਕਹਿੰਦਾ, "ਮੇਰਾ ਕੋਈ ਕਸੂਰ ਨਹੀਂ ਮੈਂ ਤਾਂ ਮਹਾਂਦੇਓ ਦਾ ਚੋਰ ਹਾਂ ।" ਇਹ ਸਵੀਕ੍ਰਿਤੀ ਭੀਲਾਂ ਦੀ ਪੁਰਾਤਨ ਜ਼ਿੰਦਗੀ ਦੇ ਪਿਛੋਕੜ ਨੂੰ ਸਪੱਸ਼ਟ ਕਰਦੀ ਹੈ ।

ਇਕ ਵਿਸ਼ਵਾਸ ਅਨੁਸਾਰ, ਇਕ ਵਾਰੀ ਭਗਵਾਨ ਮਹਾਂਦੇਓ ਜੰਗਲ ਵਿਚ ਇਕ ਦਰੱਖਤ ਥੱਲੇ ਬਿਮਾਰ ਅਤੇ ਦੁਖੀ ਲੇਟੇ ਹੋਏ ਸਨ । ਅਚਾਨਕ ਇਕ ਖੂਬਸੂਰਤ ਔਰਤ ਉਥੇ ਪ੍ਰਗਟ ਹੋਈ ਅਤੇ ਉਸ ਦੀਆਂ ਸਾਰੀਆਂ ਬਿਮਾਰੀਆਂ ਦੂਰ ਹੋ ਗਈਆਂ । ਭਗਵਾਨ ਇਸ ਵਿਚਿਤਰ ਸੁੰਦਰਤਾ ਤੋਂ ਮੋਹਿਤ ਹੋ ਗਏ ਅਤੇ ਉਨ੍ਹਾਂ ਦੇ ਕਈ ਬੱਚੇ ਪੈਦਾ ਹੋਏ । ਉਨ੍ਹਾਂ ਬੱਚਿਆਂ ਵਿਚੋਂ ਇਕ ਬਦਸੂਰਤ ਅਤੇ ਬਹੁਤ ਭੈੜਾ ਬੱਚਾ ਸੀ । ਉਸ ਨੇ ਆਪਣੇ ਪਿਤਾ ਦੇ ਮਨ-ਪਸੰਦ ਬਲਦ ਦਾ ਸਿਰ ਵੱਢ ਦਿਤਾ । ਗੁਸੇ ਵਿਚ ਆ ਕੇ ਭਗਵਾਨ ਮਹਾਂਦੇਓ ਨੇ ਉਸ ਮੁੰਡੇ ਨੂੰ ਬਨਵਾਸ ਦਾ ਹੁਕਮ ਦਿਤਾ । ਇੰਝ ਉਹ ਘਨੇ ਜੰਗਲਾਂ ਵਿਚ ਜਾ ਕੇ ਰਹਿਣ ਲਗ ਪਿਆ । ਕਿਹਾ ਜਾਂਦਾ ਹੈ ਕਿ ਭੀਲ ਉਸ ਦੀ ਔਲਾਦ ਹਨ । ਇਸੇ ਕਰਕੇ ਉਹਨਾਂ ਦਾ ਵਿਸ਼ਵਾਸ ਹੈ, "ਮੈਂ ਮਹਾਂਦੇਓ ਦਾ ਚੋਰ ਹਾਂ" ।

ਰਾਜਸਥਾਨ ਦੇ ਪੁਰਾਣੇ ਵਾਸੀਆਂ ਵਿਚੋਂ ਇਕ ਹੋਰ ਸਮੂਹ ਮੀਣੇ ਵੀ, ਆਪਣੇ ਮੁੱਢ ਨੂੰ ਪੁਰਾਤਨ ਖੱਤਰੀਆਂ ਨਾਲ ਜੁੜਦਾ ਸਿੱਧ ਕਰਨ ਲਈ ਅਜੇਹੀ ਇਕ ਮਿਥਿਹਾਸਿਕ ਗਾਥਾ ਦਾ ਸਹਾਰਾ ਲੈਂਦੇ ਹਨ । ਜਦੋਂ ਪਰਸੁਰਾਮ ਨੇ ਫ਼ੈਸਲਾ ਕੀਤਾ ਕਿ ਖੱਤਰੀਆਂ ਦਾ ਧਰਤੀ ਉਤੋਂ ਸਫ਼ਾਇਆ ਕਰ ਦੇਣਾ ਹੈ ਤਾਂ ਇਹ ਲੜਾਕੀ ਜਮਾਤ ਖੇਤੀ ਬਾੜੀ ਅਥਵਾ ਪਸ਼ੂ ਪਾਲਣ ਵਿਚ ਲਗ ਗਈ ਤਾਂ ਕੇ ਉਹ ਬ੍ਰਾਹਮਣ ਪਰਸੂਰਾਮ ਦੇ ਗੁਸੇ ਅਤੇ ਫ਼ੈਸਲੇ ਤੋਂ ਆਪਣੇ ਆਪ ਨੂੰ ਬਚਾ ਸਕਣ । ਜਦੋਂ ਕਦੇ ਕਿਸੇ ਖਤਰੀ ਨੂੰ ਪੁਛਿਆ ਜਾਂਦਾ, "ਤੂੰ ਖਤਰੀ ਹੈ" ਤਾਂ ਉਹ ਜਵਾਬ ਦੇਂਦਾ, "ਮੈਂ ਨਾਂ" ਇਥੋਂ ਹੀ ਹੌਲੀ ਹੌਲੀ ਮੀਣਾ ਬਣ ਗਿਆ । ਮੀਣੀਆਂ ਵਿਚੋਂ ਪ੍ਰਾਪਤ ਇਕ ਰਿਵਾਜ ਅਜੇ ਵੀ ਇਸ ਮਿਥ ਨੂੰ ਸਿੱਧ ਕਰਦਾ ਹੈ । ਇਹ ਰਿਵਾਜ ਹੈ ਦੀਵਾਲੀ ਤੋਂ ਪਹਿਲਾਂ ਆਪਣੇ ਪਿਤਰਾਂ ਦੀ ਸ਼ਾਨ ਵਿਚ ਤਰਪਨ (ਪਾਣੀ) ਭੇਂਟ ਕਰਨਾ । ਇਹ ਰਸਮ ਦੀਵਾਲੀ ਤੋਂ ਇਕ ਦਿਨ ਪਹਿਲਾਂ ਅਰਥਾਤ ਕਤਕ ਮਹੀਨੇ ਦੇ ਅੰਧੇਰੇ ਅੱਧ ਦੇ ਚੌਦਵੇਂ ਦਿਨ ਤੇ ਹੁੰਦੀ ਹੈ । ਉਨ੍ਹਾਂ ਦਾ ਯਕੀਨ ਹੈ ਕਿ ਇਸ ਦਿਨ ਹੀ ਭਗਵਾਨ ਪਰਸੂਰਾਮ ਨੇ ਪਵਿਤਰ ਬਦ੍ਰਿਕ ਆਸ਼ਰਮ ਵਿਚ ਆਪਣਾ ਸਰੀਰ ਤਿਆਗਿਆ ਸੀ ।

ਰਾਜਸਥਾਨ ਦੀਆਂ ਅਨੇਕਾਂ ਜਾਤਾਂ, ਸ਼੍ਰੇਣੀਆਂ ਤੇ ਉਪ ਜਾਤਾਂ ਨੇ ਇਸੇ ਤਰ੍ਹਾਂ ਆਪਣੀ ਪੁਰਾਤਨ ਹੋਂਦ ਨੂੰ ਸਿੱਧ ਕਰਨ ਵਾਸਤੇ ਮਿਥ ਅਤੇ ਲਕ-ਕਹਾਣੀਆਂ ਘੜੀਆਂ ਹੋਈਆਂ ਹਨ। ਜਿਹੜੇ ਰਾਜਪੂਤ ਆਪਣਾ ਵੰਸੀ ਸੰਬੰਧ ਰਾਮਾਇਣ ਅਤੇ ਮਹਾਂਭਾਰਤ ਦੇ ਨਾਇਕਾਂ ਨਾਲ ਜੋੜਦੇ ਹਨ. ਉਹ ਪ੍ਰਸਿਧ ਹਨ। ਇਸੇ ਤਰ੍ਹਾਂ ਮਾਊਂਟ ਅਬੂ ਵਿਚੋਂ ਨਿਕਲੀ ਹੋਈ ਬਲੀਦਾਇਕ ਅੱਗਨੀ ਦੀ ਕਹਾਣੀ ਵੀ ਹੈ। ਇਸੇ ਪਵਿੱਤਰ ਅੱਗਨੀ ਵਿਚੋਂ ਰਾਜਪੂਤਾਂ ਦੀਆਂ ਚਾਰ ਜਾਤਾਂ : ਚੌਹਾਨ, ਸੋਲੰਕੀ, ਪਰਮਾਰ ਅਤੇ ਪ੍ਰਤੀਹਾਰ, ਹੋਈਆਂ ਮੰਨੀਆਂ ਜਾਂਦੀਆਂ ਹਨ।

ਹੁਣ ਅਸੀਂ ਰਾਜਸਸਾਨ ਦੇ ਆਮ ਲੋਕਾਂ ਦੇ ਮਿਥਿਹਾਸਿਕ ਵਿਸ਼ਵਾਸਾਂ ਬਾਰੇ ਵਿਚਾਰ ਕਰਾਂਗੇ। ਇਹ ਮਿਥਿਹਾਸਿਕ ਵਿਸ਼ਵਾਸ ਪ੍ਰਕ੍ਰਿਤੀ ਦੇ ਅਤੇ ਇਸ ਪਰਪੰਚ ਦੇ ਕੁਝ ਅਜਿਹੇ ਪਹਿਲੂਆਂ ਨਾਲ ਜੁੜੇ ਹੋਏ ਹਨ ਜਿਹਨਾਂ ਨੇ ਸਭਿਅਤਾ ਦੇ ਆਰੰਭ ਤੋਂ ਹੀ, ਮਨੁੱਖ ਨੂੰ ਅਸਚਰਜਤਾ ਨਾਲ ਭਰਿਆ ਹੈ ਅਤੇ ਉਮੀਦੀ ਨਾ-ਉਮੀਦੀ, ਪਿਆਰ, ਦੁਖ ਅਤੇ ਡਰ ਦੇ ਡੂੰਘੇ ਭਾਵਾਂ ਨੂੰ ਉਤੇਜਿਤ ਕੀਤਾ ਹੈ।

## ਕੁਦਰਤੀ ਪਸਾਰਾ

### ਬ੍ਰਹਮੰਡ

ਦੁਨੀਆਂ ਉਤੇ ਮਨੁੱਖ ਦੇ ਜਨਮ ਤੋਂ ਲੈ ਕੇ ਹੁਣ ਤਕ, ਬ੍ਰਹਮੰਡ ਨੂੰ ਸਮਝਣ, ਵਿਚਾਰਨ ਅਤੇ ਇਸ ਦੀ ਵਿਆਖਿਆ ਕਰਨ ਦੀ ਪ੍ਰਕ੍ਰਿਆ ਜਾਰੀ ਰਹੀ ਹੈ। ਮਨੁੱਖ ਲਈ ਸਭ ਤੋਂ ਵੱਡਾ ਵਿਸ਼ਵ ਵਿਦਿਆਲਾ ਬ੍ਰਹਮੰਡ ਹੈ ਅਤੇ ਇਹ ਉਸ ਲਈ ਗਿਆਨ ਦਾ ਅਸੀਮ ਭੰਡਾਰ ਹੈ। ਸੂਰਜ, ਚੰਨ, ਤਾਰੇ, ਹਵਾ, ਬਾਰਸ਼, ਪਹਾੜ, ਦਰਿਆ, ਨਾਲੇ ਪੁਲ, ਦਰੱਖਤ, ਝਾੜੀਆਂ, ਜਾਨਵਰ, ਪੰਛੀ, ਵੱਖ-ਵੱਖ ਮੌਸਮ ਅਤੇ ਬ੍ਰਹਮੰਡ ਦਾ ਹੋਰ ਬਹੁਤ ਕੁਝ ਮਨੁੱਖ ਲਈ ਗੁੰਝਲ ਬਣਿਆ ਹੋਇਆ ਹੈ। ਇਸੇ ਕਰਕੇ ਜੋ ਕੁਝ ਦੇਖਿਆ ਜਾ ਸਕਦਾ ਹੈ ਜਾਂ ਸੋਚਿਆ ਜਾ ਸਕਦਾ ਹੈ, ਉਸ ਬਾਰੇ ਮਨੁੱਖ ਨੇ ਆਪਣੀਆਂ ਅਕਾਂਖਿਆਵਾਂ ਅਨੁਸਾਰ ਵਿਚਾਰਧਾਰਾ ਬਣਾਈ ਹੈ ਅਤੇ ਉਸਦੀ ਵਿਆਖਿਆ ਕੀਤੀ ਹੈ। ਮਨੁੱਖ ਲਈ ਕੁਦਰਤ ਦੇ ਇਹ ਸਾਰੇ ਭਾਗ ਕ੍ਰਿਆਸ਼ੀਲ ਅਤੇ ਪ੍ਰਗਤੀਸ਼ੀਲ ਹਨ ਅਰਥਾਤ ਇਹ ਉਸਦੀ ਆਪਣੀ ਕ੍ਰਿਆਤਮਕਤਾ ਅਤੇ ਪ੍ਰਗਤੀਸ਼ੀਲਤਾ ਦਾ ਹਿੱਸਾ ਹਨ। ਇਸੇ ਕਰਕੇ, ਪ੍ਰਕ੍ਰਿਤੀ ਵਿਚੋਂ ਉਹ ਆਪਣਾ ਹੀ ਪ੍ਰਤੀਬਿੰਬ ਦੇਖਣ ਦਾ ਯਤਨ ਕਰਦਾ ਹੈ। ਉਸ ਲਈ ਧਰਤੀ ਚਟਾਨਾਂ ਅਤੇ ਮਿੱਟੀ ਦਾ ਬਣਿਆ ਹੋਇਆ ਕੇਵਲ ਇਕ ਸਖਤ ਮਾਦਾ ਹੀ ਨਹੀਂ ਬਲਕਿ ਇਕ ਮਾਂ ਹੈ ਜੋ ਧਰਤੀ ਉਤੇ ਪੈਦਾ ਹੋਣ ਵਾਲੀ ਵਸਤੂ ਨੂੰ ਜੀਉਂਦਾ ਰਖਦੀ ਹੈ।

ਪੁਰਾਤਨ ਮਨੁੱਖ ਪ੍ਰਕ੍ਰਿਤੀ ਦੇ ਪਸਾਰੇ ਨਾਲ ਕੁਦਰਤੀ ਅਤੇ ਪ੍ਰੀਵਰਤਕ ਰੰਗ ਨਾਲ ਸੰਪਰਕ ਵਿਚ ਆਉਂਦਾ ਹੈ। ਉਸ ਦਾ ਖਿਆਲ ਹੈ ਕਿ ਪ੍ਰਕ੍ਰਿਤੀ ਉਸ ਨੂੰ ਸਮਝਦੀ ਹੈ ਅਤੇ ਉਸ ਦੀਆਂ ਆਸਾਂ ਪੂਰੀਆਂ ਕਰਦੀ ਹੈ। ਇਸੇ ਲਈ ਉਹ ਪ੍ਰਕ੍ਰਿਤੀ ਦੀ ਪੂਜਾ ਕਰਦਾ ਹੈ ਅਤੇ ਸੁਖਦਾ ਹੈ। ਇਸ ਵਿਚ ਕੋਈ ਅਸਚਰਜਤਾ ਵਾਲੀ ਗੱਲ ਨਹੀਂ ਜੇ ਵੇਦ ਪ੍ਰਕ੍ਰਿਤੀ ਦੇ ਪਸਾਰੇ ਨੂੰ ਦੇਵਤਾ ਮੰਨਦੇ ਹਨ ਅਤੇ ਇਨ੍ਹਾਂ ਦੀ ਸ਼ਾਨ ਵਿਚ ਮੰਤਰ ਲਿਖੇ

ਹਨ। ਵੇਦਾਂ ਵਿਚ (ਬ੍ਰਹਮੰਡ, ਸੂਰਜ, ਚੰਨ, ਊਸ਼ਾ, ਸੰਧਿਆ) ਇਹ ਸਾਰੇ ਜੀਉਂਦੇ ਜਾਗਦੇ ਦੇਵਤਾ ਬਣ ਜਾਂਦੇ ਹਨ ਅਤੇ ਇਨ੍ਹਾਂ ਦਾ ਸਿਰਮੌਰ ਬ੍ਰਹਮੰਡ ਦਾ ਮਾਲਕ ਇੰਦਰ ਹੈ ਜੋ ਸ੍ਰਿਸ਼ਟੀ ਨੂੰ ਜੀਉਂਦਾ ਰਖਦਾ ਹੈ। ਰਾਜਸਥਾਨੀ ਲੋਕ ਗਾਥਾ ਵਿਚ ਇਹੀ ਇੰਦਰ ਦੇਵਤਾ ਹੈ ਜੋ ਬਾਰਸ਼ਾਂ ਅਥਵਾ ਮੌਨਸੂਨ ਨਾਲ ਸੰਬੰਧਿਤ ਸਭ ਕੁਝ ਉਤੇ ਨਿਯੰਤਰਣ ਰਖਦਾ ਹੈ।

ਇਕ ਹੋਰ ਧਿਆਨਯੋਗ ਗਲ ਇਹ ਹੈ ਕਿ ਰਾਜਸਥਾਨੀ ਲੋਕਧਾਰਾ ਪ੍ਰਕ੍ਰਿਤੀ ਨੂੰ ਕਿਸੇ ਇਕ ਦੀ ਮਲਕੀਅਤ ਨਹੀਂ ਸਮਝਦੀ ਹੈ। ਰਾਜਸਥਾਨ ਦੇ ਲੋਕ-ਗੀਤ ਤੇ ਲੋਕ-ਕਹਾਣੀਆਂ ਵਿਅਕਤੀ ਦੀਆਂ ਪ੍ਰਕ੍ਰਿਤੀ ਤੋਂ ਸੰਤੁਸ਼ਟ ਹੋਣ ਵਾਲੀਆਂ ਆਕਾਂਖਿਆਵਾਂ ਦੇ ਵਿਰੋਧ ਵਿਚ ਨਹੀਂ ਪਰ ਇਸ ਵਿਚ ਕੋਈ ਸ਼ੱਕ ਨਹੀਂ ਕਿ ਇਨ੍ਹਾਂ ਅੰਦਰ ਸਮੱਚੀ ਬਰਾਦਰੀ, ਪਿੰਡ ਜਾਂ ਇਲਾਕੇ ਦੀਆਂ ਭਾਵਨਾਵਾਂ ਹਨ। ਅਜਿੰਹੇ ਇਲਾਕੇ ਵਿਚ ਜਿਥੇ ਬਾਰਸ਼ਾਂ ਘੱਟ ਅਥਵਾ ਨਹੀਂ ਹੁੰਦੀਆਂ ਉਥੇ ਜਿਉਂ ਹੀ ਅਸਮਾਨ ਤੇ ਬੱਦਲ ਆਉਂਦਾ ਹੈ ਤਾਂ ਬਾਰਸ਼ ਦੇ ਦੇਵਤਾ ਇੰਦਰ ਦੀ ਉਦਾਰਤਾ ਅਤੇ ਵਡਿਆਈ ਨੂੰ ਯਾਦ ਕਰਦਿਆਂ ਹੋਇਆਂ ਕਿਸਾਨ ਆਪਣੀ ਸੋਕਾ ਮਾਰੀ ਧਰਤੀ ਵਿਚ ਹਲ ਚਲਾਉਣ ਲਈ ਉਤਸਾਹਿਤ ਹੋ ਜਾਂਦਾ ਹੈ।

ਆਪਣੇ ਗੀਤਾਂ, ਕਹਾਣੀਆਂ, ਨਾਚਾਂ, ਢਾਡੀਆਂ ਅਤੇ ਭੰਡਾਂ ਰਾਹੀਂ ਰਾਜਸਥਾਨੀ ਲੋਕ-ਗਾਥਾ ਬਹਾਦਰੀ ਦੀਆਂ ਆਕਾਂਖਿਆਵਾਂ ਨੂੰ ਪ੍ਰਗਟ ਕਰਦੀ ਹੈ। ਸਾਲ ਦੇ 12 ਮਹੀਨੇ ਹੀ ਇਹ ਆਪਣੀਆਂ ਇਛਾਵਾਂ ਦਾ ਪ੍ਰਗਟਾਵਾ ਮੰਗਦੀ ਹੈ।

## ਸੂਰਜ ਅਤੇ ਚੰਨ

ਸੂਰਜ ਵੈਦਕ ਦੇਵਤਾ ਹੈ। ਰਿਗ ਵੈਦ ਵਿਚ ਇਸ ਨੂੰ ਪ੍ਰਕਾਸ਼ ਦੇਣ ਵਾਲਾ ਅਤੇ ਹਨੇਰੇ ਨੂੰ ਖਤਮ ਕਰਨ ਵਾਲਾ ਦੇਵਤਾ ਮੰਨਿਆ ਗਿਆ ਹੈ। ਰਾਜਸਥਾਨੀ ਲੋਕ-ਗਾਥਾ, ਖਾਸ ਕਰਕੇ ਲੋਕ-ਗੀਤਾਂ, ਵਿਚ ਮਨੁੱਖੀ ਜ਼ਿੰਦਗੀ ਲਈ ਸੂਰਜ ਦੇਵਤਾ ਨੂੰ ਬਹੁਤ ਹੀ ਮਹੱਤਵਪੂਰਨ ਮੰਨਿਆ ਗਿਆ ਹੈ। ਬਹੁਤ ਸਾਰੇ ਲੋਕ-ਗੀਤਾਂ ਦਾ ਵਿਸ਼ੇ ਇਸ ਤਰ੍ਹਾਂ ਦਾ ਹੈ :

ਸੂਰਜ ਰੋਜ ਨਿਸ਼ਚਿਤ ਸਮੇਂ ਤੇ ਚੜ੍ਹਦਾ ਹੈ।ਇਹ ਬੜੀ ਵੱਡੀ ਵਿਚਤਰਤਾ ਹੈ। ਸੂਰਜ ਦੇ ਚੜ੍ਹਨ ਨਾਲ ਅੰਧੇਰਾ ਖਤਮ ਹੋ ਜਾਂਦਾ ਹੈ ਅਤੇ ਇੰਜ ਲਗਦਾ ਹੈ ਜਿਵੇਂ ਕਿਸੇ ਜਾਦੂ ਨਾਲ ਅਸਮਾਨ ਉਤੇ ਜੜੇ ਹੋਏ ਅਣਗਿਣਤ ਤਾਰੇ ਵੀ ਇਕਦਮ ਗੰਮ ਹੋ ਗਏ ਹਨ। ਸੂਰਜ ਚੜ੍ਹਦਾ ਹੈ ਤਾਂ ਜ਼ਿੰਦਗੀ, ਜਾਨਵਰ, ਪਸ਼ੂ-ਪੰਛੀ ਨਵੀਂ ਸ਼ਕਤੀ ਲੈ ਕੇ ਜਾਗਦੇ ਹਨ। ਹਰ ਜੀਵ ਮੁੜ ਕੰਮ ਤੇ ਆ ਜਾਂਦਾ ਹੈ। ਮਨੁੱਖੀ ਜਤਨ, ਸਖਤ ਮਿਹਨਤ, ਸੂਰਜ ਦੀਆਂ ਕਿਰਨਾਂ ਦੀ ਤਰ੍ਹਾਂ ਰੋਸ਼ਨ ਅਤੇ ਮਹਾਨ ਹਨ।

ਰਾਜਸਥਾਨ ਦੇ ਕਿਸਾਨ ਲਈ ਸੂਰਜ ਇਸ ਪ੍ਰਕ੍ਰਿਤਕ ਪਸਾਰੇ ਨਾਲੋਂ ਬਹੁਤ ਕੁਝ ਵੱਧ ਹੈ। ਉਸਦਾ ਕਾਰਜ-ਖੇਤਰ ਅਤੇ ਜੀਵਨ ਇਸ ਨਾਲ ਨੇੜਿਉਂ ਜੁੜਿਆ ਹੋਇਆ ਹੈ। ਸੂਰਜ ਦੇ ਉਗਣ ਨਾਲ ਉਹ ਖੇਤਾਂ ਵਿਚ ਜਾਂਦਾ ਤੇ ਇਸ ਦੇ ਡੁਬਣ ਨਾਲ ਉਹ ਘਰ ਆਉਂਦਾ ਹੈ। ਜੇ ਉਸ ਦੇ ਖੇਤ ਉਸ ਦੇ ਘਰ ਵਲੋਂ ਪੱਛਮ ਵਲ ਹੋਣ

ਤਾਂ ਉਹ ਇਸ ਨੂੰ ਦੇਵੀ ਬਖਸ਼ਿਸ਼ ਸਮਝਦਾ ਹੈ । ਕਿਉਂਕਿ ਇੰਜ ਜਾਣ ਅਤੇ ਅ ਉਣ ਲਗਿਆਂ ਉਸ ਦੀ ਪਿੱਠ ਸੂਰਜ ਵਲ ਹੋਏਗੀ । ਸੂਰਜ ਦੀ ਧੁੱਪ ਉਸ ਦੀਆਂ ਫ਼ਸਲਾਂ ਨੂੰ ਪਕ ਉਂਦੀ ਹੈ, ਉਸਦੇ ਡੰਗਰਾਂ ਲਈ ਚ ਰਾ ਪੈਦਾ ਕਰਦੀ ਹੈ ਅਤੇ ਉਸ ਅੰਦਰ ਬ ਰਸ਼ ਲਈ ਉਮੀਦ ਪੈਦਾ ਕਰਦੀ ਹੈ । ਅਨਪੜ ਰਾਜਸਥਾਨੀ ਕਿਸਾਨ ਵੀ ਇਹ ਜ ਣਦਾ ਹੈ ਕਿ ਧੁੱਪ, ਬਦਲ ਲਿਅ ਉਣ ਵਿਚ ਸਹਾਈ ਹੰਦੀ ਹੈ ਅਤੇ ਉਸਦੇ ਖੇਤਾਂ ਲਈ ਬਹੁਤ ਜ਼ਰੂਰੀ ਚੀਜ਼ ਬਾਰਸ਼ ਨੂੰ ਲਿਆਉਂਦੀ ਹੈ ।

ਰਿਗ ਵੇਦ ਵਿਚ ਸੱਤ ਘੋੜੇ ਸੂਰਜ ਦੇ ਰਥ ਨੂੰ ਖਿੱਚ ਰਹੇ ਹਨ ਦਾ ਚਿੱਤਰ ਮਿਲਦਾ ਹੈ । ਇਹੀ ਘੋੜੇ ਸੂਰਜ ਦੀਆਂ ਵੱਖ-ਵੱਖ ਕਿਰਣਾਂ ਵਿਚਲੇ ਰੰਗ ਹਨ । ਇਹ ਬੜੀ ਮਹੱਤਵਪੂਰਨ ਗੱਲ ਹੈ ਕਿ ਬੁਨਿਆਦੀ ਰੰਗ ਸੱਤ ਮੰਨੇ ਗਏ ਹਨ ਕਿਉਂਕਿ ਇਨ੍ਹਾਂ ਦਾ ਸੁਮੇਲ ਹੀ ਬਾਕੀ ਸਭ ਰੰਗਾਂ ਨੂੰ ਬਣ ਉਂਦਾ ਹੈ । ਤੱਤ ਰੂਪ ਵਿਚ ਜ਼ਿੰਦਗੀ ਦੇ ਸਾਰੇ ਰੂਪ ਇਨ੍ਹਾਂ ਸੱਤਾਂ ਰੰਗਾਂ ਦੁਆਰਾ ਪੇਸ਼ ਕੀਤੇ ਗਏ ਹਨ ।

ਰਿਗ ਵੇਦ ਦੀ ਤਰ੍ਹਾਂ ਰਾਜਸਥਾਨੀ ਵੀ ਸੂਰਜ ਨੂੰ, ਧਰਤੀ ਉਤੇ ਜੋ ਕੁਝ ਵੀ ਰਮਣੀਕ ਹੈ ਉਸਦ , ਦਾਤਾ ਮੰਨਦਾ ਹੈ । ਇਕ ਲੰਬਾ ਲੋਕ-ਗੀਤ ਸੂਰਜ ਅਤੇ ਉਸਦੀ ਰੇਨਾਡੇ ਦੀ ਉਸਤਤ ਨੂੰ ਪੇਸ਼ ਕਰਦਾ ਹੈ । ਸੂਰਜ ਨੂੰ ਉਪਜ ਉ ਸ਼ਕਤੀ ਮੰਨਿਆ ਹੈ ਅਤੇ ਪ੍ਰਸਿੱਧ ਲੋਕ-ਗੀਤ "ਸੂਰਜ ਦਾ ਗੀਤ" ਵਿਚ ਇਸ ਦੀ ਉਸਤਤ ਇੰਜ ਕੀਤੀ ਹੈ"[1]

ਚਿਟਾ-ਚਿਟਾ ਕੀ ਪਿਆ ਆਖੇਂ ?
ਜੰਗਲ ਵਿਚਲੀ ਰੂੰ ਹੈ ਚਿਟੀ,
ਸੂਰਜ ਦਾ ਘੋੜਾ ਹੈ ਚਿਟਾ,
ਰੈਨਾਡੇ, ਉਸਦੀ ਪਤਨੀ ਦੇ ਦੰਦ ਨੇ ਚਿਟੇ
ਚੜ੍ਹਦਾ ਭਰਿਆ ਨਾਲ ਹੈ ਚਾਨਣ
ਲਹਿੰਦਾ ਲਾਲ ਰੰਗੀਂ
ਗਊਆਂ ਚਰਣ ਨੂੰ ਜਾਣ
ਪੰਛੀ ਪਰਾਂ ਤੇ ਲੈਣ ਉਡਾਣ
ਦੇਵਤੇ ਅਤੇ ਧਰਮ ਨਾਲ ਸਾਡੇ ਸਾਥੀ ।
ਹੇ ਸਖੀਓ : ਬਾਬਲ ਘਰ ਢੋਲ ਪਿਆ ਵਜੇ
ਹੇ ਸਖੀਓ : ਸਹੁਰੇ ਘਰ ਖੁਸ਼ੀ ਮਨਾਈ ।
ਲਾਲ-ਲਾਲ ਕੀ ਪਿਆ ਆਖੋ ?
ਮੇਰੇ ਚੂੜੇ ਦਾ ਰੰਗ ਹੈ ਲਾਲ
ਸੂਰਜ ਦੇ ਘੋੜੇ ਦਾ ਰੰਗ ਲਾਲ

---

1. ਬਹਾਈਸ, ਡਬਲਿਊ, ਵੋਮੇਨਜ਼ ਫੋਕ-ਸਾਂਗਜ਼ ਆਫ ਰਾਜਪੂਤਾਨਾ, ਦਿੱਲੀ, 1960, ਪੰਨੇ 135-37

ਨੂੰਹ ਰੈਨਾਡੇ ਦੀਆਂ ਅੱਖਾਂ ਲਾਲ[1]
ਗਊਆਂ ਚਰਣ ਨੂੰ ਜਾਣ
ਕਾਲਾ-ਕਾਲਾ ਕੀ ਪਿਆ ਆਖੇਂ ?
ਜੰਗਲ ਦਾ ਕਾਂ ਹੈ ਕਾਲਾ
ਸੂਰਜ ਦਾ ਘੋੜਾ ਹੈ ਕਾਲਾ
ਨੂੰਹ ਰੈਨਾਡੇ ਦੇ ਵਾਲ ਨੇ ਕਾਲੇ
ਗਊਆਂ ਚਰਣ ਨੂੰ ਜਾਣ ।
ਪੀਲਾ-ਪੀਲਾ ਕੀ ਪਿਆ ਆਖੇਂ ?
ਪੀਲੀ ਮਸਰੀ ਦੀ ਦਾਲ
ਪੀਲਾ ਸੂਰਜ ਦਾ ਘੋੜਾ
ਨੂੰਹ ਰੈਨਾਡੇ ਦਾ ਬਾਣਾ ਪੀਲਾ
ਗਊਆਂ ਚਰਣ ਨੂੰ ਜਾਣ
ਹਰਾ-ਹਰਾ ਕੀ ਪਿਆ ਆਖੇਂ ?
ਜੰਗਲ ਦਾ ਘਾਹ ਹੈ ਹਰਾ
ਸੂਰਜ ਦਾ ਘੋੜਾ ਹੈ ਹਰਾ
ਨੂੰਹ ਰੈਨਾਡੇ ਦੀ ਕੁੱਖ ਹੈ ਹਰੀ
ਗਊਆਂ ਚਰਣ ਨੂੰ ਜਾਣ
ਪੰਛੀ ਪਰਾਂ ਤੇ ਲੈਣ ਉਡਾਣ
ਦੇਵਤੇ ਤੇ ਧਰਮ ਹਨ ਸਾਡੇ ਸਾਥੀ
ਹੇ ਸਖੀਓ । ਬਾਬਲ ਘਰ ਢੋਲ ਪਿਆ ਵਜੇ
ਹੇ ਸਖੀਓ । ਸਹੁਰੇ ਘਰ ਖੁਸ਼ੀ ਮਨਾਈ ।

**ਚਨ**

ਜਿਵੇਂ ਸੂਰਜ ਨੂੰ ਆਪਣੇ ਹੀ ਤੇਜ ਅਤੇ ਜਲੌ ਦਾ ਮਾਲਕ ਸਮਝਿਆ ਗਿਆ ਹੈ । ਉਹ ਹਾਥੀ ਨੂੰ ਮਣ ਦੇਂਦਾ ਹੈ ਤਾਂ ਕੀੜੀ ਨੂੰ ਦਾਣ ਵੀ ਦੇਂਦਾ ਹੈ । ਇਸੇ ਤਰ੍ਹਾਂ ਰਾਜਸਥਾਨੀ ਲੋਕ-ਗਾਥਾ ਨੇ ਚੰਨ ਨੂੰ ਕੋਮਲਤਾ, ਸੁੰਦਰਤਾ ਅਤੇ ਵੈਭਵ ਦੇ ਦੇਵਤੇ ਦੇ ਰੂਪ ਵਿਚ ਚਿਤਰਿਆ ਹੈ । ਸੂਰਜ ਦੀ ਤਰ੍ਹਾਂ ਚੰਦ ਕੁਆਰਾ ਨਹੀਂ । ਉਸ ਦੀ ਪਤਨੀ ਰੈਨਾਡੇ ਹੈ । ਪਰ ਲੋਕ-ਗਾਥਾ ਇਸ ਦੈਵੀ ਪਸਾਰੇ ਨੂੰ ਜੋੜੇ ਦੇ ਰੂਪ ਵਿਚ ਕਲਪਿਤ ਕਰਨ ਤੇ ਹੀ ਖਤਮ ਨਹੀਂ ਹੁੰਦੀ । ਇਹ ਸੂਰਜ ਅਤੇ ਚੰਨ ਦੋਹਾਂ ਨੂੰ ਹੀ ਮਨੁੱਖੀ ਸ਼ਕਲ

1. ਮਿਸਿਜ਼ ਬਹਾਈਸ ਦਾ ਇਹ ਖਿਆਲ ਕਿ ਰੈਨਾਡੇ ਨੂੰ ਪਹਿਲੇ ਬੰਦ ਵਿਚ ਪਤਨੀ ਕਹਿਣਾ ਤੇ ਫਿਰ ਨੂੰਹ ਕਹਿਣਾ ਇਹ ਅਸੰਗਤਾ, ਗਲਤ ਹੈ । ਜਿਵੇਂ ਕਿ ਉਹ ਆਪ ਹੀ ਕਹਿੰਦੇ ਹਨ ਕਿ ਹੋ ਸਕਦਾ ਹੈ ਇਥੇ ਇਕ ਨੂੰਹ ਦਾ ਜ਼ਿਕਰ ਹੋਵੇ ਜਿਸ ਦਾ ਨਾਮ ਸੂਰਜ ਦੀ ਪਤਨੀ ਵਾਲਾ ਹੋਵੇ ।
ਬਹਾਈਸ, ਡਬਲਿਯੂ, ਵੋਮੈਨਜ਼ ਫੋਕ-ਸਾਂਗਜ਼ ਆਫ਼ ਰਾਜਸਥਾਨ, ਦਿੱਲੀ, 1960, ਪੰਨਾ-7

ਵਿਚ ਕਲਪਦੀ ਹੈ। ਉਨ੍ਹਾਂ ਦਾ ਕਾਰ ਵਿਹਾਰ, ਉਨ੍ਹਾਂ ਦੀਆਂ ਖੁਸ਼ੀਆਂ, ਉਨ੍ਹਾਂ ਦੇ ਗ਼ਮ ਮਨੁੱਖਾਂ ਨਾਲੋਂ ਵੱਖਰੇ ਨਹੀਂ।

ਇਕ ਰਾਜਸਥਾਨੀ ਲੋਕ-ਗੀਤ ਵਿਚ, ਇਕ ਖ਼ੂਬਸੂਰਤ ਜੰਗਲ ਵਿਚ ਇਕ ਪੀਂਘ ਪਾਈ ਗਈ ਹੈ। ਇਸ ਦੀਆਂ ਡੋਰੀਆਂ ਸਿਲਕ ਦੀਆਂ ਹਨ। ਸੂਰਜ ਦੀ ਪਤਨੀ ਇਸ ਪੀਂਘ ਉਤੇ ਬੈਠਦੀ ਹੈ ਪਰ ਧਰਤੀ ਕੋਲੋਂ ਭਾਰ ਨਹੀਂ ਝਲਿਆ ਜਾਂਦਾ। ਇਸ ਕਰਕੇ ਇਸ ਨੂੰ ਸੂਰਜ ਝੁਲਾਉਂਦਾ ਹੈ ਅਤੇ ਇਹ ਅਸਮਾਨਾਂ ਵਿਚ ਉਡਦੀ ਹੈ। ਇਸੇ ਤਰ੍ਹਾਂ ਇਕ ਪੀਂਘ ਚੰਨ ਦੀ ਵਹੁਟੀ ਵਾਸਤੇ ਵੀ ਬਣਾਈ ਗਈ ਹੈ। ਚੰਨ ਲਲਕਾਰ ਮਾਰ ਕੇ ਇਸ ਨੂੰ ਝੂਟਾ ਦੇਂਦਾ ਹੈ ਤੇ ਇੰਜ ਪੀਂਘ ਅਸਮਾਨਾਂ ਵਿਚ ਉਡਦੀ ਹੈ।[1]

ਨਾ ਸੂਰਜ ਅਤੇ ਨਾ ਚੰਨ ਲੋਕਾਂ ਦੀ ਪਹੁੰਚ ਤੋਂ ਬਾਹਰ ਹਨ। ਉਹ ਬੱਚਿਆਂ ਨਾਲ ਖੇਡਦੇ ਹਨ, ਪੀਂਘਾਂ ਝੂਟਦੇ ਹਨ, ਨਾਚ ਕਰਦੇ ਹਨ ਅਤੇ ਲੋਕਾਂ ਦੀਆਂ ਇਛਾਵਾਂ ਪੂਰੀਆਂ ਕਰਦੇ ਹਨ। ਇਸੇ ਕਰਕੇ ਇਕ ਲੋਕ-ਗੀਤ ਵਿਚ ਮਾਂ ਸੂਰਜ ਨੂੰ ਬੇਨਤੀ ਕਰਦੀ ਹੈ ਕਿ ਮੇਰੀ ਧੀ ਸਹੁਰੇ ਜਾ ਰਹੀ ਹੈ। ਤੂੰ ਜ਼ਰਾ ਦੇਰੀ ਨਾਲ ਚੜ੍ਹ ਤਾਂਕਿ ਉਸ ਦੀ ਨਰਮ-ਨਰਮ ਚਮੜੀ ਤੇਰੀ ਸਖਤ ਗਰਮੀ ਵਿਚ ਝੁਲਸ ਨਾ ਜਾਵੇ। ਇਕ ਹੋਰ ਗੀਤ ਵਿਚ ਮਾਂ ਆਪਣੀ ਬਾਂਝ ਧੀ ਨੂੰ ਧੀਰਜ ਦੇਂਦੀ ਹੈ ਕਿ ਉਤਪਤੀ ਦਾ ਦੇਵਤਾ ਸੂਰਜ ਇਕ ਦਿਨ ਮੇਹਰਬਾਨ ਹੋ ਕੇ ਉਸ ਨੂੰ ਜ਼ਰੂਰ ਪੁੱਤਰ ਦੀ ਦਾਤ ਬਖਸ਼ੇਗਾ।

ਚੰਨ ਸੁੰਦਰਤਾ ਅਤੇ ਵੈਭਵ ਦਾ ਪ੍ਰਤੀਕ ਮੰਨਿਆਂ ਜਾਂਦਾ ਹੈ। ਇਸੇ ਕਰਕੇ ਰਾਜਸਥਾਨ ਵਿਚ ਦੁਲਹਨ ਨੂੰ ਚੰਦਰ ਬਦਨ ਅਤੇ ਦੁਲਹੇ ਨੂੰ ਸੂਰਜ ਮਲ[2] ਕਿਹਾ ਜਾਂਦਾ ਹੈ। ਸਾਰੇ ਮਾਪੇ ਆਪਣੇ ਪੁੱਤਰ ਲਈ ਸਰਦ ਦੇ ਸੰਪੂਰਣ ਚੰਨ ਵਰਗੀ ਨੂੰਹ ਲੱਭਣ ਅਤੇ ਧੀ ਲਈ ਚੜ੍ਹਦੇ ਸੂਰਜ ਵਰਗਾ ਤੇਜਮਾਨ ਪਤੀ ਲਭਣ ਲਈ ਪ੍ਰਯਤਨਸ਼ੀਲ ਰਹਿੰਦੇ ਹਨ। ਜਿਸ ਬਿਰਹਨ ਦਾ ਪਤੀ ਬਾਹਰ ਗਿਆ ਹੋਵੇ ਉਸ ਦੀ ਬਿਰਹਾ ਨੂੰ ਚੰਨ ਉਤੇਜਿਤ ਕਰਦਾ ਹੈ। ਇਸੇ ਕਰਕੇ ਉਹ ਚੰਨ ਨੂੰ ਬੱਦਲਾਂ ਪਿਛੇ ਲੁਕ ਜਾਣ ਲਈ ਬੇਨਤੀ ਕਰਦੀ ਹੈ, ਕਿਉਂਕਿ ਉਸ ਦੀ ਅਗਨੀ ਉਸ ਕੋਲੋਂ ਬਰਦਾਸ਼ਤ ਨਹੀਂ ਹੁੰਦੀ।

ਚੰਨ ਦਾ ਚੜ੍ਹਣਾ ਅਤੇ ਢਲਣਾ ਵੀ ਲੋਕ ਗੀਤਾਂ ਵਿਚ ਇਕ ਦਿਲਚਸਪ ਵਿਸ਼ੇ ਹੈ। ਇਕ ਵਿਧਵਾ ਆਪਣੀ ਕਿਸਮਤ ਨੂੰ ਅਧੇ ਚੰਨ ਨਾਲ ਤੁਲਨਾ ਦੇਂਦੀ ਹੈ। ਪਰ ਛੇਤੀ ਸਮਝ ਜਾਂਦੀ ਹੈ ਕਿ ਅੱਧਾ ਚੰਨ ਤਾਂ ਪੂਰਨਮਾਸ਼ੀ ਵਾਲੇ ਦਿਨ ਪੂਰਾ ਹੋ ਜਾਏਗਾ ਪਰ ਉਸ ਦੀ ਕਿਸਮਤ ਵਿਚ ਇਸ ਤਰ੍ਹਾਂ ਕਦੇ ਨਹੀਂ ਹੋਣਾ, ਇਹ ਲਾ-ਇਲਾਜ ਹੈ।

## ਤੂਫ਼ਾਨ ਅਤੇ ਬਾਰਿਸ਼

ਰਾਜਸਥਾਨ ਦਾ ਬਹੁਤਾ ਹਿਸਾ ਬਾਰਸ਼ ਦੀ ਲੋੜ ਵਿਚ ਰਹਿੰਦਾ ਹੈ। ਇਸ ਕਰਕੇ ਇਹ ਸਮਝਣਾ ਔਖਾ ਨਹੀਂ ਕਿ ਇਸ ਇਲਾਕੇ ਦੇ ਲੋਕ-ਗੀਤਾਂ ਵਿਚ ਅਜਿਹਾ ਕੋਈ ਮਹੱਤਵਪੂਰਨ ਜ਼ਿਕਰ ਨਹੀਂ ਜਿਸ ਵਿਚ ਕੁਦਰਤ ਦੇ ਅਜਿਹੇ ਗੁਸੇ ਦਾ ਜ਼ਿਕਰ

1. ਡੇਥਾ, ਵਿਜੈਦਾਨ, ਪਰੰਪਰਾ, ਜੋਧਪੁਰ, ਪੰਨੇ 84-85
2. -ਉਹੀ-

ਹੈ ਜੋ ਧਰਤੀ ਦੇ ਬਹੁਤੇ ਹਿਸੇ ਉਤੇ ਤਬਾਹੀ ਲਿਆਵੇ ਅਤੇ ਇਸ ਨੂੰ ਬਾਕੀ ਹਿਸਿਆਂ ਨਾਲੋਂ ਅੱਡ ਕਰ ਦੇਵੇ। ਪਿਛਲੇ ਕੁਝ ਸਾਲਾਂ ਵਿਚ ਇਥੇ ਜਿਹੜੇ ਤੂਫਾਨ ਆਏ ਹਨ ਉਹ ਕੁਦਰਤ ਦੇ ਨਹੀਂ ਮਨੁੱਖ ਦੀ ਪੈਦਾਵਾਰ ਹਨ। ਧਰਤੀ ਦੀ ਬੇਤੁਕੀ ਵਰਤੋਂ ਅਤੇ ਕੁਦਰਤੀ ਨਾਲਿਆਂ ਦੀ ਤੋੜ ਫੋੜ ਨਾਲ ਇੰਜ ਹੋਇਆ ਹੈ। ਰਾਜਸਥਾਨ ਦੇ ਪਿੰਡਾਂ ਦੇ ਲੋਕਾਂ ਲਈ ਬਾਰਸ਼ ਇੰਨੀ ਹੀ ਜ਼ਰੂਰੀ ਹੈ ਜਿੰਨੀ ਹਵਾ। ਉਨ੍ਹਾਂ ਦੀ ਖੁਰਾਕ ਅਤੇ ਖੁਸ਼ਹਾਲੀ ਸਿਰਫ਼ ਵਰਖਾ ਉਤੇ ਨਿਰਭਰ ਹੈ। ਸੋਕੇ ਅਤੇ ਗਰਮੀ ਦੇ ਲੰਮੇ ਸਮੇਂ ਵਿਚੋਂ ਨਿਕਲ ਕੇ ਜੋ ਖੁਸ਼ੀ ਅਤੇ ਸੁਖ ਇਹ ਲੋਕ ਮਹਿਸੂਸ ਕਰਦੇ ਹਨ ਉਸ ਦੀ ਕਲਪਨਾ ਸਹਿਜੇ ਹੀ ਕੀਤੀ ਜਾ ਸਕਦੀ ਹੈ ਭਾਵੇਂ ਬਿਆਨ ਨਹੀਂ ਕੀਤਾ ਜਾ ਸਕਦਾ। ਜਦੋਂ ਸੋਕੇ ਮਾਰੀ ਧਰਤੀ ਉਤੇ ਸਬਜ਼ ਦਰੀ ਵਿਛ ਜਾਂਦੀ ਹੈ ਤਾਂ ਲੋਕ ਅਸਚਰਜ ਅਨੰਦ ਵਿਚ ਆ ਜਾਂਦੇ ਹਨ।

ਬਾਰਸ਼ਾਂ ਦੇ ਮਹੀਨੇ ਸਾਉਣ ਵਿਚ ਰਾਜਸਥਾਨ ਦੀਆਂ ਔਰਤਾਂ ਆਪਣਾ ਬਹੁਤ ਹੀ ਮਨਭਾਉਂਦਾ ਤਿਓਹਾਰ ਤੀਜ ਮਨਾਉਂਦੀਆਂ ਹਨ। ਰੰਗਾਂ ਅਤੇ ਖੁਸ਼ੀਆਂ ਨਾਲ ਭਰਿਆ ਇਹ ਤਿਓਹਾਰ ਉਨ੍ਹਾਂ ਦੀ ਇਕ ਵਖਰੀ ਵਿਲੱਖਣਤਾ ਹੈ। ਇਹ ਮੌਸਮ ਹੋਰ ਕਈ ਮਹੱਤਵਪੂਰਨ ਤਿਓਹਾਰਾਂ, ਮੇਲਿਆਂ ਅਤੇ ਧਾਰਮਿਕ ਰਸਮਾਂ ਦਾ ਮੌਸਮ ਹੈ।

ਇਹ ਖੁਸ਼ੀ ਸਿਰਫ਼ ਔਰਤਾਂ ਤੱਕ ਹੀ ਸੀਮਤ ਨਹੀਂ ਬਲਕਿ ਵਿਆਪਕ ਹੈ। ਬਾਰਸ਼ ਦੇ ਪਹਿਲੇ ਛਿੱਟੇ ਨਾਲ ਹੀ ਪਿੰਡਾਂ ਦੇ ਛੋਟੇ-ਛੋਟੇ ਬੱਚੇ ਨੱਚਦੇ ਕੁੱਦਦੇ ਗਾਉਂਦੇ, ਆਪਣੇ ਘਰਾਂ ਵਿਚੋਂ ਬਾਹਰ ਨਿਕਲ ਆਉਂਦੇ ਹਨ।

ਆਉ ਆਉ ਹੇ ਬਾਬਾ ਮੀਂਹ
ਆ ਕੇ ਰੋਟੀ ਖਾ
ਤਲਿਆ ਪਰੌਂਠਾ ਖਾ

ਰਾਜਸਥਾਨ ਦੇ ਰੇਤਲੇ ਇਲਾਕੇ ਦਾ ਇਕ ਲੋਕ-ਗੀਤ ਪਤੀ-ਪਤਨੀ ਦੇ ਦਰਮਿਆਨ ਸੁਆਲ ਜੁਆਬ ਵਿਚ ਹੈ। ਪਤਨੀ ਆਪਣੇ ਪਤੀ ਕੋਲੋਂ ਮੋਤੀਆਂ ਦੀ ਮੰਗ ਕਰਦੀ ਹੈ। ਪਤੀ ਉਸ ਨੂੰ ਮੁੜ-ਮੁੜ ਕੇ ਯਕੀਨ ਦੁਆਉਂਦਾ ਹੈ ਕਿ ਜਿਉਂ ਹੀ ਬਾਰਸ਼ ਨੇ ਉਸ ਦੇ ਖੇਤਾਂ ਨੂੰ ਪਾਣੀ ਦਿਤਾ, ਉਹ ਉਸ ਦੇ ਸੁੰਦਰ ਸਰੀਰ ਨੂੰ ਗਹਿਣਿਆਂ ਨਾਲ ਲੱਦ ਦੇਵੇਗਾ। ਇਤਨੀ ਛੋਟੀ ਗੱਲ ਬਾਰੇ ਏਨੇ ਕਾਹਲੇ ਪੈਣ ਵਾਲੀ ਕੀ ਗੱਲ ਹੈ?

ਇਹ ਅਤੇ ਅਜਿਹੇ ਹੋਰ ਅਨੇਕਾਂ ਗੀਤ ਰਾਜਸਥਾਨ ਦੀ ਪਿਆਸੀ ਮਿੱਟੀ ਅਤੇ ਬਾਰਸ਼ਾਂ ਦੇ ਆਪਸੀ ਡੂੰਘੇ ਅਤੇ ਅਨਿੱਖੜ ਰਿਸ਼ਤੇ ਨੂੰ ਬਿਆਨ ਕਰਦੇ ਹਨ। ਜੇ ਬਾਰਸ਼ ਹੋਵੇਗੀ ਤਾਂ ਜੌਂ, ਬਾਜਰਾ, ਜਵਾਰ, ਅਰਥਾਤ ਖੁਰਾਕ ਬਹੁਤ ਹੋਵੇਗੀ ਅਤੇ ਖੂਹਾਂ ਵਿਚ ਮਨੁੱਖਾਂ ਲਈ ਅਤੇ ਟੋਬਿਆਂ ਵਿਚ ਡੰਗਰਾਂ ਲਈ ਪਾਣੀ ਹੋਵੇਗਾ। ਚਾਂਦੀ ਦੇ, ਸੋਨੇ ਦੇ ਗਹਿਣੇ, ਦੰਦ-ਖੰਡ ਦੀਆਂ ਚੂੜੀਆਂ ਅਤੇ ਰੰਗਾ-ਰੰਗ ਦੇ ਲਹਿਰੀਏ ਅਤੇ ਚਕਰੀਆਂ ਅਤੇ ਗੁਦਗੁਦੀ ਜੁੱਤੀ ਇਹ ਸਭ ਕੁਝ ਬਾਰਸ਼ ਉਤੇ ਨਿਰਭਰ ਹੈ। ਜੇ ਬਾਰਸ਼ ਨਾ ਆਵੇ ਤਾਂ ਕੁਝ ਵੀ ਨਹੀਂ। ਨਾ ਖੁਰਾਕ, ਨਾ ਕਪੜੇ, ਨਾ ਪਾਣੀ, ਨਾ ਗਹਿਣੇ, ਨਾ ਆਕਾਂਖਿਆਵਾਂ, ਨਾ ਪੂਰਤੀਆਂ।

ਕਾਲੀਦਾਸ ਨੇ ਬਦਲਦੇ ਹੋਏ ਮੌਸਮਾਂ ਦੇ ਪ੍ਰਸੰਗ ਵਿਚ ਕੁਦਰਤੀ ਨਜ਼ਾਰਿਆਂ ਦੀ ਤਬਦੀਲੀ ਅਤੇ ਇਸ ਦੇ ਮਨੁੱਖੀ ਮਨ ਉਤੇ ਪਏ ਪ੍ਰਭਾਵਾਂ ਨੂੰ ਆਪਣੀ ਰਚਨਾ ਰਿਤੂ ਸੰਹਾਰ ਵਿਚ ਬਿਆਨ ਕੀਤਾ ਹੈ। ਇਸੇ ਤਰ੍ਹਾਂ ਰਾਜਸਥਾਨੀ ਲੋਕ-ਗੀਤਾਂ ਵਿਚ ਵੀ 12 ਮਹੀਨਿਆਂ ਵਿਚ ਬਦਲਦੀ ਹੋਈ ਪ੍ਰਕ੍ਰਿਤੀ ਅਨੁਸਾਰ ਬਾਰਾਂਮਾਹ ਦੇ ਬਿਆਨ ਦਾ ਰਿਵਾਜ ਹੈ। ਇਹ ਗੱਲ ਮਹੱਤਵਪੂਰਨ ਹੈ ਕਿ ਇਸ ਗੀਤ ਦਾ ਆਰੰਭ ਮੌਨਸੂਨ ਦੇ ਪਹਿਲੇ ਮਹੀਨੇ ਹਾੜ (ਅਸਾੜ) ਤੋਂ ਸ਼ੁਰੂ ਹੁੰਦਾ ਹੈ।

ਚਿਰਾਂ ਤੋਂ ਉਡੀਕਦਿਆਂ ਇਹ ਮਹੀਨਾ ਆਇਆ।
ਬੱਦਲਾਂ ਨਾਲ ਭਰਿਆ ਆਸਮਾਨ
ਜੌਂ ਬੀਜਣ ਦਾ ਵੇਲਾ ਆਇਆ।
ਮਾਂ ਖੇਤਾਂ ਨੂੰ ਰੋਟੀ ਲਿਅ ਵੇ
ਕਿਹਾ ਸੁਹਣਾ ਮੌਸਮ ਲਿਆਂਦਾ ਰੱਬ ਨੇ।
ਇਹ ਮਹੀਨਾ ਸਾਵਣ ਦਾ।
ਜੌਂ ਦੇ ਬੀਜ ਨੇ ਫੁਟੇ
ਘਾਹ ਫੂਸ ਨੂੰ ਖੇਤਾਂ 'ਚੋਂ ਕੱਢੋ।
ਖਰਬੂਜੇ ਕਚਰੇ ਦੇ ਕੀੜੇ ਵਲ ਧਿਆਨ ਦਿਓ।
ਹੇ ਮੇਹਰਾਂ ਦੇ ਮਾਲਕ ! ਭਾਦੋਂ ਮਹੀਨਾ ਆਇਆ
ਨਾਲ ਏਸਦੇ ਖਰਬੂਜੇ ਪੱਕੇ ਤੇ ਮਿਠੇ ਹੋਏ,
ਮਿਠੇ ਹੋਏ ਤਰ ਤੇ ਬਾਜਰੇ ਦੇ ਸਗੋਰਸ।
ਹੇ ਮੇਹਰਾਂ ਦੇ ਮਾਲਕ ! ਹੁਣ ਮਹੀਨਾ ਅੱਸੂ ਆਇਆ
ਜੌਂ ਜੋ ਪੱਕੇ, ਪੱਕੀਆਂ ਆਸਾਂ ਤੇ ਉਮੀਦਾਂ
ਰਾਖਿਆਂ ਦੇ ਬੋਲ ਪਏ ਸੁਣੀਵਣ
ਰਾਖੇ ਰਾਤਾਂ ਖੇਤੀਂ ਕੱਟਣ।
ਹੇ ਮੇਹਰਾਂ ਦੇ ਮਾਲਕ ! ਹੁਣ ਮਹੀਨਾ ਕੱਤਕ ਆਇਆ
ਬਾਜਰੇ ਤੇ ਜਵਾਰ ਦੇ ਸਿੱਟੇ ਪਏ ਖਿਲਰੇ
ਆਉ ਰੱਜ ਰੱਜ ਕੇ ਖਾਈਏ
ਪੱਕੇ ਦਾਣੇ ਮੋਤੀਆਂ ਵਰਗੇ।
ਹੇ ਮੇਹਰਾਂ ਦੇ ਮਾਲਕ ! ਮਹੀਨਾ ਮਘਰ ਹੈ ਆਇਆ
ਕਰਜ਼ੇ ਉਤਾਰਨ ਦਾ ਮਹੀਨਾ
ਮਹਾਜਨ ਵਹੀਆਂ ਲੈ ਕੇ ਆਇਆ
ਸਾਨੂੰ ਕਰਜ਼ੇ ਤੋਂ ਮੁਕਤ ਕਰਾਵੇ।
ਹੇ ਮੇਹਰਾਂ ਦੇ ਮਾਲਕ ! ਮਹੀਨਾ ਪੋਹ ਹੈ ਆਇਆ
ਸਰਦੀ ਆਪਣੇ ਨਾਲ ਲਿਆਇਆ
ਮਾਘ ਨੇ ਪਾਣੀ ਬਰਫ਼ ਬਣਾਇਆ।

ਹੇ ਮੇਹਰਾਂ ਦੇ ਮਾਲਕ ! ਮਹੀਨਾ ਫਗਣ ਆਇਆ
ਮਾਲਕ ਕ੍ਰਿਸ਼ਨ ਸਖੀਆਂ ਨਾਲ ਫਗਣ ਪਿਆ ਖੇਡੇ
ਜੀਵਨ ਖੁਸ਼ੀਆਂ ਆਨੰਦ ਬਣਾਇਆ ।
ਹੇ ਮੇਹਰਾਂ ਦੇ ਮਾਲਕ ! ਮਹੀਨਾ ਚੇਤਰ ਆਇਆ
ਚੰਪਾ ਖੁਸ਼ਬੂ ਖਿਲਾਰੇ ਤੇ ਮੋਰ ਪਿਆ ਪੈਲਾਂ ਪਾਵੇ
ਭਾਵੇਂ ਮੀਂਹ ਨਹੀਂ ਹੈ, ਰੁੱਖਾਂ ਤੇ ਫੱਲ ਪੱਤੇ ਆਏ ।
ਹੇ ਮੇਹਰਾਂ ਦੇ ਮਾਲਕ ! ਮਹੀਨਾ ਵਿਸਾਖ ਹੈ ਆਇਆ
ਸੜਦੀ ਧੁਪ ਕੱਢੇ ਪਸੀਨਾ,
ਰੁੱਖਾਂ ਦੀ ਛਾਂ ਮਾਣਨ ਨੂੰ ਚਿਤ ਧਾਇਆ ।
ਹੇ ਮੇਹਰਾਂ ਦੇ ਮਾਲਕ ! ਮਹੀਨਾ ਜੇਠ ਹੈ ਆਇਆ
ਪਰ ਖੇਜੜੀ ਤੇ ਚੜ੍ਹਣ ਤੇ
ਮਿਠੇ ਖੋਖੇ ਖਾਣ ਦਾ ਮੌਸਮ ਆਇਆ
ਹੇ ਮੇਹਰਾਂ ਦੇ ਮਾਲਕ !

ਰਾਜਸਥਾਨ ਦੇ ਕਿਸਾਨ ਦਾ ਇਹ ਸਾਲਾਨਾ ਕਲੈਂਡਰ ਹੈ । ਬਾਰਸ਼ਾਂ ਦੇ ਪਹਿਲੇ ਮਹੀਨੇ ਦੀ ਰੁਤ ਦੇ ਦੁਆਲੇ ਸਮੇਂ ਦਾ ਚੱਕਰ ਘੁੰਮਦਾ ਹੈ ।

ਰਾਜਸਥਾਨ ਦੇ ਪੇਂਡੂ ਲੋਕ ਆਮ ਤੌਰ ਤੇ ਧੋਖੇਬਾਜ਼ ਬੱਦਲ ਤੋਂ ਧੋਖਾ ਖਾ ਜਾਂਦੇ ਹਨ । ਇਹ ਬਾਰਸ਼ ਦੀਆਂ ਉਮੀਦਾਂ ਪੂਰੀਆਂ ਕਰਨ ਦੀ ਥਾਂ ਤੇ ਸੋਕਾ ਅਤੇ ਕਾਲ ਲਿਆਉਂਦਾ ਹੈ । ਧਰਤੀ ਦੇ ਪੱਤਰ ਬਾਰਸ਼ ਲਿਆਉਣ ਵਾਲੇ ਬੱਦਲਾਂ ਦੀ ਆਸ ਵਿਚ ਮੁੜ-ਮੁੜ ਕੇ ਅਕਾਸ਼ ਵਲ ਦੇਖਦੇ ਹਨ । ਕਿਉਂਕਿ ਬੱਦਲ ਸਿਰਫ਼ ਪਾਣੀ ਹੀ ਨਹੀਂ ਲਿਆਉਂਦੇ ਬਲਕਿ ਉਨ੍ਹਾਂ ਲਈ ਪ੍ਰਾਣ ਲੈ ਆਉਂਦੇ ਹਨ । ਮੌਨਸੂਨ ਦੀਆਂ ਹਵਾਵਾਂ ਉਨ੍ਹਾਂ ਨੂੰ ਆਉਣ ਵਾਲੀਆਂ ਬਾਰਸ਼ਾਂ ਦਾ ਸੁਨੇਹਾ ਦੇਂਦੀਆਂ ਹਨ ਅਤੇ ਉਹ ਸੂਰਜ ਵਲ ਤੇ ਉਤਰੀ ਹਵਾਵਾਂ ਵਲ ਆਪਣੇ ਭਰਾ ਅਤੇ ਪੂਰਬੀ ਵਲ ਆਪਣੀ ਭੈਣ ਦੀ ਤਰ੍ਹਾਂ ਦੇਖਦੇ ਹਨ । ਪੁਰਾਤਨ ਮਨੁੱਖ ਪ੍ਰਕ੍ਰਿਤੀ ਜਾਂ ਪ੍ਰਕ੍ਰਿਤੀ ਦੇ ਤੱਤਾਂ ਵਲ ਇੰਜ ਹੀ ਵੇਖਦਾ ਸੀ । ਉਹ ਇਨ੍ਹਾਂ ਨੂੰ ਆਪਣੇ ਪਰਿਵਾਰ ਦੇ ਜੀਆਂ ਦੀ ਤਰ੍ਹਾਂ ਇਨਸਾਨੀ ਸ਼ਕਲਾਂ ਦੇ ਲੈਂਦਾ ਸੀ । ਧਰਤੀ ਉਸ ਦੀ ਮਾਂ ਅਤੇ ਆਸਮਾਨ ਉਸ ਦਾ ਪਿਓ ਹੈ । ਇੰਜ ਬਾਰਸ਼ਾਂ ਨਾਲ ਭਰੀਆਂ ਹੋਈਆਂ ਹਵਾਵਾਂ ਧਰਤੀ ਦੇ ਪੁੱਤਰਾਂ ਲਈ ਭਰਾ ਅਤੇ ਭੈਣਾਂ ਹਨ । ਉਹ ਆਪਣੇ ਲੋਕ-ਗੀਤਾਂ ਰਾਹੀਂ ਇਨ੍ਹਾਂ ਹਵਾਵਾਂ ਅੱਗੇ ਜਾਚਨਾ ਕਰਦੇ ਹਨ ਕਿ ਇਹ ਆਉਣ ਅਤੇ ਉਨ੍ਹਾਂ ਦੇ ਖੇਤਾਂ, ਖੂਹਾਂ, ਤਲਾਬਾਂ ਅਤੇ ਟੋਭਿਆਂ ਨੂੰ ਪਾਣੀ ਨਾਲ ਭਰ ਦੇਣ ।

ਰਾਜਸਥਾਨ ਦੀ ਲੋਕ-ਗਾਥਾ ਬਾਰਸ਼ ਦਾ ਮਾਨਵੀਕਰਨ ਸਿਰਫ਼ ਇਕ ਦੇਵਤੇ ਦੇ ਰੂਪ ਵਿਚ ਹੀ ਨਹੀਂ ਕਰਦੀ ਬਲਕਿ ਇਕ ਬਾਦਸ਼ਾਹ ਅਤੇ ਇਨਸਾਨ ਦੇ ਰੂਪ ਵਿਚ ਵੀ ਕਰਦੀ ਹੈ । ਜਦੋਂ ਬਾਰਸ਼ ਆਉਂਦੀ ਹੈ ਤਾਂ ਇਕ ਰਾਜਸਥਾਨੀ ਇਸ ਦਾ ਸੁਆਗਤ ਵਿਸ਼ੇਸ਼ ਪ੍ਰਾਹੁਣੇ ਦੀ ਤਰ੍ਹਾਂ ਕਰਦਾ ਹੈ ਅਤੇ ਉਸ ਨੂੰ ਹਰ ਕਿਸਮ ਦੀ ਪ੍ਰਾਹੁਣਚਾਰੀ ਅਤੇ ਰਸਮਾਂ ਨਾਲ ਜੀ ਆਇਆਂ ਕਹਿੰਦਾ ਹੈ । ਰਾਜਸਥਾਨ ਦੇ ਉਹ

ਲੋਕ-ਗੀਤ ਜਿਹੜੇ ਇੰਦਰ ਰਾਜੇ ਨੂੰ ਸੰਬੋਧਿਤ ਹਨ, ਉਹ ਪੁਰਾਤਨ ਮਨੁੱਖ ਦੇ ਕੁਦਰਤ ਵਿਚਲੇ ਵਿਸ਼ਵਾਸ਼ ਦਾ ਪ੍ਰਮਾਣ ਹਨ। ਉਸ ਦੇ ਖਿਆਲ ਵਿਚ ਕੁਦਰਤ ਉਸ ਦੀ ਚੇਤਨਾ ਦਾ ਹਿਸਾ ਹੈ ਅਤੇ ਇਹ ਉਸ ਦੀਆਂ ਇਛਾਵਾਂ ਦੀ ਪੂਰਤੀ ਲਈ ਹੀ ਕਰਮਸ਼ੀਲ ਹੋਏਗੀ।

**ਦਰਿਆ**

ਜਿਵੇਂ ਪ੍ਰਕ੍ਰਿਤੀ ਦੇ ਬਾਕੀ ਹਿਸੇ ਰਿਸ਼ਤੇਦਾਰਾਂ ਦੀ ਤਰ੍ਹਾਂ ਸਤਿਕਾਰੇ ਜਾਂਦੇ ਹਨ, ਇਸੇ ਤਰ੍ਹਾਂ ਦਰਿਆ ਵੀ ਸਤਿਕਾਰਯੋਗ ਹਨ ਅਤੇ ਆਮ ਤੌਰ ਤੇ ਦਰਿਆ ਦੇ ਨਾਂ ਤੋਂ ਪਹਿਲਾਂ ਸ਼ਬਦ ਮਾਂ ਇਸ ਨਾਲ ਜੋੜ ਦਿਤਾ ਜਾਂਦਾ ਹੈ। ਭਾਵੇਂ ਰਾਜਸਥਾਨ ਰੇਤਲਾ ਇਲਾਕਾ ਹੈ ਅਥਵਾ ਦਰਿਆਵਾਂ ਦਾ ਇਲਾਕਾ ਨਹੀਂ, ਫਿਰ ਵੀ ਜਦੋਂ ਕਿਤੇ ਵਿਛਰੀ ਹੋਈ ਧਰਤੀ ਦੀ ਇਕਾਈ ਨੂੰ ਕੋਈ ਪਹਾੜੀ ਤੋੜਦੀ ਹੈ ਅਤੇ ਥੋੜ੍ਹੀ ਜਿਹੀ ਬਾਰਸ਼ ਵੀ ਜਦੋਂ ਕਿਸੇ ਨਾਲੇ ਨੂੰ ਭਰ ਕੇ ਵਹਾਉਂਦੀ ਹੈ ਤਾਂ ਇਸ ਦੇ ਕਿਨਾਰੇ ਉਤੇ ਰਹਿਣ ਵਾਲੇ ਪੇਂਡੂ ਲੋਕ ਖੁਸ਼ੀ ਨਾਲ ਭਰ ਜਾਂਦੇ ਹਨ। ਇਤਨਾ ਪਾਣੀ ਵੀ ਉਨ੍ਹਾਂ ਲਈ ਬਹੁਤ ਲਾਭਦਾਇਕ ਹੈ ਅਤੇ ਇਸ ਲਈ ਪਿੰਡ ਦੇ ਸਾਧਾਰਣ ਲੋਕ ਰੱਬ ਦੇ ਸ਼ੁਕਰਗੁਜ਼ਾਰ ਹੁੰਦੇ ਹਨ। ਇਸ ਪਾਣੀ ਨਾਲ ਖੂਹਾਂ ਵਿਚਲਾ ਪਾਣੀ ਉਪਰ ਆ ਜਾਂਦਾ ਹੈ ਅਤੇ ਬਾਰਸ਼ਾਂ ਦੀ ਰੁੱਤ ਖਤਮ ਹੋਣ ਤੋਂ ਬਾਅਦ ਨਾਲੇ ਦੇ ਸੁਕ ਜਾਣ ਦੇ ਬਾਵਜੂਦ, ਇਸ ਦੇ ਨੇੜੇ ਤੇੜੇ ਦੇ ਟੋਭਿਆਂ ਵਿਚ ਡੰਗਰਾਂ ਲਈ ਪਾਣੀ ਖੜਾ ਰਹਿੰਦਾ ਹੈ।

ਰਾਜਸਥਾਨ ਲਈ ਪਾਣੀ ਦਾ ਬਹੁਤ ਮਹੱਤਵ ਹੈ ਅਤੇ ਦਰਿਆ ਜਿਹੜੇ ਫ਼ਸਲਾਂ ਲਈ ਪਾਣੀ ਲਿਆਉਂਦੇ ਹਨ (ਖਾਸ ਤੌਰ ਤੇ ਸੇਲਾਬਾਂ ਰਾਹੀਂ, ਜਿਵੇਂ ਰਾਜ ਦੇ ਪੂਰਬੀ ਭਾਗ ਵਿਚ ਸੈਲਾਬ ਲਿਆਉਣ ਵਾਲਾ ਦਰਿਆ ਰੁਪ ਰੇਲ ਹੈ ਅਤੇ ਇਸ ਦਾ ਨਿਰੁਕਤੀਗਤ ਅਰਥ ਧਨ ਦੇਣ ਵਾਲਾ ਜਾਂ ਚਾਂਦੀ ਦਾ ਛਿੜਕਾ ਕਰਨ ਵਾਲਾ ਵਹਾ ਹੈ) ਬਹੁਤ ਲਾਭਕਾਰੀ ਹਨ। ਇਸੇ ਤਰ੍ਹਾਂ ਪੱਛਮੀ ਇਲਾਕੇ ਦੇ ਰਹਿਣ ਵਾਲੇ ਲੂਣੀ ਦਰਿਆ (ਨਮਕੀਨ ਪਾਣੀ ਦਾ ਬਹਾਵ) ਪ੍ਰਤੀ ਬੜੀ ਸ਼ਰਧਾ ਰਖਦੇ ਹਨ। ਉਹਨਾਂ ਲਈ ਇਹ ਪ੍ਰਾਣਾਂ ਦਾ ਸੋਮਾ ਹੈ। ਗਰਮੀਆਂ ਵਿਚ ਪਾਣੀਆਂ ਦੇ ਇਹ ਸੋਮੇ ਸੁਕ ਜਾਂਦੇ ਹਨ ਪਰ ਖੁਸ਼ਕ ਅਤੇ ਪਸਰੀ ਹੋਈ ਧਰਤੀ ਨੂੰ ਥੋੜ੍ਹਾ ਜਿਹਾ ਪੁਟਨ ਨਾਲ ਇਸ ਵਿਚੋਂ ਪਾਣੀ ਨਿਕਲ ਆਉਂਦਾ ਹੈ। ਔਰਤਾਂ ਇਸ ਪਾਣੀ ਨੂੰ ਘੜਿਆਂ ਵਿਚ ਭਰ ਕੇ ਲੈ ਆਉਂਦੀਆਂ ਹਨ।

ਦਰਿਅ ਵਾਂ ਨਾਲ ਜੁੜੀ ਹੋਈ ਇਸ ਭਾਵਨਾ ਕਰਕੇ ਹੀ ਸਾਰੇ ਭਾਰਤ ਵਿਚ ਪਿੰਡਾਂ ਦੇ ਲੋਕ ਦਰਿਆ ਨੂੰ ਧਾਰਮਿਕ ਸ਼ਰਧਾ ਨਾਲ ਵੇਖਦੇ ਹਨ। ਗੰਗਾ ਇਕ ਦੈਵੀ ਨਦੀ ਹੈ ਜਿਹੜੀ ਬੈਕੁੰਠ ਵਿਚੋਂ ਉਤਰਦੀ ਹੋਈ ਸ਼ਿਵਜੀ ਦੀਆਂ ਜਟਾਂ ਵਿਚੋਂ ਪ੍ਰਗਟ ਹੋਈ ਹੈ। ਰਾਜਸਥਾਨ ਦੇ ਦੂਰ ਦੁਰਾਡੇ ਅਤੇ ਰੇਤਲੇ ਇਲਾਕੇ ਵਿਚ ਵੀ ਹਰ ਆਦਮੀ ਗੰਗਾ ਮਾਂ ਦੀ ਪਵਿਤਰਤਾ ਤੋਂ ਜਾਣੂ ਹੈ। ਇਸੇ ਕਰਕੇ ਹਰਦੁਆਰ ਦੀ ਯਾਤਰਾ ਅਤੇ ਪਵਿੱਤਰ ਪ ਣੀਆਂ ਵਿਚ ਇਕ ਡੁਬਕੀ ਇਕ ਸ਼ੁਭ ਕੰਮ ਸਮਝਿਆ ਜਾਂਦਾ ਹੈ। ਇਹ ਡੁਬਕੀ ਨ੍ਹਾਉਣ ਵਾਲਿਆਂ ਨੂੰ ਹੀ ਨਹੀਂ ਤਾਰਦੀ ਬਲਕਿ ਉਨ੍ਹਾਂ ਦੇ ਵਡੇ ਵਡੇਰਿਆਂ ਨੂੰ ਵੀ ਤਾਰਦੀ ਹੈ। ਉਸ ਲਈ ਜ਼ਰੂਰੀ ਹੈ ਕਿ ਇਥੇ ਉਹ ਆਪਣੇ ਵਡੇਰਿਆਂ ਨੂੰ ਯਾਦ

ਕਰੇ ਅਤੇ ਜਲ ਭੇਂਟ ਕਰੇ। ਜਿਹੜਾ ਇਹ ਯਾਤਰਾ ਕਰੇ ਅਤੇ ਆਉਂਦਾ ਹੋਇਆ ਪਵਿੱਤਰ ਗੰਗਾ ਜਲ ਦੀ ਇਕ ਬੋਤਲ ਨਾਲ ਲੈ ਆਵੇ, ਉਸ ਨੂੰ ਪਰਿਵਾਰ ਅਤੇ ਸਾਰੀ ਬਰਾਦਰੀ ਵਿਚ ਭਗੀਰਥ ਕਹਿ ਕੇ ਸਲਾਹਿਆ ਜਾਂਦਾ ਹੈ। ਉਸ ਨੂੰ ਉਸ ਦੀ ਅਤੇ ਗੰਗਾ ਮਾਂ ਦੀ ਤਾਰੀਫ ਵਿਚ ਗਾਏ ਜਾ ਰਹੇ ਲੋਕ-ਗੀਤਾਂ ਦੀ ਰਸਮ ਨਾਲ ਜੀ ਆਇਆਂ ਕਿਹਾ ਜਾਂਦਾ ਹੈ। ਗੰਗਾ ਜਲ ਦੀ ਬੋਤਲ ਨੂੰ ਧਰਤੀ ਉਤੇ ਨਹੀਂ ਰਖਿਆ ਜਾਂਦਾ। ਉਸ ਨੂੰ ਇਕ ਰੰਗਦਾਰ ਅਤੇ ਸਜਾਈ ਹੋਈ ਟੋਕਰੀ ਵਿਚ ਪਾ ਕੇ ਸਿਰ ਉਤੇ ਰਖ ਕੇ ਲਿਆਇਆ ਜਾਂਦਾ ਹੈ ਅਤੇ ਘਰ ਦੀ ਲਛਮੀ ਅਰਥਾਤ ਪਤਨੀ ਨੂੰ ਦਿਤਾ ਜਾਂਦਾ ਹੈ। ਉਹ ਇਸ ਨੂੰ ਪੂਰੇ ਸਤਿਕਾਰ ਨਾਲ ਕਿਸੇ ਉਚੀ ਥਾਂ ਤੇ ਰਖਦੀ ਹੈ। ਇਸ ਬੋਤਲ ਨੂੰ ਖੋਲ੍ਹਣ ਲਈ ਧਾਰਮਿਕ ਰਸਮਾਂ ਜਿਵੇਂ ਪੂਜਾ ਅਤੇ ਹਵਨ ਕੀਤੇ ਜਾਂਦੇ ਹਨ ਅਤੇ ਇਸ ਤੋਂ ਬਾਅਦ ਸਮਰਥਾ ਅਨੁਸਾਰ ਬਰਾਦਰੀ ਨੂੰ ਰੋਟੀ ਦਿਤੀ ਜਾਂਦੀ ਹੈ।

ਗੰਗਾ ਵਿਚ ਮਰੇ ਦੇ ਫੁੱਲ ਜਾਂ ਇਨ੍ਹਾਂ ਦਾ ਕੁਝ ਹਿਸਾ ਪਾਇਆ ਜਾਂਦਾ ਹੈ। ਇਹ ਸੋਚ ਕੇ ਕਿ ਗੰਗਾ ਇਸ ਨੂੰ ਸਮੁੰਦਰ ਵਿਚ ਤੇ ਅਖ਼ੀਰ ਤੇ ਬੈਕੁੰਠ ਵਿਚ ਲੈ ਜਾਵੇਗੀ। ਜੇ ਇਹ ਫੁੱਲ ਛੇਤੀ ਨਾ ਪਹੁੰਚਾਏ ਜਾ ਸਕਣ ਤਾਂ ਇਨ੍ਹਾਂ ਨੂੰ ਇਕ ਕਪੜੇ ਵਿਚ ਬੰਨ੍ਹ ਕੇ ਕਿਸੇ ਦੇ ਹੱਥੀਂ, ਜੋ ਅਜਿਹੇ ਕਿਸੇ ਮਕਸਦ ਲਈ ਕਦੇ ਜਾਂਦਾ ਹੈ, ਭੇਜ ਦਿਤੇ ਜਾਂਦੇ ਹਨ। ਰਾਜਸਥਾਨ ਵਿਚ ਜਦੋਂ ਮਨੁੱਖ ਦਾ ਅੰਤ ਨੇੜੇ ਹੋਏ ਤਾਂ ਉਸ ਦੇ ਮੂੰਹ ਵਿਚ ਗੰਗਾ ਜਲ ਦਾ ਇਕ ਚਮਚਾ ਪਾਇਆ ਜਾਂਦਾ ਹੈ।

ਗੰਗਾ ਦੀ ਤਰ੍ਹਾਂ ਜਮਨਾ ਨੂੰ ਵੀ ਪਵਿੱਤਰ ਸਮਝਿਆ ਜਾਂਦਾ ਹੈ। ਮਥਰਾ ਨੂੰ ਬਿੰਦਰਾਬਨ ਕੋਲ ਗੋਕਲ ਦੇ ਭਗਵਾਨ ਕ੍ਰਿਸ਼ਨ ਅਤੇ ਉਸ ਦੇ ਗੁਆਲੇ ਸਾਥੀਆਂ ਦੀਆਂ ਖੇਡਾਂ ਨਾਲ ਜੋੜਿਆ ਹੋਇਆ ਹੈ। ਇਸ ਦਰਿਆ ਨੂੰ ਯਮ ਦੀ ਭੈਣ ਮੰਨਿਆ ਜਾਂਦਾ ਹੈ। ਭਾਈ ਦੂਜ ਵਾਲੇ ਦਿਨ ਜੇ ਭਰਾਵਾਂ ਨੂੰ ਭੋਜਨ ਖੁਆਇਆ ਜਾਵੇ ਅਤੇ ਭੈਣਾਂ ਨਾਲ ਹੋਣ ਤਾਂ ਇਸ ਦੇ ਕਿਨਾਰੇ ਦੀ ਯਾਤਰਾ ਪਵਿੱਤਰ ਮੰਨੀ ਜਾਂਦੀ ਹੈ। ਭਰਾ ਜੁਆਬ ਵਿਚ ਆਪਣੀਆਂ ਭੈਣਾਂ ਦਾ ਗਹਿਣਿਆਂ ਅਤੇ ਕਪੜਿਆਂ ਨਾਲ ਸਤਿਕਾਰ ਕਰਦੇ ਹਨ।

ਗੰਗਾ ਅਤੇ ਜਮਨਾ ਦੋਨੋਂ ਦਰਿਆ ਰਾਜਸਥਾਨ ਦੇ ਆਮ ਲੋਕਾਂ ਦੇ ਦਿਲ ਦੇ ਬਹੁਤ ਨੇੜੇ ਹਨ। ਪਰ ਇਹ ਦੋਵੇਂ ਰਾਜਸਥਾਨ ਤੋਂ ਇਤਨੇ ਦੂਰ ਹਨ ਕਿ ਉਥੇ ਪਹੁੰਚਣਾ ਸੌਖਾ ਨਹੀਂ। ਉਂਜ ਰਾਜਸਥਾਨ ਦੇ ਪੇਂਡੂ ਲੋਕਾਂ ਨੇ ਅਪਣੇ ਨੇੜੇ ਦੇ ਦਰਿਆਵਾਂ ਨਾਲ ਉਹੀ ਪਵਿੱਤਰਤਾ ਅਤੇ ਵਡਿਆਈ ਜੋੜ ਕੇ ਇਸ ਦੂਰੀ ਨੂੰ ਘਟਾਇਆ ਹੋਇਆ ਹੈ। ਇੰਜ ਚੰਬਲ, ਬਨਸ, ਮਹੀ, ਸੋਮ, ਪਾਰਬਤੀ, ਬੰਨ ਗੰਗਾ ਅਤੇ ਹੋਰ ਛੋਟੇ-ਛੋਟੇ ਦਰਿਆ ਜਿਵੇਂ ਜੈਪੁਰ ਦੇ ਨੇੜੇ ਬੰਦੀ ਆਦਿ ਸਾਰੇ ਸਤਿਕਾਰ ਦੇ ਪਾਤਰ ਹਨ ਅਤੇ ਇਨ੍ਹਾਂ ਨੂੰ ਮਾਵਾਂ ਸਮਝਿਆ ਜਾਂਦਾ ਹੈ। ਚੰਬਲ ਦਰਿਆ ਦੇ ਕਿਨਾਰਿਆਂ ਤੇ ਕਈ ਐਸੇ ਥਾਂ ਹਨ ਜਿਨ੍ਹਾਂ ਨੂੰ ਪਵਿੱਤਰ ਸਮਝਿਆ ਜਾਂਦਾ ਹੈ ਅਤੇ ਸੂਰਜ ਜਾਂ ਚੰਨ ਗ੍ਰਹਿਣ ਵਾਲੇ ਦਿਨ ਅਥਵਾ ਮਕਰ ਸੰਗਰਾਂਦ ਦੇ ਪਵਿੱਤਰ ਦਿਨਾਂ ਵਿਚ ਇਨ੍ਹਾਂ ਤੇ ਇਸ਼ਨਾਨ ਕਰਨਾ ਧਾਰਮਿਕ ਲਾਭ ਵਾਲਾ ਕੰਮ ਸਮਝਿਆ ਜਾਂਦਾ ਹੈ।

ਜਿਥੇ ਕਿਤੇ ਦੋ ਦਰਿਆ ਆਪਸ ਵਿਚ ਮਿਲਦੇ ਹਨ ਤਾਂ ਪੇਂਡੂ ਲੋਕ, ਪਰਿਆਗ

ਦੀ ਥਾਂ ਤੇ ਛੁਪੀ ਸਰਸਵਤੀ ਦੀ ਤਰ੍ਹਾਂ, ਤੀਜੇ ਦੀ ਕਲਪਨਾ ਕਰ ਲੈਂਦੇ ਹਨ ਅਤੇ ਇੰਜ ਇਕ ਸ਼ਾਮ ਨੂੰ ਪਵਿੱਤਰ ਸਮਝਿਆ ਜਾਂਦਾ ਹੈ। ਸਿਵਾਏ ਮਾਧੋਪੁਰ ਦੇ ਜ਼ਿਲੇ ਵਿਚ ਚੰਬਲ, ਬਨਸ ਅਤੇ ਕਲਪਿਤ ਸਰਸਵਤੀ ਦੇ ਸੰਗਮ ਨੂੰ ਮੀਣੇ, ਗੁਜਰ ਅਤੇ ਹੋਰ ਬਰਾਦਰੀਆਂ ਦੇ ਲੋਕ ਬਹੁਤ ਪਵਿੱਤਰ ਮੰਨਦੇ ਹਨ। ਇਹ ਥਾਂ ਰਾਮੇਸ਼ਵਰ ਬਹੁਤ ਪੁਰਾਣੀ ਮੰਨੀ ਜਾਂਦੀ ਹੈ ਅਤੇ ਇੰਜ ਮੰਨਿਆਂ ਜਾਂਦਾ ਹੈ ਕਿ ਅਯੁਧਿਆ ਛੱਡਣ ਤੋਂ ਬਾਅਦ ਰਾਮ ਅਤੇ ਸੀਤਾ ਲਛਮਨ ਦੇ ਨਾਲ ਇਥੇ ਆਏ ਸਨ। ਇਸੇ ਤਰ੍ਹਾਂ ਭੀਲਾਂ ਦੇ ਇਲਾਕੇ ਡੰਗਰਪੁਰ ਜ਼ਿਲੇ ਵਿਚ ਬਨੇਸਵਰ ਦੀ ਥਾਂ ਤੇ ਮਾਹੀ, ਸੋਮ ਅਤੇ ਜਾਖਮ ਦਾ ਸੰਗਮ ਘੱਟ ਪਵਿੱਤਰ ਨਹੀਂ। ਰਾਜਸਥਾਨ ਦੇ ਆਦੀਵਾਸੀ ਭੀਲਾਂ ਲਈ ਇਹੀ ਪਰਿਆਗ ਹੈ।

## ਦੇਵੀ ਦੇਵਤੇ

ਰਾਜਸਥਾਨ ਦੇ ਲੋਕਾਂ ਨੇ ਵੇਦਿਕ ਅਤੇ ਪੁਰਾਣਕ ਦੋਹਾਂ ਤਰ੍ਹਾਂ ਦੇ ਦੇਵਤਿਆਂ ਨੂੰ ਮੰਨਿਆ ਹੈ, ਭਾਵੇਂ ਇਹ ਮਨੌਤ ਮੁਲਕ ਦੇ ਬਾਕੀ ਹਿਸਿਆਂ ਦੀ ਮਨੌਤ ਨਾਲੋਂ ਵਖਰੀ ਹੈ, ਖਾਸ ਕਰਕੇ ਦੇਵੀ ਦੇਵਤਿਆਂ ਦੇ ਗੁਣਾਂ ਦੇ ਪ੍ਰਸੰਗ ਵਿਚ। ਵੈਦਿਕ ਦੇਵਤਿਆਂ ਵਿਚੋਂ ਬਾਰਸ਼ ਦਾ ਦੇਵਤਾ ਇੰਦਰ ਅਤੇ ਬੈਕੁੰਠ ਦਾ ਦੇਵਤਾ ਸੂਰਜ ਹਨ। ਆਮ ਲੋਕਾਂ ਲਈ ਇਹ ਦੋਵੇਂ ਦੇਵਤੇ ਸਰਵੋਤਮ ਹਨ ਅਤੇ ਮਨੁੱਖ ਲਈ ਕਲਿਆਣ-ਕਾਰੀ ਹਨ।

ਸੋਮ, ਇਸੇ ਨਾਂ ਦੇ ਨਸ਼ਾ ਦੇਣ ਵਾਲੇ ਰਸ ਵਾਲੇ ਪੌਦੇ ਦਾ ਵੈਦਿਕ ਮਾਨਵੀਕ੍ਰਿਤ ਨਾਮ ਹੈ। ਕਿਉਂਕਿ ਇਹ ਚਾਂਦਨੀ ਰਾਤ ਵਿਚ ਇਕੱਠਾ ਕੀਤਾ ਜਾਂਦਾ ਹੈ ਇਸ ਕਰਕੇ ਇਸ ਨੂੰ ਅਗੇ ਚਲ ਕੇ ਚੰਨ ਨਾਲ ਜੋੜ ਲਿਆ ਗਿਆ। ਰਾਜਸਥਾਨੀ ਲੋਕਾਂ ਨੇ ਸੋਮ ਦੀ ਬਜਾਇ ਸ਼ਬਦ ਚਾਂਦ ਨੂੰ ਮੰਨ ਲਿਆ ਹੈ ਅਤੇ ਇਹ ਮੰਨਿਆ ਹੈ ਕਿ ਇਹ ਚਾਂਦਨੀ ਰਾਤ ਵਿਚ ਦੋਧੀ ਕਿਰਨਾਂ ਰਾਹੀਂ ਧਰਤੀ ਉਤੇ ਅੰਮ੍ਰਿਤ ਦਾ ਛਿੜਕਾਉ ਕਰਦਾ ਹੈ। ਰਾਜਸਥਾਨ ਦੀਆਂ ਵਿਆਹੁਤਾ ਔਰਤਾਂ ਸਾਲ ਵਿਚ ਚਾਰ ਚੌਥੇ (ਹਰ ਮਹੀਨੇ ਦਾ ਚੌਥਾ ਦਿਨ) ਵਰਤ ਰਖਦੀਆਂ ਹਨ ਅਤੇ ਚੰਨ ਨੂੰ ਅਰਘ ਦੇਣ ਤੋਂ ਬਾਅਦ ਖਾਣਾ ਖਾਣ ਨਾਲ ਵਰਤ ਛਡਦੀਆਂ ਹਨ।

ਵੇਦਾਂ ਵਿਚਲੇ ਹਵਾਵਾਂ ਦੇ ਦੇਵਤਾ ਵਾਯੂ ਨੂੰ ਰਾਜਸਥਾਨ ਵਿਚ ਨਹੀਂ ਜਾਣਿਆ ਜਾਂਦਾ। ਪਰ ਉਸ ਦੇ ਪੁੱਤਰ ਹਨੂਮਾਨ ਨੂੰ ਹਰਮਨ ਪਿਆਰੇ ਦੇਵਤਾ ਦੇ ਰੂਪ ਵਿਚ ਮੰਨਿਆਂ ਜਾਂਦਾ ਹੈ। ਵਰੁਨ ਪਾਣੀਆਂ ਦਾ ਦੇਵਤਾ ਹੈ ਪਰ ਉਹ ਇਸ ਇਲਾਕੇ ਵਿਚ ਘੱਟ ਹੀ ਪ੍ਰਗਟ ਹੁੰਦਾ ਹੈ। ਯਮ ਮੌਤ ਅਤੇ ਫ਼ੈਸਲੇ ਦਾ ਡਰਾਉਣਾ ਦੇਵਤਾ ਹੈ। ਕੁਬੇਰ ਧਨ ਦਾ ਦੇਵਤਾ ਹੈ।

ਬ੍ਰਹਮਾ, ਵਿਸ਼ਨੂੰ ਅਤੇ ਮਹੇਸ਼ ਦੀ ਪੁਰਾਣਾਂ ਵਿਚਲੀ ਤ੍ਰਿਮੂਰਤੀ ਨੂੰ ਰਾਜਸਥਾਨ ਵਿਚ ਕਈ ਰੂਪਾਂ ਵਿਚ ਪੂਜਿਆ ਜਾਂਦਾ ਹੈ। ਰਾਜਸਥਾਨ ਵਿਚਲੇ ਦੋ ਪ੍ਰਸਿਧ ਮੰਦਰਾਂ ਵਿਚੋਂ ਇਕ ਮੰਦਰ ਸਿਰਫ਼ ਬ੍ਰਹਮਾ ਦਾ ਹੈ। ਇਹ ਅਜਮੇਰ ਨੇੜੇ ਪੁਸ਼ਕਰ ਵਿਚ ਸਥਿਤ ਹੈ। ਉਸ ਦੀ ਮੂਰਤੀ ਸ਼ਿਵ ਦੇ ਸਾਰੇ ਮੰਦਰਾਂ ਵਿਚ ਸੰਸਥਾਪਿਤ ਹੈ। ਰਾਜਸਥਾਨ ਵਿਚ ਵਿਸ਼ਨੂੰ ਦੇ ਕਈ ਰੂਪ ਹਨ, ਜਿਵੇਂ ਚਤੁਰਭੁਜ, ਚਾਰਭੁਜਾ, ਕਲਿਆਣ ਜੀ, ਨਾਰਾਇਣ

ਜੀ ਅਤੇ ਨਾਲ ਹੀ ਉਸ ਦੇ ਮੁਖ ਅਵਤਾਰ ਰਾਮ ਅਤੇ ਕ੍ਰਿਸ਼ਨ ਜੀ। ਵਿਸ਼ਨੂੰ ਦੀ ਪਤਨੀ ਲਛਮੀ ਧਨ ਅਤੇ ਖੁਸ਼ਹਾਲੀ ਦੀ ਦੇਵੀ ਹੈ ਤੇ ਇਸ ਦੀ ਪੂਜਾ ਦਿਵਾਲੀ ਵਾਲੀ ਰਾਤ ਨੂੰ ਹੁੰਦੀ ਹੈ।

ਮਹੇਸ਼, ਮਹੇਸ਼ਵਰ ਜਾਂ ਸ਼ਿਵ ਹਿੰਦੂ ਤ੍ਰਿਮੂਰਤੀ ਦਾ ਤੀਸਰਾ ਦੇਵਤਾ ਹੈ। ਇਸ ਨੂੰ ਪ੍ਰਕ੍ਰਿਤੀ ਦੀਆਂ ਤਬਾਹਕੁਨ ਸ਼ਕਤੀਆਂ ਜਾਂ ਇਸ ਦੀ ਤਬਦੀਲ ਕਰਨ ਅਥਵਾ ਮੁੜ ਉਪਜ ਕਰਨ ਦੀ ਸ਼ਕਤੀ ਵਜੋਂ ਪੂਜਿਆ ਜਾਂਦਾ ਹੈ। ਇਹ ਆਪਣੀ ਸ਼ਕਤੀ ਪਾਰਬਤੀ ਜਾਂ ਗੌਰੀ ਦੇ ਨਾਲ ਪਵਿੱਤਰ ਅਤੇ ਡਰਾਉਣੇ ਦੋਹਾਂ ਰੂਪਾਂ ਵਿਚ ਪ੍ਰਗਟ ਹੁੰਦਾ ਹੈ। ਰਾਜਸਥਾਨ ਵਿਚ ਸਭ ਤੋਂ ਪੁਰਾਣੇ ਮੰਦਰ ਸ਼ਿਵ ਦੇ ਮੰਦਰ ਹਨ। ਉਸ ਦੀ ਪਤਨੀ ਪਾਰਬਤੀ ਵੀ ਕਈ ਰੂਪਾਂ ਵਿਚ ਪ੍ਰਗਟ ਹੋਈ ਹੈ। ਪਰ ਦੁਰਗਾ, ਭਵਾਨੀ ਜਾਂ ਦੇਵੀ ਦੇ ਰੂਪ ਵਿਚ ਇਥੋਂ ਦੇ ਪੁਰਾਤਨ ਅਤੇ ਲੜਾਕੇ ਵਰਗਾਂ ਵਿਚ ਉਸ ਦੀ ਪੂਜਾ ਬਹੁਤ ਹੁੰਦੀ ਹੈ। ਗੌਰ ਜਾਂ ਗੌਰੀ ਵਜੋਂ ਇਹ ਤਕਰੀਬਨ ਸਾਰੇ ਰਾਜਸਥਾਨ ਵਿਚ ਵਿਆਹੁਤਾ ਅਤੇ ਕੁਆਰੀਆਂ ਇਸਤਰੀਆਂ ਦੁਆਰਾ ਪੂਜੀ ਜਾਂਦੀ ਹੈ।

ਗਣੇਸ਼ ਜੋ ਸ਼ਿਵ ਅਤੇ ਪਾਰਬਤੀ ਦਾ ਪੁੱਤਰ ਹੈ, ਸਿਆਣਪ ਦਾ ਦੇਵਤਾ ਹੈ। ਕਿਸੇ ਵੀ ਪਵਿੱਤਰ ਰਸਮ ਵੇਲੇ ਇਸ ਦੀਆਂ ਦੋ ਪਤਨੀਆਂ ਰਿਧੀ ਅਤੇ ਸਿਧੀ ਸਹਿਤ ਇਸ ਦੀ ਪੂਜਾ ਹੁੰਦੀ ਹੈ। ਸਿਵਾਏ ਮਾਧੋਪੁਰ ਦੇ ਨੇੜੇ ਦਾ ਰੰਥਮ ਭੌਰ ਦਾ ਕਿਲ੍ਹਾ ਇਸ ਦੀ ਸਭ ਤੋਂ ਪ੍ਰਸਿਧ ਯਾਦਗਾਰ ਹੈ। ਇਥੇ ਭਾਦਰੋਂ ਮਹੀਨੇ ਦੇ ਚੌਥੇ ਦਿਨ, ਉਸੇ ਦੇ ਜਨਮ ਦਿਨ ਉਤੇ, ਹਜ਼ਾਰਾਂ ਲੋਕ ਹੁਮ ਹੁਮਾ ਕੇ ਆਉਂਦੇ ਹਨ।

ਰਾਜਸਥਾਨ ਦਿਗੰਬਰ ਅਤੇ ਸਵੇਤੰਬਰ, ਦੋਹਾਂ ਫਿਰਕਿਆਂ ਦੇ ਜੈਨੀਆਂ ਦਾ ਗੜ੍ਹ ਹੈ। ਜੈਨੀ 24 ਤੀਰਥਕਾਰਾਂ ਦੀ ਪੂਜਾ ਕਰਦੇ ਹਨ। ਇਨ੍ਹਾਂ ਵਿਚੋਂ ਰਿਸਭ ਦੇਓ, ਪਰਸ਼ਵਾ ਨਾਥ ਅਤੇ ਮਹਾਂਬੀਰ ਰਾਜ ਦੇ ਬਹੁਤੇ ਜੈਨ ਤੀਰਥਾਂ ਵਿਚੋਂ ਪ੍ਰਸਿਧ ਹਨ। ਰਿਸਭ ਦੇਓ ਦਾ ਪ੍ਰਸਿਧ ਮੰਦਰ ਉਦੇਪੁਰ ਵਿਚ ਹੈ ਅਤੇ ਮਹਾਂਬੀਰ ਦਾ ਜ਼ਿਲਾ ਸਵਾਏ ਮਾਧੋਪੁਰ ਵਿਚ। ਇਥੇ ਬਹੁਤ ਗਿਣਤੀ ਵਿਚ ਯਾਤਰੂ ਆਉਂਦੇ ਹਨ। ਸਿਰਫ਼ ਜੈਨੀ ਹੀ ਨਹੀਂ ਬਲਕਿ ਭੀਲ, ਮੀਣੇ ਤੇ ਗੁਜਰ ਵੀ ਇਥੇ ਆਉਂਦੇ ਹਨ।

ਰਾਮ ਅਤੇ ਕ੍ਰਿਸ਼ਨ ਤੋਂ ਸਿਵਾ ਵਿਸ਼ਨੂੰ ਦੇ ਇਕ ਹੋਰ ਅਵਤਾਰ ਨਰਸਿੰਘ ਦੀ ਪੂਜਾ ਵੀ ਹੁੰਦੀ ਹੈ। ਨਰਸਿੰਘ ਚਤੁਰਦਸੀ ਦਾ ਦਿਨ ਇਸ ਦੇਵਤੇ ਨੂੰ ਸਮਰਪਿਤ ਹੈ। ਇਸ ਦਿਨ ਵਰਤ ਰਖਣ ਵਾਲੀਆਂ ਇਸਤਰੀਆਂ ਨੂੰ ਇਹ ਕਹਾਣੀ ਸੁਣਾਈ ਜਾਂਦੀ ਹੈ ਕਿ ਕਿਵੇਂ ਇਹ ਦੇਵਤਾ ਆਪਣੇ ਭਗਤ ਪਰਲਾਦ ਦੀ ਪੈਜ ਰਖਣ ਲਈ ਅੱਧਾ ਇਨਸਾਨੀ ਅਤੇ ਅੱਧਾ ਸ਼ੇਰ ਦਾ ਰੂਪ ਧਾਰ ਕੇ ਪ੍ਰਗਟ ਹੋਇਆ ਸੀ।

ਸਾਰੀਆਂ ਬਰਾਦਰੀਆਂ ਵਿਚ ਨਾਗ ਪੂਜਾ ਵੀ ਆਮ ਹੈ। ਨਾਗ ਪੰਚਮੀ ਵਾਲੇ ਦਿਨ ਇਸ ਦੇਵਤੇ ਦੀ ਪੂਜਾ ਹੁੰਦੀ ਹੈ। ਇਥੋਂ ਤੱਕ ਕਿ ਪਛੜੇ ਕਬੀਲੇ ਜਿਵੇਂ ਗ੍ਰਾਸੀ ਵੀ ਆਪਣੇ ਫਨ ਉਤੇ ਧਰਤੀ ਨੂੰ ਧਾਰਨ ਕਰਨ ਵਾਲੇ ਦੇਵਤਾ ਸ਼ੇਸ਼ਨਾਗ ਦੀ ਪੂਜਾ ਕਰਦੇ ਹਨ। ਮਾਤਾ ਜਾਂ ਕਾਲੀ ਦੇ ਨਾਲ-ਨਾਲ ਬਹੁਤੇ ਕਬੀਲੇ ਇਕ ਹੋਰ ਦੇਵਤਾ ਭੈਰੋਂ ਦੀ ਪੂਜਾ ਵੀ ਕਰਦੇ ਹਨ।

## ਨਸ਼ੀਲੇ ਪਦਾਰਥ

ਪੁਰਾਤਨ ਕਾਲ ਵਿਚ ਰਾਜਸਥਾਨ ਵੈਦਿਕ ਧਰਮ ਦਾ ਗੜ੍ਹ ਸੀ। ਇਸ ਤੋਂ ਬਾਅਦ ਵਾਮ ਮਾਰਗ[1] ਦਾ ਬੋਲ ਬਾਲਾ ਹੋਇਆ। ਕੁਝ ਲੇਖਕਾਂ ਅਨੁਸਾਰ ਆਦੀ-ਵਾਸੀਆਂ ਨੂੰ ਅਧੀਨ ਕਰਨ ਵਾਸਤੇ ਬ੍ਰਾਹਮਣਾਂ ਦੀ ਇਹ ਸਭ ਤੋਂ ਘਟੀਆ ਵਿਧੀ ਸੀ। ਜ਼ਿੰਦਗੀ ਦੇ ਇਸ ਤਰੀਕੇ ਨੂੰ ਪਸੰਦ ਕਰਨ ਵਾਲੇ ਜਿਵੇਂ ਚਾਰਵਾਕ ਅਤੇ ਕਸ਼ਯਪ ਨਾਥ ਸੰਪਰਦਾਇ ਆਦਿ ਇਸ ਸਿਧਾਂਤ ਨੂੰ ਪੱਕਾ ਕਰਨ ਲਗੇ ਕਿ ਜ਼ਿੰਦਗੀ ਸਿਰਫ਼ ਖਾਣਾ, ਪੀਣਾ ਅਤੇ ਖੁਸ਼ੀ ਮਨਾਉਣਾ ਹੈ।[2] ਇਸ ਦਾ ਨਤੀਜਾ ਇਹ ਹੋਇਆ ਕਿ ਲੋਕ ਦੇਵਤਿਆਂ ਅਤੇ ਦੇਵੀਆਂ ਅੱਗੇ ਮੀਟ ਅਤੇ ਸ਼ਰਾਬ ਭੇਂਟ ਕਰਨ ਲਗ ਪਏ।

ਤੰਤਰ ਕਰਮ-ਕਾਂਡ ਅਤੇ ਨੀਮਾਂ ਨੂੰ ਪੱਕੇ ਕਰਨ ਵਾਲੇ ਗ੍ਰੰਥਾਂ ਵਜੋਂ ਸਾਹਮਣੇ ਆਏ। ਕਈ ਤਾਂਤਰਿਕ ਰਚਨਾਵਾਂ ਵਿਸ਼ਨੂੰ ਅਤੇ ਸ਼ਿਵ[3] ਦੀਆਂ ਪਤਨੀਆਂ ਦੇ ਰੂਪ ਵਿਚ ਪ੍ਰਗਟ ਸ਼ਕਤੀ ਦੀ ਪੂਜਾ ਦਾ ਬਿਆਨ ਕਰਦੀਆਂ ਹਨ। ਉਂਜ ਵਿਸ਼ਨੂੰ ਦੀ ਸ਼ਕਤੀ ਦੇ ਰੂਪ ਵਿਚ ਲਛਮੀ ਦੀ ਪੂਜਾ ਨਹੀਂ ਹੁੰਦੀ ਬਲਕਿ ਰਾਸ ਰਚਾਉਣ ਵਾਲੇ ਕ੍ਰਿਸ਼ਨ ਦੀ ਸਾਥਣ ਰਾਧਾ ਦੇ ਰੂਪ ਵਿਚ ਹੁੰਦੀ ਹੈ। ਤਾਂਤਿਕ ਅਥਵਾ ਵਾਮ ਮਾਰਗੀਆਂ ਵਿਚ ਬਹੁ ਰੂਪੀ ਦੇਵੀਆਂ ਵਿਚੋਂ ਦੇਵੀ ਦੇ ਕਿਸੇ ਇਕ ਨਾਂ, ਇਕ ਰੂਪ ਦੀ ਪੂਜਾ ਬਹੁਤ ਪ੍ਰਚਲਿਤ ਹੈ। ਇਸ ਸੰਪ੍ਰਦਾਇ ਦੁਆਰਾ ਪ੍ਰਚਾਰੇ ਗਏ ਪੂਜਾ ਦੇ ਪੰਜ ਢੰਗ ਸ਼ਰਾਬ, ਮਾਸ, ਮੱਛੀ, ਭੁੰਨੇ ਦਾਣੇ ਅਤੇ ਇਸਤਰੀ ਨਾਲ ਸੰਭੋਗ[4] ਹਨ। ਵਾਮ ਮਾਰਗੀਆਂ ਦੀ ਇਹ ਕ੍ਰਿਆ ਬਹੁਤ ਘਿਨੌਣਾ ਰੂਪ ਅਖਤਿਆਰ ਕਰਦੀ ਹੈ ਅਤੇ ਰਾਜਸਥਾਨ ਵਿਚ ਹੀ ਨਹੀਂ ਬਲਕਿ ਦੇਸ਼ ਦੀਆਂ ਹੋਰ ਪੱਛੜੀਆਂ ਸ਼੍ਰੇਣੀਆਂ ਵਿਚ ਵੀ ਇਸ ਦਾ ਬਹੁਤ ਪ੍ਰਭਾਵ ਹੋਇਆ ਹੈ। ਨਸ਼ੀਲਿਆਂ ਪਦਾਰਥਾਂ ਦੀ ਵਰਤੋਂ ਦਾ ਮੁੱਢ ਵਾਮ ਮਾਰਗ ਵਿਚੋਂ ਲਭਿਆ ਜਾ ਸਕਦਾ ਹੈ। ਸ਼ੁਰੂ ਤਾਂ ਭਾਵੇਂ ਇਸ ਦਾ ਧਾਰਮਿਕ ਕਰਮ ਕਾਂਡ ਵਜੋਂ ਹੋਇਆ ਸੀ ਪਰ ਮਗਰੋਂ ਜਾ ਕੇ ਇਹ ਸਰਦਾਰਾਂ ਦੀ ਜ਼ਿੰਦਗੀ ਅਤੇ ਸਮਾਜ ਦੇ ਨਿਮਨ ਵਰਗ ਦੀ ਜ਼ਿੰਦਗੀ ਦਾ ਹਿੱਸਾ ਬਣ ਗਏ।

ਸ਼ਰਾਬ, ਅਫ਼ੀਮ ਅਤੇ ਤੰਬਾਕੂ ਦੀ ਵਰਤੋਂ ਰਾਜਪੂਤਾਂ[5] ਵਿਚ ਆਮ ਹੈ। ਅੱਖਾ ਤੀਜ, ਹੋਲੀ ਅਤੇ ਦੀਵਾਲੀ ਦੇ ਤਿਓਹਾਰ ਜਾਂ ਸ਼ਾਦੀ ਜਾਂ ਮੰਗਣੀ ਦੇ ਮੌਕੇ ਪਾਣੀ ਵਿਚ ਅਫ਼ੀਮ ਪਾ ਕੇ ਤਿਆਰ ਕੀਤੀ ਕੁਸੁੰਭ ਨੂੰ ਪ੍ਰਾਹੁਣਿਆਂ ਨੂੰ ਛਕਾ ਕੇ ਮਨਾਏ ਜਾਂਦੇ ਹਨ। ਢੋਲੀ, ਢਾਡੀ, ਚੱਕਰੀ ਅਤੇ ਭਦੂਆ ਲੋਕ ਅਫ਼ੀਮ ਅਤੇ ਸ਼ਰਾਬ ਦੀ ਤਾਰੀਫ਼ ਵਿਚ ਗੀਤ ਅਤੇ ਵਾਰਾਂ ਗਾ ਕੇ ਵੱਡੇ-ਵੱਡੇ ਸਰਦਾਰਾਂ ਨੂੰ ਖੁਸ਼ ਕਰਦੇ ਹਨ ਅਤੇ ਇੰਜ

---

1. ਗੈਲੋਟ, ਜਗਦੀਸ਼ ਸਿੰਘ, ਰਾਜਪੂਤਾਨਾ ਕਾ ਇਤਿਹਾਸ, ਜੋਧਪੁਰ, ਪੰਨਾ, 91
2. -ਉਹੀ- ਪੰਨਾ, 91
3. ਬੀਰਵੁਡ, ਜਾਰਜ ਸੀ, ਐਮ., ਦੀ ਹਿੰਦੂ ਪੈਨਥੀਯੂਨ ਇਨ ਦੀ ਇੰਡਸਟਰੀਅਲ ਆਰਟਸ ਆਫ ਇੰਡੀਆ, ਲੰਡਨ, 1880, ਪੰਨਾ, 45
4. -ਉਹੀ-
5, ਗੇਲੋਟ, ਜਗਦੀਸ਼ ਸਿੰਘ, ਰਾਜਪੂਤਾਨਾ ਕਾ ਇਤਿਹਾਸ, ਜੋਧਪੁਰ।

ਉਨ੍ਹਾਂ ਨੂੰ ਨਸ਼ੇ ਦੀ ਬੁਰਾਈ ਵਿਚ ਫਸਾ ਕੇ ਆਪਣਾ ਉੱਲੂ ਸਿੱਧਾ ਕਰਦੇ ਹਨ। ਅਜਿਹੀਆਂ ਵਾਰਾਂ ਅਤੇ ਅਜਿਹੇ ਗੀਤਾਂ ਦੀ ਗਿਣਤੀ ਕਰਨੀ ਸੌਖੀ ਨਹੀਂ ਜਿਹੜੇ ਨਸ਼ਾ ਕਰਨ ਵਾਲੇ ਲੋਕਾਂ ਦੀ ਸਰੀਰ ਦੀ ਫ਼ੁਰਤੀ ਅਤੇ ਸੁਰਖ ਅੱਖਾਂ ਦੀ ਤਾਰੀਫ਼ ਵਿਚ ਲਿਖੇ ਗਏ ਹਨ।

ਰਾਜਸਥਾਨ ਦੇ ਕਬੀਲੇ ਸ਼ਰਾਬ ਦੇ ਬਹੁਤ ਆਦੀ ਹਨ। ਸਭ ਤੋਂ ਵੱਧ ਸ਼ਾਕਾਹਾਰੀ ਭੀਲ ਹਨ। ਉਹ ਵੀ ਤਿਉਹਾਰ ਦੇ ਮੌਕੇ ਤੇ ਮੱਝ ਜਾਂ ਬੱਕਰੀ ਦਾ ਮਾਸ ਛਕ ਜਾਂਦੇ ਹਨ। ਉਹ ਤਮਾਕੂ ਦੇ ਬੜੇ ਸ਼ੌਕੀਨ ਹਨ ਅਤੇ ਮਹੂਏ ਦੇ ਫੁੱਲ ਅਤੇ ਬਬੂਲ ਦਰੱਖਤ ਦੇ ਛਿਲਕੇ ਤੋਂ ਤਿਆਰ ਕੀਤੀ ਗਈ ਸ਼ਰਾਬ ਨੂੰ ਆਨੰਦ ਨਾਲ ਪੀਂਦੇ ਹਨ। ਉਨ੍ਹਾਂ ਦੇ ਸੀਰੇ ਸਮਾਜਿਕ ਅਤੇ ਬਰਾਦਰੀ ਦੇ ਇਕੱਠ ਸ਼ਰਾਬ-ਸੇਵਾ ਤੋਂ ਸ਼ੁਰੂ ਹੁੰਦੇ ਹਨ ਅਤੇ ਉਨ੍ਹਾਂ ਦੀਆਂ ਲੜਾਈਆਂ ਸ਼ਰਾਬ ਦੇ ਦੌਰਾਂ ਵਿਚੋਂ ਨਿਕਲਦੀਆਂ ਅਤੇ ਸ਼ਰਾਬ ਦੇ ਦੌਰਾਂ ਵਿਚ ਖਤਮ ਹੁੰਦੀਆਂ ਹਨ।

ਗ੍ਰਾਸੀਆਂ ਵਿਚ ਵੀ ਖਾਣ ਪੀਣ ਅਤੇ ਖੁਸ਼ੀ ਮਨਾਉਣ ਦੀ ਇੱਛਾ ਬਹੁਤ ਤੀਬਰ ਹੈ। ਉਹ ਵੀ ਅਫ਼ੀਮ ਅਤੇ ਸ਼ਰਾਬ ਦੇ ਆਦੀ ਹਨ। ਇਹ ਨਸ਼ਾ ਉਨ੍ਹਾਂ ਦੀ ਘੋਰ ਦੁਸ਼ਮਣੀ ਨੂੰ ਵੀ ਦੋਸਤੀ ਵਿਚ ਬਦਲ ਦੇਂਦਾ ਹੈ। ਉਦੈਪੁਰ ਦੇ ਜੰਗਲਾਂ ਵਿਚ ਵੱਸਣ ਵਾਲੇ ਕਠਡੀਆਂ ਦੀ ਬਰਾਦਰੀ ਦੇ ਲੋਕਾਂ ਲਈ ਹਫ਼ਤੇ ਵਿਚ ਸ਼ਰਾਬ ਦੀ ਅੱਧੀ ਬੋਤਲ ਕਾਫ਼ੀ ਹੈ। ਇਥੋਂ ਤੱਕ ਕਿ ਇਸੇ ਨਸ਼ੇ ਵਿਚ ਉਹ ਆਪਣੇ ਮਾਲਕਾਂ ਅਥਵਾ ਜੰਗਲਾਤ ਦੇ ਠੇਕੇਦਾਰਾਂ ਵਲੋਂ ਉਨ੍ਹਾਂ ਦੀ ਕੀਤੀ ਵੱਡੀ ਤੋਂ ਵੱਡੀ ਬੇਇਜ਼ਤੀ ਨੂੰ ਵੀ ਪੀ ਜਾਂਦੇ ਹਨ।

ਮੀਣਿਆਂ ਨੂੰ ਪੇਂਡੂ ਅਤੇ ਪਹਾੜੀ ਬਰਾਦਰੀਆਂ ਵਿਚੋਂ ਉੱਚਾ ਮੰਨਿਆ ਜਾਂਦਾ ਹੈ। ਉਹ ਵੀ ਹੋਰ ਕਬੀਲਿਆਂ ਦੀ ਤਰ੍ਹਾਂ ਸ਼ਰਾਬ ਦੇ ਘੱਟ ਸ਼ੌਕੀਨ ਨਹੀਂ। ਨਵਰਾਤਿਆਂ ਦੇ ਦੌਰਾਨ ਉਹ ਦੇਵੀ ਅੱਗੇ ਸ਼ਰਾਬ ਅਤੇ ਮੱਝ ਅਤੇ ਬੱਕਰੀ ਦੀ ਭੇਂਟ ਚੜ੍ਹਾਂਦੇ ਹਨ। ਜਦੋਂ ਉਹ ਇਕੱਠੇ ਹੋ ਕੇ ਨੱਚਦੇ ਅਤੇ ਗਾਉਂਦੇ ਹਨ ਤਾਂ ਉਨ੍ਹਾਂ ਦੀ ਗਤੀਵਿਧੀ ਸ਼ਰਾਬ ਦੇ ਦੌਰਾਂ ਕਰਕੇ ਬਹੁਤ ਅਸ਼ਲੀਲ ਹੋ ਜਾਂਦੀ ਹੈ।

ਆਜ਼ਾਦੀ ਤੋਂ ਬਾਅਦ ਦੀ ਸਮਾਜਿਕ ਅਤੇ ਆਰਥਿਕ ਪ੍ਰਗਤੀ ਨੇ ਉਨ੍ਹਾਂ ਦੀਆਂ ਬਹੁਤ ਸਾਰੀਆਂ ਗਲਤ ਆਦਤਾਂ ਨੂੰ ਸੁਧਾਰਿਆ ਹੈ, ਪਰ ਰਾਜਸਥਾਨ ਦੀਆਂ ਇਨ੍ਹਾਂ ਅਨਪੜ੍ਹ ਜਾਤਾਂ ਵਿਚ ਸ਼ਰਾਬ ਅਤੇ ਅਫ਼ੀਮ ਦੀ ਵਰਤੋਂ ਉਂਜ ਦੀ ਉਂਜ ਹੈ। ਉਨ੍ਹਾਂ ਦੀ ਇਸ ਕਮਜ਼ੋਰੀ ਜਾਂ ਤ੍ਰਿਸ਼ਨਾ ਨੂੰ ਦਬਾਉਣ ਅਥਵਾ ਠੀਕ ਕਰਨ ਲਈ ਬਹੁਤ ਸਾਰੇ ਸਮਾਜਿਕ ਸੁਧਾਰਾਂ ਦੀ ਲੋੜ ਹੈ।

# ਧਰਮ ਅਤੇ ਜਾਦੂ

ਰਾਜਸਥਾਨ ਵਿਚ ਬਹੁਤੀ ਵਸੋਂ ਹਿੰਦੂਆਂ ਦੀ ਹੈ ਪਰ ਮੁਸਲਮਾਨਾਂ ਅਤੇ ਜੈਨੀਆਂ ਦੀ ਵਸੋਂ ਵੀ ਘੱਟ ਨਹੀਂ । ਕੁਛ ਵਸੋਂ ਸਿੱਖਾਂ ਅਤੇ ਈਸਾਈਆਂ ਦੀ ਵੀ ਹੈ । ਹਿੰਦੂ ਅਗੇ ਕਈ ਜਾਤਾਂ ਅਤੇ ਉਪ ਜਾਤਾਂ ਵਿਚ ਵੰਡੇ ਹੋਏ ਹਨ । ਇਸੇ ਤਰ੍ਹਾਂ ਮੁਸਲਮਾਨ ਵੀ । ਇਨ੍ਹਾਂ ਵਿਚ ਕੁਝ ਨਵ-ਬਣੇ ਮੁਸਲਮਾਨ ਜਾਂ ਅੱਧੇ ਪਚੱਧੇ ਹਿੰਦੂ ਵੀ ਹਨ । ਇਹ ਲੋਕ ਹਿੰਦੂ ਅਤੇ ਮੁਸਲਮ ਦੋਹਾਂ ਤਰ੍ਹਾਂ ਦੀਆਂ ਰਸਮਾਂ ਕਰ ਲੈਂਦੇ ਹਨ। ਜੈਨੀਆਂ ਵਿਚ ਦਿਗੰਬਰ ਨਹੀਂ ਵੰਡੇ ਹੋਏ ਪਰ ਸਵੇਤਾਂਬਰਾਂ ਦੀਆਂ ਦੋ ਸ੍ਰੇਣੀਆਂ ਹਨ । ਜਿਵੇਂ ਬੁੱਤ ਪੂਜ ਅਤੇ ਸਾਧੂ ਮਾਰਗੀ । ਇਨ੍ਹਾਂ ਵਿਚ ਤੇਰਾ ਪੰਥੀ ਅਤੇ ਸਥਾਨਕ ਵਾਸੀ ਵੀ ਸ਼ਾਮਲ ਹਨ । ਸੁਤੰਤਰਤਾ ਤੋਂ ਬਾਅਦ ਇਥੇ ਸਿੱਖਾਂ ਦੀ ਗਿਣਤੀ ਬਹੁਤ ਵਧੀ ਹੈ । ਰਾਜਸਥਾਨ ਵਿਚ ਈਸਾਈ ਆਮ ਤੌਰ ਤੇ ਵਡੇ ਸ਼ਹਿਰਾ ਵਿਚ ਹੀ ਹਨ । ਇਹ ਰੋਮਨ ਕੈਥੋਲਿਕਸ, ਮੈਥੋਡਿਟਸ, ਏਗੰਲੀਕਨਜ਼ ਅਤੇ ਪਰੋਟੇਸਟੈਂਟ ਦੋਹਾਂ ਗਰੁਪਾਂ ਦੇ ਹਨ । ਹਿੰਦੂ ਮਤ ਸੈਂਕੜੇ ਧਾਰਮਕ ਵਿਸ਼ਵਾਸਾਂ ਅਤੇ ਫਿਰਕਿਆਂ ਦਾ ਸਮੂਹ ਹੈ । ਇਨ੍ਹਾਂ ਵਿਚੋਂ ਬਹੁਤੇ ਤਾਂ ਸਾਰੇ ਭਾਰਤ ਵਿਚ ਹਨ, ਪਰ ਕੁਝ ਸਿਰਫ਼ ਰਾਜਸਥਾਨ ਦੇ ਸਥਾਨਕ ਹਨ ਅਤੇ ਇਸ ਤੋਂ ਬਾਹਰ ਨਹੀਂ ਮਿਲਦੇ । ਅਦਵੈਵਤਵਾਦ, ਦੇਵੀ ਦੇਵਤਿਆਂ ਦੇ ਕਈ ਰੂਪਾਂ ਦੀ ਪੂਜਾ, ਭਗਤੀ ਮਾਰਗ, ਬੁੱਤ ਪੂਜਾ ਇਹ ਸਭ ਸਨਾਤਨ ਹਿੰਦੂ ਧਰਮ, ਜਿਸ ਵਿਚ ਸਭ ਕੁਝ ਸਮਾ ਜਾਂਦਾ ਹੈ, ਦਾ ਹਿੱਸਾ ਹਨ । ਇਹ ਧਰਮ ਇਕੋ ਵੇਲੇ ਕਟੜ ਪੰਥੀਆਂ ਦਾ ਵੀ ਹੈ ਅਤੇ ਪੜ੍ਹੇ ਲਿਖੇ ਆਧੁਨਿਕ ਲੋਕਾਂ ਦਾ ਵੀ ਹੈ । ਧਰਮ ਬਦਲ ਕੇ ਦੂਜੇ ਧਰਮਾਂ ਵਿਚ ਸ਼ਾਮਲ ਹੋਣ ਨਾਲ ਇਕ ਹਿੰਦੂ ਹਿੰਦੂ ਨਹੀਂ ਰਹਿੰਦਾ । ਇੰਜ ਹਿੰਦੂ ਮਤ ਇਕ ਫਿਰਕੇ ਨਾਲੋਂ ਇਕ ਤਰਜ਼ੇ ਜ਼ਿੰਦਗੀ ਜ਼ਿਆਦਾ ਹੈ ਅਤੇ ਉਹ ਸਾਰੇ ਲੋਕ ਜਿਹੜੇ ਪਵਿੱਤਰ ਗ੍ਰੰਥਾਂ ਅਥਵਾ ਸਦੀਆਂ ਤੋਂ ਚਲੇ ਆ ਰਹੇ ਰਸਮਾਂ ਰਿਵਾਜਾਂ ਅਤੇ ਕਰਮ ਕਾਂਡ ਨੂੰ ਮੰਨਦੇ ਹਨ ਉਹ ਸਭ ਹਿੰਦੂ ਮਤ ਦਾ ਹਿੱਸਾ ਹਨ ।

**ਕਰਮ ਕਾਂਡ**

ਇਤਿਹਾਸਕਾਰਾਂ ਅਨੁਸਾਰ ਸਾਰੇ ਹਿੰਦੂਆਂ ਦਾ ਮੁੱਢਲਾ ਕਾਂਡ ਵੈਦਕ ਸਮਾਜ ਵਿਚੋਂ ਪੈਦਾ ਹੁੰਦਾ ਹੈ । ਇਸ ਕਰਮ ਕਾਂਡ ਨੂੰ ਸੰਸਕਾਰ ਕਿਹਾ ਜਾਂਦਾ ਹੈ । ਇਨ੍ਹਾਂ ਸੰਸਕਾਰਾਂ ਦਾ ਵਿਸਤਰਿਤ ਵਰਣਨ ਪੰਜਵੇਂ ਅਧਿਆਇ ਵਿਚ ਹੈ ਪਰ ਕਰਮ ਕਾਂਡ

ਦੇ ਰੋਲ ਉਤੇ ਵਿਚਾਰ ਕਰਨ ਲਈ ਸੰਕੇਤ ਜਾਂ ਸੰਖੇਪ ਬਿਆਨ ਇਥੇ ਲਾਭਕਾਰੀ ਰਹੇਗਾ। ਸਾਰੀ ਉਮਰ ਵਿਚ ਬੰਦੇ ਨੂੰ ਕੁਲ 16 ਸੰਸਕਾਰ ਕਰਨੇ ਪੈਂਦੇ ਹਨ ਅਤੇ ਹਰ ਸੰਸਕਾਰ ਤੋਂ ਪਹਿਲਾਂ ਯਗ ਦਾ ਹੋਣਾ ਜ਼ਰੂਰੀ ਹੈ। ਇਸ ਯਗ ਲਈ ਆਪਣੇ ਇਸ਼ਟ ਦੇਵ ਦੀ ਕਿਰਪਾ, ਬ੍ਰਾਹਮਣਾਂ ਰਾਹੀਂ ਦੇਵੀ ਪ੍ਰਸ਼ਾਦ ਨੂੰ ਪ੍ਰਾਪਤ ਕਰਨਾ ਜਾਂ ਇਸ ਤਰ੍ਹਾਂ ਦੇ ਹੋਰ ਕਰਮ ਜ਼ਰੂਰੀ ਹਨ। ਰਾਜਸਥਾਨ ਵਿਚ ਇਹ ਸਾਰੇ ਸੰਸਕਾਰ ਅਜੇ ਵੀ ਕੀਤੇ ਜਾਂਦੇ ਹਨ। ਉਂਜ ਭਾਵੇਂ ਇਨ੍ਹਾਂ ਦੇ ਨਾਵਾਂ ਅਤੇ ਰੂਪਾਂ ਵਿਚ ਕਾਫੀ ਤਬਦੀਲੀ ਆ ਗਈ ਹੈ। ਹਿੰਦੂਆਂ ਵਿਚ ਬ੍ਰਹਮਾ, ਸ਼ਿਵ, ਸ਼ਕਤੀ, ਵਿਸ਼ਨੂੰ ਅਤੇ ਅਜਿਹੇ ਹੋਰ ਦੇਵੀ ਦੇਵਤਿਆਂ ਦੀ ਪੂਜਾ ਪ੍ਰਧਾਨ ਹੈ। ਇਨ੍ਹਾਂ ਦੇ ਨਾਲ-ਨਾਲ ਆਰੀਆ ਸਮਾਜੀ ਅਤੇ ਰਾਮਾ ਕ੍ਰਿਸ਼ਨ ਵਾਲੇ ਵੀ ਹਨ। ਬ੍ਰਹਮਾਂ, ਕਰਤਾ, ਹੁਣ ਮੁਖ ਦੇਵਤੇ ਦੀ ਤਰ੍ਹਾਂ ਨਹੀਂ ਪੂਜਿਆ ਜਾਂਦਾ। ਪਰ ਮੱਧ ਕਾਲ ਵਿਚ ਅਨੇਕਾਂ ਮੰਦਰ ਇਸ ਦੇਵਤੇ ਦੀ ਪੂਜਾ ਲਈ ਬਣਾਏ ਗਏ ਸਨ। ਪੁਸ਼ਕਰ ਵਿਚ ਬ੍ਰਹਮਾ ਦਾ 9ਵੀਂ ਸਦੀ ਦਾ ਮੰਦਰ ਹੈ। ਇਸੇ ਤਰ੍ਹਾਂ ਖੇਡ ਵਿਚ ਬ੍ਰਹਮਾ ਦਾ ਇਕ ਪੁਰਾਤਨ ਮੰਦਰ ਹੈ। ਬਿਨੂ ਵਿਚ ਸਾਵਿਤਰੀ ਅਤੇ ਬ੍ਰਹਮਾ ਦਾ ਮੰਦਰ ਹੈ। ਸਿਰੋਹੀ ਜ਼ਿਲੇ ਵਿਚਲੇ ਬਸੰਤਗੜ੍ਹ ਦੇ ਬ੍ਰਹਮਾ ਮੰਦਰ ਵਿਚ ਦੇਵਤੇ ਦੀ ਦੋ ਬਾਹੀਂ ਅਤੇ ਤਿੰਨ ਮੂੰਹੀਂ ਮੂਰਤੀ ਹੈ। ਬਹੁਤ ਸਾਰੀਆਂ ਥਾਵਾਂ ਤੋਂ ਬ੍ਰਹਮਾ ਦੀਆਂ ਮੂਰਤੀਆਂ ਮਿਲੀਆਂ ਹਨ।

ਰਾਜਸਥਾਨ ਵਿਚ ਸ਼ਿਵ ਦੀ ਪੂਜਾ ਪ੍ਰਧਾਨ ਹੈ। ਪ੍ਰਤੀਹਾਰ ਖਾਨਦਾਨ ਦੇ ਰਾਜ ਵਿਚ (8ਵੀਂ ਸਦੀ ਤੋਂ 10ਵੀਂ ਸਦੀ ਤਕ) ਰਾਜ ਦਾ ਸ਼ਾਹੀ ਧਰਮ ਸ਼ਿਵ-ਪੂਜਾ ਸੀ ਅਤੇ ਰਾਜਸਥਾਨ ਸ਼ਿਵ ਦੇ ਮੰਦਰਾਂ ਨਾਲ ਭਰਿਆ ਪਿਆ ਹੈ। ਸ਼ਿਵ ਪਰਬਤ, ਨੰਦੀ, ਵੀ ਪੂਜਾ ਹੁੰਦੀ ਹੈ। ਉਸ ਦੀ ਪਤਨੀ ਦੇ ਵੱਖ-ਵੱਖ ਰੂਪ ਜਿਵੇਂ ਪਾਰਬਤੀ, ਸ਼ਕਤੀ ਓਮਾ, ਆਦਿ ਦੀ ਪੂਜਾ ਵੀ ਹੁੰਦੀ ਹੈ। ਰਾਜਸਥਾਨ ਦੇ ਕਈ ਰਾਜ ਘਰਾਣਿਆਂ ਵਿਚ ਸ਼ਿਵਵਾਦ ਬਹੁਤ ਸਵੀਕ੍ਰਿਤ ਹੈ।

ਬਹੁਤੇ ਰਾਜਪੂਤ ਅੰਬਾ ਦੇਵੀ, ਸੰਸਾਰ ਦੀ ਮਾਂ ਦੇ ਪੁਜਾਰੀ ਹਨ। ਪ੍ਰਤੀਹਾਰ ਅਤੇ ਚੌਹਾਨਾਂ ਦੇ ਸਮੇਂ ਸ਼ਕਤੀਵਾਦ ਬਹੁਤ ਵਧਿਆ। ਸਕਰਰਾਇ ਜਾਂ ਸਕਰਾ ਮਾਤਾ ਦਾ ਮੰਦਰ ਬਹੁਤ ਪ੍ਰਸਿੱਧ ਹੈ। ਸ਼ਿਵ ਅਤੇ ਸ਼ਕਤੀ ਦੇ ਨਾਲ ਗਣੇਸ਼ ਦੀ ਪੂਜਾ ਵੀ ਬਹੁਤ ਹੁੰਦੀ ਹੈ। ਚੌਹਾਨ ਕਾਲ ਦੇ ਸ਼ਿਵਜੀ ਦੇ ਬਹੁਤ ਸਾਰੇ ਬੁੱਤ ਬੁਚਕਲਾ ਅਤੇ ਜੋਧਪੁਰ, ਮੰਡੋਰ ਅਤੇ ਬਿਠੂ ਇਲਾਕਿਆਂ ਵਿਚੋਂ ਪਾਏ ਗਏ ਹਨ।

ਪੁਰਾਣੇ ਜਮਾਨੇ ਵਿਚ ਸੂਰਜ ਦੇਵਤਾ ਦੀ ਪੂਜਾ ਅੱਜ ਨਾਲੋਂ ਬਹੁਤ ਜ਼ਿਆਦਾ ਹੁੰਦੀ ਸੀ। ਇਕ ਜ਼ਮਾਨਾ ਸੀ ਜਦੋਂ ਰਾਜਸਥਾਨ ਸੂਰਜ ਦੇਵਤਾ ਦੇ ਮੰਦਰਾਂ ਨਾਲ ਸ਼ਿੰਗਾਰਿਆ ਹੋਇਆ ਸੀ। ਭੀਨਾ ਮਲ ਸੂਰਜ ਪੂਜਾ ਦਾ ਬਹੁਤ ਵਡਾ ਕੇਂਦਰ ਸੀ। ਸੂਰਜ ਦੇਵਤਾ ਦੇ ਬੁੱਤ ਔਸੀਆ, ਮੰਡੋਰ, ਪੋਕਰਾਨ, ਕਿਰਾਡ, ਬਿਨੂ ਅਤੇ ਪਾਲੀ ਵਿਚੋਂ ਪਾਏ ਗਏ ਹਨ।

ਸੰਸਕਾਰਾਂ ਦਾ ਆਰੰਭ ਗਰਭਧਾਨ ਤੋਂ ਸ਼ੁਰੂ ਹੋ ਜਾਂਦਾ ਹੈ। ਰਾਜਸਥਾਨ ਵਿਚ ਇਸ ਨੂੰ ਮੁਕਲਾਵੇ ਤੋਂ ਬਾਅਦ ਦੀ ਸੁਹਗਰਾਤ ਤੋਂ ਮੰਨਿਆ ਜਾਂਦਾ ਹੈ। ਦੂਸਰਾ ਸੰਸਕਾਰ ਪੁਮਸਵਨ ਹੈ। ਇਹ ਗਰਭਧਾਨ ਤੋਂ ਤੀਸਰੇ ਮਹੀਨੇ ਕਰਨਾ ਹੁੰਦਾ ਹੈ।

ਪਰਿਵਾਰ ਦੀਆਂ ਬਜ਼ੁਰਗ ਔਰਤਾਂ ਦੇਵਤੇ ਅਗੇ ਅਰਦਾਸ ਕਰਦੀਆਂ ਹਨ ਕਿ ਗਰਭਵਤੀ ਨੂੰ ਰੱਬ ਪੱਤਰ ਦੀ ਦਾਤ ਬਖ਼ਸ਼ੇ। ਤੀਸਰਾ ਸੰਸਕਾਰ ਸਿਮਨ-ਤੋ-ਨਾਇਨ ਹੈ। ਇਸ ਨੂੰ ਅਠਮਸਾਹ ਕਹਿੰਦੇ ਹਨ। ਇਹ ਗਰਭਵਤੀ ਨੂੰ ਖ਼ੁਸ਼ ਕਰਨ ਦੀ ਸਾਮੂਹਿਕ ਰਸਮ ਹੈ। ਰਿਸ਼ਤੇਦਾਰ ਉਸ ਨੂੰ ਸਵਾਦੀ ਖਾਣੇ ਪੇਸ਼ ਕਰਦੇ ਹਨ। ਜਾਤਕ ਚੌਥਾ ਸੰਸਕਾਰ ਹੈ। ਇਹ ਪੁੱਤਰ ਤੇ ਜਨਮ ਤੋਂ ਫੌਰਨ ਬਾਅਦ ਕੀਤਾ ਜਾਂਦਾ ਹੈ। ਇਸ ਦਾ ਮੰਤਵ ਨਮ-ਜੰਮੇ ਪੁੱਤਰ ਲਈ ਖ਼ੁਸ਼ੀ, ਖ਼ੁਸ਼ਹਾਲੀ, ਵਡਿਆਈ ਅਤੇ ਅਣਗਿਣਤ ਪਸ਼ੂਆਂ ਦਾ ਮਾਲਕ ਬਨਣ ਲਈ ਅਰਦਾਸ ਹੈ। ਪੰਜਵਾਂ ਸੰਸਕਾਰ ਨਾਮਕਰਣ ਦਾ ਹੈ। ਇਹ ਕਿਸੇ ਵੀ ਪਵਿੱਤਰ ਦਿਨ ਜਾਂ ਪਵਿੱਤਰ ਘੜੀ ਕੀਤਾ ਜਾਂਦਾ ਹੈ। ਕਰਨਛੇਦ ਸੰਸਕਾਰ ਕੰਨਾਂ ਅਤੇ ਨੱਕ ਨੂੰ ਵਿਨ੍ਹਣ ਦਾ ਸੰਸਕਾਰ ਹੈ। ਇਹ ਰਾਜਸਥਾਨ ਦੀਆਂ ਸਾਰੀਆਂ ਬਰਾਦਰੀਆਂ ਵਿਚ ਇਕੋ ਜਿਹਾ ਹੈ। ਸੱਤਵਾਂ ਨਿਸ਼ਕਰਮਨ ਸੰਸਕਾਰ ਹੈ। ਇਹ ਬੱਚੇ ਦੇ ਹੋਣ ਤੋਂ 21 ਜਾਂ 40 ਦਿਨ ਬਾਅਦ ਮਾਂ ਨੂੰ ਰੋਜ਼ਾਨਾ ਜ਼ਿੰਦਗੀ ਵਿਚ ਵਾਪਸ ਲਿਆਉਣ ਲਈ ਕੀਤਾ ਜਾਂਦਾ ਹੈ। ਮਾਂ ਇਸ ਦਿਨ ਨਹਾਉਂਦੀ ਹੈ, ਨਵੇਂ ਕਪੜੇ ਅਤੇ ਗਹਿਣੇ ਪਾਉਂਦੀ ਹੈ ਅਤੇ ਘਰੇਲੂ ਕੰਮ ਧੰਦਾ ਸ਼ੁਰੂ ਕਰਨ ਤੋਂ ਪਹਿਲਾਂ ਮੰਦਰ ਵਿਚ ਜਾ ਕੇ ਪੂਜਾ ਕਰਦੀ ਹੈ। ਅਨਪ੍ਰਸਨ ਸੰਸਕਾਰ 6 ਮਹੀਨੇ ਬਾਅਦ ਬੱਚੇ ਨੂੰ ਉਬਾਲੇ ਹੋਏ ਚਾਵਲ, ਦਹੀਂ, ਘਿਓ ਅਤੇ ਸ਼ਹਿਦ ਦੀ ਪਹਿਲੀ ਖ਼ੁਰਾਕ ਦੇਣ ਦਾ ਹੈ। ਚੂੜਾ ਕਰਮ ਵਾਲਾਂ ਨੂੰ ਪਹਿਲੀ ਵਾਰੀ ਕੱਟਣ ਦਾ ਸੰਸਕਾਰ ਹੈ। ਇਹ ਧਿਆਨ ਨਾਲ ਕੀਤਾ ਜਾਂਦਾ ਹੈ ਅਤੇ ਬਾਕੀ ਵਾਲ ਕਟ ਕੇ ਸਿਰ ਉਤੇ ਸਿਖ਼ਾ ਵਾਸਤੇ ਬੋਦੀ ਰਹਿਣ ਦਿਤੀ ਜਾਂਦੀ ਹੈ।

ਉਪਾਨਾਇਨ ਸੰਸਕਾਰ ਪਵਿੱਤਰ ਜੰਜੂ ਪਹਿਨਣ ਦਾ ਸੰਸਕਾਰ ਹੈ ਅਤੇ ਆਮ ਤੌਰ ਤੇ ਇਹ ਬੱਚੇ ਦੇ 8 ਜਾਂ 9 ਸਾਲ ਦੀ ਉਮਰ ਵਿਚ ਕੀਤਾ ਜਾਂਦਾ ਹੈ। ਇਹ ਮੁੰਡੇ ਦੇ ਸਕੂਲ ਜਾਣ ਦਾ ਸੰਸਕਾਰ ਹੈ। ਇਸ ਨਾਲ ਮੁੰਡਾ 11ਵੇਂ ਸੰਸਕਾਰ ਵੇਦ-ਆਰੰਭ ਦਾ ਹਕਦਾਰ ਬਣ ਜਾਂਦਾ ਹੈ ਅਰਥਾਤ ਉਹ ਲਿਖਣਾ ਪੜ੍ਹਨਾ ਸ਼ੁਰੂ ਕਰਦਾ ਹੈ।

ਸਮਾਂਵਰਤਨ ਸੰਸਕਾਰ ਮੁੰਡੇ ਦੇ ਪੜ੍ਹ ਕੇ ਵਾਪਸ ਆਉਣ ਅਰਥਾਤ ਬ੍ਰਹਮ ਚਰਿਆ ਦੇ ਸਮੇਂ ਦਾ ਖਤਮ ਹੋਣ ਦਾ ਸੰਸਕਾਰ ਹੈ। ਇਸ ਤੋਂ ਬਾਅਦ ਸਭ ਤੋਂ ਮਹੱਤਵਪੂਰਨ ਸੰਸਕਾਰ ਵਿਆਹ ਕੀਤਾ ਜਾਂਦਾ ਹੈ। ਬੱਚੇ ਪੈਦਾ ਹੋਣ ਅਥਵਾ ਪੋਤੇ ਦੇ ਆਉਣ ਨਾਲ ਵਣ-ਪ੍ਰਸਥਾ, ਘਰ ਤਿਆਗ ਦਾ ਸੰਸਕਾਰ ਆ ਜਾਂਦਾ ਹੈ। ਅੱਜਕਲ ਭਾਵੇਂ ਬਜ਼ੁਰਗ ਘਰ ਨੂੰ ਛਡ ਕੇ ਜੰਗਲਾਂ ਵਿਚ ਤਿਆਗ ਦੀ ਜ਼ਿੰਦਗੀ ਜਿਊਣਾ ਪਸੰਦ ਨਹੀਂ ਕਰਦੇ ਪਰ ਬੁਢਾਪੇ ਨੂੰ ਰਸਮੀ ਤੌਰ ਤੇ ਤਿਆਗ ਦਾ ਸਮਾਂ ਅਥਵਾ ਗੰਗਾ ਸਨਾਨ, ਗੰਗਾ ਯਾਤਰਾ ਤੇ ਸਨਾਨ ਅਥਵਾ ਹੋਰ ਧਾਰਮਿਕ ਕਰਮ ਕਾਂਡ ਕਰਨ ਦਾ ਸਮਾਂ ਸਮਝਿਆ ਜਾਂਦਾ ਹੈ।

ਜਿਥੋਂ ਤੱਕ ਹਿੰਦੂਆਂ ਦਾ ਸੰਬੰਧ ਹੈ, ਇਹ ਕਰਮ ਕਾਂਡ ਰਾਜਸਥਾਨ ਵਿਚ ਰਹਿਣ ਵਾਲੀਆਂ ਜਾਤਾਂ ਅਤੇ ਬਰਾਦਰੀਆਂ ਦੀਆਂ ਵੱਖਰੇ-ਵੱਖਰੇ ਰੀਤਾਂ ਅਤੇ ਰਿਵਾਜਾਂ ਦਾ ਅਧਾਰ ਬਣਿਆ ਹੈ। ਰਾਜਸਥਾਨ ਦੀ ਸੰਸਕ੍ਰਿਤੀ ਭਾਰਤੀ ਸੰਸਕ੍ਰਿਤੀ ਦਾ ਅਨਿੱਖੜ ਅੰਗ ਹੈ। ਪਰ ਇਸ ਦੇ ਆਪਣੇ ਵਿਲੱਖਣ ਭੂਗੋਲਿਕ, ਇਤਿਹਾਸਕ, ਸਮਾਜਿਕ ਅਤੇ

ਜਜ਼ਬਾਤੀ ਰੰਗ ਹਨ । ਇਸ ਵਿਚ ਕੋਈ ਸ਼ਕ ਨਹੀਂ ਕਿ ਰਾਜਸਥਾਨੀਆਂ ਦਾ ਧਰਮ ਨਾਲ ਡੂੰਘਾ ਲਗਾਉ ਹੈ । ਇਸ ਨੇ ਅਜੇ ਤੱਕ, ਕਈ ਕਿਸਮ ਦੀਆਂ ਮੁਸ਼ਕਲਾਂ ਦੇ ਬਾਵਜੂਦ, ਉਨ੍ਹਾਂ ਨੂੰ ਆਪਣੀ ਪੁਰਾਤਨ ਸੰਸਕ੍ਰਿਤੀ ਅਤੇ ਸਭਿਅਤਾ ਨੂੰ ਸੰਭਾਲ ਕੇ ਰਖਣ ਵਿਚ ਮਦਦ ਕੀਤੀ ਹੈ । ਪੁਰਾਣਕ ਜੀਵਨ ਜਾਚ ਅੰਮ੍ਰਿਤ ਵੇਲੇ ਉਠਣ, ਨਹਾਉਣ ਅਤੇ ਸਰੀਰ ਨੂੰ ਸੁਧ ਕਰਨ, ਪੂਜਾ ਪਾਠ ਕਰਨ ਕਮਾਉਣ, ਸਿਰਫ ਸੰਤੋਖਜਨਕ ਜੀਉਣ ਵਾਸਤੇ ਹੀ ਨਹੀਂ ਬਲਕਿ ਲੋੜਵੰਦ ਦੀ ਲੋੜ ਪੂਰੀ ਕਰਨ ਅਤੇ ਸੁਭ ਕੰਮ ਆਦਿ ਨੂੰ ਰਾਜਸਥਾਨੀਆਂ ਨੇ ਭਲੀ ਭਾਂਤ ਅਪਨਾਇਆ ਹੈ । ਭਾਵੇਂ ਸਮਾਜ ਵਿਚ ਬਹੁਤ ਪਰਿਵਰਤਨ ਆਏ ਹਨ ਪਰ ਰਾਜਸਥਾਨ ਦੇ ਸਿਆਣੇ ਵਾਸੀ ਲਈ ਘਟ ਜਾਂ ਵਧ ਮਾਤਰਾ ਵਿਚ ਇਹ ਕਰਮ ਕਾਂਡ ਇੰਜ ਹੀ ਰਿਹਾ ਹੈ ।

ਰਾਜਸਥਾਨੀ ਸਮਾਜ ਵਿਚ ਧਰਮ ਅਤੇ ਰਿਵਾਜ ਦੋਵੇਂ ਹੀ ਵਰਤ ਰਖਣ ਉਤੇ ਬਹੁਤ ਜ਼ੋਰ ਦੇਂਦੇ ਹਨ । ਵਰਤ ਦਾ ਸ਼ਾਬਦਕ ਅਰਥ ਕੁਝ ਕਰਨ ਲਈ ਦ੍ਰਿੜ੍ਹ ਇਰਾਦਾ ਹੈ । ਇਹ ਧਾਰਮਿਕ ਪੁੰਨ ਕਮਾਉਣ ਲਈ ਇਕ ਫੈਸਲਾ, ਇਕ ਰਸਮ ਹੈ ਜੋ ਨਿਸਚਿਤ ਵਿਧੀ ਅਨੁਸਾਰ ਨਿਭਾਉਣੀ ਪੈਂਦੀ ਹੈ । ਇਥੇ ਮੁਖ ਰੂਪ ਵਿਚ ਵਰਤ ਧਾਰਮਿਕ ਪੁੰਨ ਪ੍ਰਾਪਤ ਕਰਨ ਅਤੇ ਸੁਧ ਜ਼ਿੰਦਗੀ ਬਿਤਾਉਣ ਲਈ ਰਖੇ ਜਾਂਦੇ ਹਨ । ਸਾਰੇ ਸਾਲ ਵਿਚਲੇ ਤਿਉਹਾਰਾਂ ਦੇ ਪਵਿੱਤਰ ਦਿਨ ਵਰਤ ਰਖਿਆ ਜਾਂਦਾ ਹੈ । ਉਂਜ ਵਰਤ ਰਖਣ ਲਈ ਜਿਹੜੇ ਨਿਯਮ ਹਨ ਉਹ ਪਰਿਵਰਤਨਸ਼ੀਲ ਹਨ । ਵਰਤ ਦੇ ਦਿਨ ਕੋਈ ਭੋਜਨ ਨਹੀਂ ਖਾਂਦਾ, ਕੋਈ ਪਾਣੀ ਨਹੀਂ ਪੀਂਦਾ, ਕੋਈ ਦੋਵੇਂ ਛਡ ਦੇਂਦਾ ਹੈ ਅਤੇ ਫਲ ਖਾ ਲੈਂਦਾ ਹੈ, ਕੋਈ ਦੁਧ ਪੀਂਦਾ ਹੈ, ਕੋਈ ਇਕ ਵਕਤ ਦਾ ਖਾਣਾ ਖਾਂਦਾ ਹੈ ਅਤੇ ਕੋਈ ਅਨਾਜ ਤੋਂ ਬਗੈਰ ਬਣੀ ਮਿਠਾਈ ਖਾ ਲੈਂਦਾ ਹੈ ।

ਵਰਤ ਇਕ ਦਿਨ ਵਾਸਤੇ ਵੀ ਰਖਿਆ ਜਾ ਸਕਦਾ ਹੈ ਅਤੇ ਕਈ ਦਿਨਾਂ ਲਈ ਵੀ । ਇਸ ਨੂੰ ਕੋਈ ਵੀ ਰਖ ਸਕਦਾ ਹੈ । ਹਾਂ, ਕੁਝ ਵਰਤ ਐਸੇ ਹਨ ਜਿਹੜੇ ਕੇਵਲ ਕੁਆਰੀਆਂ ਕੁੜੀਆਂ ਲਈ ਹਨ ਅਤੇ ਕੁਝ ਐਸੇ ਹਨ ਜੋ ਵਿਆਹੀਆਂ ਹੋਈਆਂ ਵਾਸਤੇ ਹਨ । ਵਿਧਵਾਵਾਂ ਵਾਸਤੇ ਵੱਖਰੇ ਤਰ੍ਹਾਂ ਦੇ ਵਰਤ ਹਨ ।

ਕਈ ਕਿਸਮ ਦੀਆਂ ਕਹਾਣੀਆਂ ਹਨ ਜੋ ਵਰਤ ਰਖਣ ਵਾਲੀਆਂ ਔਰਤਾਂ ਨੂੰ ਵਰਤ ਦੇ ਦਿਨਾਂ ਵਿਚ ਸੁਣਾਈਆਂ ਜਾਂਦੀਆਂ ਹਨ । ਇਹ ਭਾਵੇਂ ਲੋਕ-ਕਹਾਣੀਆਂ ਹਨ ਪਰ ਇਸ ਵਿਚ ਕੋਈ ਸ਼ੱਕ ਨਹੀਂ ਕਿ ਇਹ ਹਿੰਦੂ ਦੇਵਤਿਆਂ ਨਾਲ ਸੰਬੰਧਿਤ ਮਿਥਿਹਾਸ ਦੇ ਅਟੁਟ ਭੰਡਾਰ ਵਿਚੋਂ ਹਨ । ਹਫ਼ਤੇ ਦੇ ਸਾਰੇ ਦਿਨ ਪਵਿੱਤਰ ਹਨ ਅਤੇ ਇਹ ਵਰਤ ਦਾ ਮਹੱਤਵ ਦਸਣ ਵਾਲੀ ਕਿਸੇ ਦੇਵ ਕਥਾ ਨੂੰ ਸੁਨਣ ਵਿਚ ਅਥਵਾ ਵਰਤ ਵਿਚ ਬਿਤਾਏ ਜਾਂਦੇ ਹਨ ।

ਹਿੰਦੂਆਂ ਦੇ ਨਾਲ-ਨਾਲ ਜੈਨ ਵੀ ਆਪਣੇ ਧਾਰਮਿਕ ਸੁਭਾ ਅਤੇ ਦਾਨ-ਪੁੰਨ ਕਰਨ ਕਰਕੇ ਜਾਣੇ ਜਾਂਦੇ ਹਨ । ਮੁਕਾਬਲਤਨ ਇਹ ਜ਼ਿਆਦਾ ਪ੍ਰਗਤੀਸ਼ੀਲ ਹਨ ਅਤੇ ਇਨ੍ਹਾਂ ਦਾ ਮਿਥਿਹਾਸ ਜ਼ਿਆਦਾ ਵਿਸਤ੍ਰਿਤ ਅਤੇ ਉਪਦੇਸ਼ਾਤਮਕ ਹੈ । ਇਹ ਆਪਣੇ ਮੰਦਰਾਂ ਦੀ ਪਵਿੱਤਰਤਾ ਨੂੰ ਕਾਇਮ ਰਖਣ ਲਈ ਜ਼ਿਆਦਾ ਧਿਆਨ ਰਖਦੇ ਹਨ । ਬਹੁਤਿਆਂ ਲਈ ਮੰਦਰ ਵਿਚ ਰੋਜ਼ਾਨਾ ਹਾਜ਼ਰੀ ਜ਼ਰੂਰੀ ਹੈ

ਧਾਰਮਿਕ ਵਿਸ਼ਵਾਸਾਂ ਅਤੇ ਪੂਜਾ ਵਿਚ ਪੱਕੇ ਜੈਨ ਮਾਸ, ਸ਼ਰਾਬ, ਸ਼ਹਿਦ ਦੇ ਨੇੜੇ ਨਹੀਂ ਜਾਂਦੇ। ਅਹਿੰਸਾ ਵਿਚ ਉਨ੍ਹਾਂ ਦਾ ਯਕੀਨ ਇੰਨਾ ਪੱਕਾ ਹੈ ਕਿ ਇਸ ਲਈ ਉਨ੍ਹਾਂ ਨੂੰ ਕਈ ਵਾਰੀ ਰਾਤ ਦੇ ਭੋਜਨ ਦਾ ਤਿਆਗ ਕਰਨਾ ਪੈਂਦਾ ਹੈ ਅਤੇ ਉਹ ਦੁਪਹਿਰ ਤੋਂ ਬਾਅਦ ਪਾਣੀ ਵੀ ਕਪੜੇ ਨਾਲ ਪੁਣ ਕੇ ਪੀਂਦੇ ਹਨ। ਮਹੀਨੇ ਦੇ ਅਠਵੇਂ ਅਤੇ 14ਵੇਂ ਦਿਨ ਹਰੀਆਂ ਸਬਜੀਆਂ ਖਾਣ ਦੀ ਵੀ ਮਨਾਹੀ ਹੈ।

ਵਰਤ ਉਨ੍ਹਾਂ ਦੀ ਜ਼ਿੰਦਗੀ ਦਾ ਜ਼ਰੂਰੀ ਹਿੱਸਾ ਹੈ ਅਤੇ ਵਰਤ ਦੇ ਦਿਨਾਂ ਦੌਰਾਨ ਸੁਣਾਨ ਲਈ ਉਨ੍ਹਾਂ ਦੀਆਂ ਆਪਣੀਆਂ ਕਹਾਣੀਆਂ ਹਨ ਤੇ ਇਹ ਮੁੜ-ਮੁੜ ਕੇ ਸੁਣਾਈਆਂ ਜਾਂਦੀਆਂ ਹਨ। ਉਨ੍ਹਾਂ ਦੇ ਭ੍ਰਮਣ ਕਰਨ ਵਾਲੇ ਸੰਤ ਉਨ੍ਹਾਂ ਲਈ ਵੱਡੇ ਸਤਿਕਾਰ ਅਤੇ ਸ਼ਰਧਾ ਦੇ ਪਾਤਰ ਹਨ। ਇਹ ਸੰਤ ਕਈ ਵਾਰੀ ਨੰਗੇ ਰਹਿੰਦੇ ਹਨ ਜਾਂ ਚਿੱਟੇ ਕਪੜੇ ਪਹਿਨ ਕੇ ਰਖਦੇ ਹਨ। ਮੂੰਹ ਵਿਚ ਕੋਈ ਕੀੜਾ ਮਕੌੜਾ ਨਾ ਪੈ ਜਾਵੇ ਇਸ ਲਈ ਮੂੰਹ ਉਤੇ ਸਫ਼ੈਦ ਪੱਟੀ ਬੰਨ ਕੇ ਰਖਦੇ ਹਨ। ਉਹ ਨੰਗੇ ਤੁਰਦੇ ਹਨ ਅਤੇ ਵਾਲਾਂ ਨੂੰ ਉਸਤਰੇ ਨਾਲ ਮੁੰਡਨ ਦੀ ਬਜਾਇ ਉਂਗਲਾਂ ਨਾਲ ਖਿਚ ਕੇ ਬਾਹਰ ਕਢਦੇ ਹਨ। ਜੈਨੀਆਂ ਦੇ ਵਿਸ਼ਵਾਸ ਅਨੁਸਾਰ ਦੋ ਸੂਰਜ ਅਤੇ ਦੋ ਚੰਨ ਹਨ।

## ਵਹਿਮ ਅਤੇ ਵਿਸ਼ਵਾਸ

ਇਸ ਪ੍ਰਸੰਗ ਵਿਚ ਰਾਜਸਥਾਨੀਆਂ ਦੇ ਵਹਿਮਾਂ ਅਤੇ ਵਿਸ਼ਵਾਸਾਂ ਉਤੇ ਵਿਚਾਰ ਕਰਨੀ ਵੀ ਕੁਥਾ ਨਹੀਂ ਹੋਵੇਗੀ। ਅਜਿਹੇ ਵਹਿਮ ਅਤੇ ਵਿਸ਼ਵਾਸ ਸਾਰੇ ਭਾਰਤ ਵਿਚ ਪ੍ਰਾਪਤ ਹਨ ਪਰ ਰਾਜਸਥਾਨ ਦੀ ਵਿਸ਼ੇਸ਼ਤਾ ਇਹ ਹੈ ਕਿ ਵਿਦਿਆ ਦੇ ਪਸਾਰੇ ਅਤੇ ਸਮਾਜਿਕ, ਆਰਥਿਕ, ਰਾਜਨੀਤਿਕ ਜਾਗਰਤੀ ਦੇ ਬਾਵਜੂਦ, ਪਿੰਡਾਂ ਅਤੇ ਸ਼ਹਿਰਾਂ ਦੋਹਾਂ ਦੀ ਵਸੋਂ ਵਿਚ ਇਹ ਪੂਰੀ ਤਰ੍ਹਾਂ ਕਾਇਮ ਹਨ। ਭਾਵੇਂ ਕਿਸੇ ਹੱਦ ਤੱਕ ਅਤੇ ਕਿਤੇ-ਕਿਤੇ ਮਿਟ ਵੀ ਰਹੇ ਹਨ।

ਆਪਣੀ ਚੋਣ ਅਨੁਸਾਰ ਕਿਸੇ ਇਕ ਮੰਦਰ ਦੇ ਦਰਸ਼ਨ ਅਰਥਾਤ ਉਥੇ ਪੂਜਾ ਨਾਲ ਹਰ ਔਰਤ ਅਤੇ ਆਦਮੀ ਆਪਣਾ ਦਿਨ ਸ਼ੁਰੂ ਕਰਦਾ ਹੈ। ਬਹੁਤ ਸਾਰੇ ਪਰਿਵਾਰਾਂ ਵਿਚ ਘਰ ਵਿਚ ਹੀ ਕਿਸੇ ਇਕ ਥਾਂ ਉਤੇ ਦੇਵਤਿਆਂ ਅਤੇ ਦੇਵੀਆਂ ਦੀਆਂ ਤਸਵੀਰਾਂ ਅਤੇ ਬੁੱਤ ਰਖ ਕੇ ਮੰਦਰ ਬਣਾ ਲਿਆ ਜਾਂਦਾ ਹੈ। ਸਵੇਰੇ ਜਾਗਣ ਤੋਂ ਬਾਅਦ ਪਰਿਵਾਰ ਦੇ ਜੀਅ ਇਸ ਮੰਦਰ ਵਿਚ ਦਰਸ਼ਨ ਲਈ ਪੰਕਤੀ ਵਿਚ ਸ਼ਾਮਲ ਹੋ ਜਾਂਦੇ ਹਨ। ਭੋਜਨ ਪੱਕਣ ਤੋਂ ਬਾਅਦ ਪਹਿਲਾਂ ਦੇਵਤੇ ਨੂੰ ਭੇਂਟ ਕੀਤਾ ਜਾਂਦਾ ਹੈ ਅਤੇ ਇਹ ਮੰਨਿਆਂ ਜਾਂਦਾ ਹੈ ਕਿ ਭੋਜਨ ਪਰਮਾਤਮਾ ਦੀ ਦਾਤ ਹੈ। ਹਰ ਇਸਤਰੀ ਅਤੇ ਪੁਰਸ਼ ਆਪਣੇ ਦੇਵਤੇ ਉਤੇ ਵਿਸ਼ਵਾਸ ਰਖਦਾ ਹੈ। ਹਰ ਇੱਛਾ ਅਤੇ ਕਰਮ ਵਿਚ ਕਾਮਯਾਬੀ ਲਈ ਉਸ ਦੇਵਤੇ ਦਾ ਸਿਮਰਨ ਕੀਤਾ ਜਾਂਦਾ ਹੈ। ਗੀਤਾ ਅਤੇ ਰਾਮਾਇਣ ਵਰਗੇ ਪਵਿੱਤਰ ਗ੍ਰੰਥ ਸਿਰਫ਼ ਪੜ੍ਹੇ ਲਿਖੇ ਅਤੇ ਸੁਸੰਸਕ੍ਰਿਤ ਪਰਿਵਾਰਾਂ ਦੇ ਸਤਿਕਾਰ ਦੇ ਪਾਤਰ ਹੀ ਨਹੀਂ ਬਲਕਿ ਅਨਪੜ੍ਹ ਅਤੇ ਅੱਧੋ-ਪੜ੍ਹੇ ਲਿਖੇ ਪਰਿਵਾਰਾਂ ਵਿਚ ਵੀ ਇਹ ਸਤਿਕਾਰੇ ਜਾਂਦੇ ਹਨ।

ਹਰ ਤਿਉਹਾਰ ਦੀਆਂ ਧਾਰਮਿਕ ਰਸਮਾਂ ਹਨ। ਸੰਬੰਧਿਤ ਦੇਵਤੇ ਦੀ ਪੂਜਾ ਵੀ ਇਸ ਵਿਚ ਸ਼ਾਮਲ ਹੈ। ਬਹੁਤ ਸਾਰੀਆਂ ਔਰਤਾਂ ਮਹੀਨੇ ਦੇ 11ਵੇਂ ਦਿਨ ਵਰਤ

ਰਖਦੀਆਂ ਹਨ । ਆਪਣੇ ਪਿਤਰਾਂ, ਮਾਤਾ ਪਿਤਾ, ਜਾਂ ਹੋਰ ਕਿਸੇ ਸੰਬੰਧੀ ਦੀ ਯਾਦ ਵਿਚ ਪੁੱਤਰ ਵੀ ਇਸ ਦਿਨ ਵਰਤ ਰਖਦੇ ਹਨ । ਪੂਰਨਮਾਸ਼ੀ ਦਾ ਦਿਨ ਵੀ ਵਰਤ ਦਾ ਦਿਨ ਹੈ । ਇਸ ਦਿਨ ਸਤਿਆਨਾਰਾਇਣ ਦੇ ਰੂਪ ਵਿਚ ਵਿਸ਼ਨੂੰ ਦੀ ਪੂਜਾ ਹੁੰਦੀ ਹੈ । ਬਹੁਤ ਸਾਰੇ ਵੈਸ਼ਨਵ ਘਰਾਂ ਵਿਚ ਸਤਿਆਨਾਰਾਇਣ ਦੀ ਕਥਾ ਕੀਤੀ ਅਤੇ ਸੁਣਾਈ ਜਾਂਦੀ ਹੈ । ਸੋਮ, ਮੰਗਲ ਅਤੇ ਸਨਿਚਰਵਾਰ ਜਾਂ ਇਨ੍ਹਾਂ ਵਿਚੋਂ ਕਿਸੇ ਵੀ ਇਕ ਦਿਨ ਜਦੋਂ ਥੋੜ੍ਹਾ ਬਹੁਤ ਵਰਤ ਰਖਿਆ ਜਾਵੇ, ਤਾਂ ਇਸਤਰੀ ਅਤੇ ਪੁਰਖ 24 ਘੰਟਿਆਂ ਵਿਚ ਇਕੋ ਵਾਰੀ ਖਾਣਾ ਖਾਂਦੇ ਹਨ । ਇਹ ਇਕ ਧਾਰਮਿਕ ਕਰਮ ਮੰਨਿਆਂ ਜਾਂਦਾ ਹੈ ।

ਇਨ੍ਹਾਂ ਸਾਂਝੇ ਵਿਸ਼ਵਾਸਾਂ ਦੇ ਨਾਲ-ਨਾਲ ਰਾਜਸਥਾਨ ਦੇ ਲੋਕ ਬਹੁਤ ਹੀ ਵਹਿਮੀ ਹਨ । ਬਹੁਤ ਸਾਰੇ ਸਰੀਰਕ ਰੋਗਾਂ ਲਈ ਜੰਤਰ-ਮੰਤਰ ਵਿਚ ਵਿਸ਼ਵਾਸ ਰਖਦੇ ਹਨ । ਜੰਤਰ ਇਕ ਮੰਤਰ ਹੁੰਦਾ ਹੈ, ਜੋ ਕਿਸੇ ਕਾਗਜ਼ ਵਿਚ ਲਿਖ ਕੇ ਚਾਂਦੀ ਦੇ ਤਵੀਤ ਵਿਚ ਮੜ੍ਹਾ ਕੇ ਗਲ ਵਿਚ ਪਾਇਆ ਜਾਂਦਾ ਹੈ । ਇਸੇ ਤਰ੍ਹਾਂ ਕੁਝ ਮੰਤਰ ਸੱਪ ਦੇ ਕੱਟੇ ਨੂੰ ਠੀਕ ਕਰਨ ਲਈ ਬਹੁਤ ਸ਼ਕਤੀਸ਼ਾਲੀ ਸਮਝੇ ਜਾਂਦੇ ਹਨ । ਬੁਖਾਰ, ਮਿਆਦੀ ਬੁਖਾਰ, ਮਾਤਾ ਆਦਿ ਕੁਝ ਅਜਿਹੀਆਂ ਬਿਮਾਰੀਆਂ ਹਨ ਜਿਨ੍ਹਾਂ ਨੂੰ ਠੀਕ ਕਰਨ ਲਈ ਅਨਪੜ੍ਹ ਲੋਕ ਜੰਤਰ ਮੰਤਰ ਦਾ ਸਹਾਰਾ ਲੈਂਦੇ ਹਨ । ਖਾਸ-ਖਾਸ ਬਿਮਾਰੀਆਂ ਨੂੰ ਠੀਕ ਕਰਨ ਲਈ ਖਾਸ ਦੇਵਤੇ ਵੀ ਨਿਸਚਿਤ ਹਨ । ਸੀਤਲਾ ਮਾਤਾ ਦੇ ਸਤਿਕਾਰ ਵਜੋਂ ਗੀਤ ਗਾਏ ਜਾਂਦੇ ਹਨ । ਜੇ ਕਿਸੇ ਨੂੰ ਇਕ ਦਿਨ ਛੱਡ ਕੇ ਬੁਖਾਰ ਚੜ੍ਹਦਾ ਹੋਏ ਤਾਂ ਉਸ ਤੋਂ ਬਚਣ ਲਈ ਇਕ ਕਥਾ ਸੁਣਾਈ ਜਾਂਦੀ ਹੈ । ਕਾਲੀ ਖਾਂਸੀ ਦੇ ਮਰੀਜ਼ ਬੱਚੇ ਦੀ ਮਾਂ ਸਾਰੀ ਰਾਤ ਭਜਨ ਗਾਉਂਦੀ ਹੋਈ ਜਗਰਾਤਾ ਕਰਦੀ ਹੈ । ਜਗਰਾਤੇ ਰਾਹੀਂ ਹੀ ਮਿਆਦੀ ਬੁਖਾਰ ਨੂੰ ਠੀਕ ਕਰਨ ਦਾ ਵਿਸ਼ਵਾਸ ਵੀ ਹੈ ।

ਬਾਂਝ ਔਰਤਾਂ, ਬੱਚੇ ਦੀ ਪ੍ਰਾਪਤੀ ਲਈ, ਜੰਤਰਾਂ ਰਾਹੀਂ ਦੇਵਤੇ ਨੂੰ ਪ੍ਰਸੰਨ ਕਰਦੀਆਂ ਹਨ । ਜਿਨ੍ਹਾਂ ਦੇ ਬੱਚੇ ਜੰਮਦੇ ਹੀ ਮਰ ਜਾਂਦੇ ਹਨ ਉਹ ਵੀ ਅਜਿਹੇ ਜੰਤਰ ਮੰਤਰ ਦੀ ਵਰਤੋਂ ਕਰਦੀਆਂ ਹਨ । ਅਜਿਹੀ ਹਾਲਤ ਵਿਚ ਨਵ-ਜੰਮੇ ਬੱਚੇ ਦੇ ਨੱਕ ਜਾਂ ਕੰਨਾਂ ਨੂੰ ਛੇਤੀ ਵਿੰਨ੍ਹ ਦਿਤਾ ਜਾਂਦਾ ਹੈ ਅਤੇ ਇਸ ਵਿਚ ਵਾਲੀ ਪਾ ਦਿਤੀ ਜਾਂਦੀ ਹੈ । ਅਜਿਹੇ ਬੱਚੇ ਦਾ ਨਾਂ ਨੱਥ ਮੱਲ ਜਾਂ ਨਾਥੀ ਰਾਮ ਰਖਿਆ ਜਾਂਦਾ ਹੈ ਅਤੇ ਇਹ ਵਿਸ਼ਵਾਸ ਆਮ ਹੈ ਕਿ ਅਜਿਹੇ ਬੱਚੇ ਨੂੰ ਘਰ ਦੇ ਕਪੜੇ ਨਹੀਂ ਪਾਉਣੇ ਬਲਕਿ ਕੁਝ ਮਿਥੇ ਸਮੇਂ ਲਈ ਦੋਸਤਾਂ ਅਤੇ ਰਿਸ਼ਤੇਦਾਰਾਂ ਕੋਲੋਂ ਮੰਗ ਕੇ ਪਾਉਣੇ ਹਨ ।

ਬਾਂਝ ਔਰਤਾਂ ਪੱਤਰ ਲਈ ਭੈਰੋਂ ਦੇਵਤੇ ਦੇ ਮੰਦਰ ਹਾਜ਼ਰ ਹੋ ਕੇ ਉਸ ਦੀ ਪੂਜਾ ਕਰਦੀਆਂ ਹਨ । ਇਹ ਪੂਜਾ ਆਮ ਤੌਰ ਤੇ ਖੇਜੜੀ ਦਰੱਖਤ ਥੱਲੇ ਹੁੰਦੀ ਹੈ । ਇਸ ਦਰੱਖਤ ਦੀ ਟਹਿਣੀ ਉਤੇ ਔਰਤ ਦੇ ਕਪੜੇ, ਖਾਸ ਕਰਕੇ ਕੰਚਲੀ (ਚੋਲੀ) ਟੰਗ ਦਿਤੇ ਜਾਂਦੇ ਹਨ । ਇਹ ਮੰਨਿਆ ਜਾਂਦਾ ਹੈ ਕਿ ਇੱਛਾ ਦੀ ਪੂਰਤੀ ਲਈ ਭਗਤ ਆਪਣੇ ਰੋਜ਼ ਵਰਤੋਂ ਦੇ ਕਪੜਿਆਂ ਵਿਚੋਂ ਇਕ ਨੂੰ ਲਾਹ ਦੇਵੇ ।

ਬਾਂਝ ਔਰਤ ਨੂੰ ਅਪਵਿੱਤਰ ਸਮਝਿਆ ਜਾਂਦਾ ਹੈ । ਉਸ ਦਾ ਸਤਿਕਾਰ ਨਹੀਂ ਕੀਤਾ ਜਾਂਦਾ । ਉਸ ਦੇ ਦੁਖ ਦਾ ਅੰਤ ਨਹੀਂ । ਦੁਖੀ ਅਤੇ ਮਾਯੂਸ ਹੋਈ ਉਹ ਭੈਰੋਂ

ਜੀ ਦੇ ਮੰਦਰ ਵਿਚ ਆਉਂਦੀ ਅਤੇ ਇਸ ਗੀਤ ਰਾਹੀਂ ਪ੍ਰਾਰਥਨਾ ਕਰਦੀ ਹੈ :

ਭੈਰੋਂ ਜੀ, ਰੇਗਸਥਾਨ ਵਿਚ ਉਗੇ ਦਾਣੇ
ਦਾ ਮੈਂ ਆਟਾ ਪੀਹਵਾਂ,
ਪਹਿਲੇ ਮਿਠਾਈ ਬਣਾਵਾਂ
ਤੇਰੀ ਭੇਂਟ ਚੜ੍ਹਾਵਾਂ
ਗੋਕੇ ਦੁਧ ਤੋਂ ਬਣਿਆ ਮੱਖਣ
ਮੈਂ ਵਿਚ ਮਿਲਾਵਾਂ
ਹੇ ਕਾਂਸ਼ੀ ਦੇ ਮਾਲਕ ! ਮੇਰੀ ਬੇਨਤੀ ਸੁਣੋ ।
ਭੈਰੋਂ ਜੀ, ਮੇਰੀ ਨਨਦ ਮੈਨੂੰ ਤਾਹਨੇ ਮਾਰੇ
ਉਨ੍ਹਾਂ ਦੇ ਪੁੱਤਰ ਪੰਘੂੜੇ ਖੇਡਣ
ਭੈਰੋਂ ਜੀ, ਮੈਂ ਹੀ ਨਿਪੁੱਤੀ ਵਿਚ ਘਰ ਦੇ
ਭੈਰੋਂ ਜੀ, ਮੇਰੀ ਚੋਲੀ ਦੁਧੀਂ ਨਾ ਕਦੇ ਭਿੱਜੀ
ਪਿਆਰਾ ਪੁੱਤ ਨਾ ਮੋਢੀਂ ਕਦੇ ਖਿਡਾਇਆ
ਹੇ ਕਾਂਸ਼ੀ ਦੇ ਮਾਲਕ ! ਮੇਰੀ ਬੇਨਤੀ ਸੁਣੋ ।

ਰਾਜਸਥਾਨ ਦੇ ਲੋਕ-ਗੀਤ ਮਰਿਆਂ ਨੂੰ ਵੀ ਜਿਉਂਦਿਆਂ ਵਿਚ ਸ਼ਾਮਲ ਰਖਦੇ ਹਨ । ਅਜਿਹੀਆਂ ਆਤਮਾਵਾਂ ਨੂੰ ਪਿਤਰ ਅਤੇ ਪਿਤਰਾਨੀ ਕਿਹਾ ਜਾਂਦਾ ਹੈ । ਜਿਹੜੀ ਔਰਤ ਪਤੀ ਦੇ ਸਾਹਮਣੇ ਮਰੇ ਉਸ ਨੂੰ ਪਿਤਰਾਨੀ ਦਾ ਦਰਜਾ ਪ੍ਰਾਪਤ ਹੁੰਦਾ ਹੈ । ਪਿਤਰ ਅਤੇ ਪਿਤਰਾਨੀਆਂ ਸਰਾਧਾਂ ਵਿਚ ਯਾਦ ਕੀਤੇ ਜਾਂਦੇ ਹਨ । ਉਨ੍ਹਾਂ ਦੀ ਮੌਤ ਵਾਲੇ ਦਿਨ ਬ੍ਰਾਹਮਣ, ਗਾਂ, ਕਾਂ ਅਤੇ ਕੁਤੇ ਨੂੰ ਰੋਟੀ ਖਵਾਈ ਜਾਂਦੀ ਹੈ । ਅਨੇਰੇ ਪੰਦਰਵਾੜੇ ਦੇ ਪੰਦਰਵੇਂ ਦਿਨ ਪਾਣੀ ਦੇ ਘੜਿਆਂ ਵਾਲੀ ਥਾਂ ਉਤੇ ਪਿਤਰਾਂ ਦੀ ਪੂਜਾ ਕੀਤੀ ਜਾਂਦੀ ਹੈ । ਉਨ੍ਹਾਂ ਦੀ ਯਾਦ ਨੂੰ ਔਰਤਾਂ ਜਗਰਾਤੇ ਵਾਲੀ ਰਾਤ ਭਜਨ ਗਾ ਗਾ ਕੇ ਤਾਜ਼ਾ ਰਖਦੀਆਂ ਹਨ ।

**ਸਥਾਨਕ ਦੇਵਤੇ**

ਸਮੁਚੇ ਰੂਪ ਵਿਚ ਭਾਰਤੀ ਸੰਸਕ੍ਰਿਤੀ ਸਨਾਤਨੀ ਅਤੇ ਲੋਕ-ਸੰਸਕ੍ਰਿਤੀ ਦਾ ਸਮਨਵੈ ਹੈ । ਵੈਦਕ ਅਤੇ ਜ਼ਬਾਨੀ ਪਰੰਪਰਾਵਾਂ, ਦੋਹਾਂ ਨੂੰ, ਇਸ ਵਿਰਸੇ ਵਿਚ ਸਤਿਕਾਰ ਮਿਲਿਆ ਹੈ । ਭਾਰਤ ਦੇ ਲੋਕ ਇਕੋ ਵੇਲੇ ਸੂਰਜ, ਦੇਵੀ ਮਾਂ, ਸ਼ਿਵ, ਵਿਸ਼ਨੂੰ ਅਤੇ ਗਣੇਸ਼ ਦੀ ਪੂਜਾ ਕਰਦੇ ਹਨ । ਇਸ ਤੋਂ ਉਪਰੰਤ ਵੈਦਕ ਅਤੇ ਪੁਰਾਣਕ ਦੇਵੀ ਦੇਵਤੇ ਕਈਆਂ ਰੂਪਾਂ ਵਿਚੋਂ ਲੋਕ-ਦੇਵੀ-ਦੇਵਤੇ ਦੇ ਰੂਪ ਵਿਚ ਢੱਲੇ ਹਨ । ਰਾਜਸਥਾਨ ਵਿਚ ਅਜਿਹੇ ਦੇਵਤਿਆਂ ਦੀ ਇਜ਼ਤ ਵਿਚ ਕੀਤੇ ਮੇਲਿਆਂ ਅਤੇ ਤਿਉਹਾਰਾਂ ਦੇ ਰੂਪ ਵਿਚ, ਪੇਂਡੂ ਜ਼ਿੰਦਗੀ ਦਾ ਵਿਰਾਟ ਰੂਪ ਸੁੰਦਰਤਾ ਅਤੇ ਸਮਰਥਾ ਨਾਲ ਭਰਿਆ ਦਿਖਾਈ ਦੇਂਦਾ ਹੈ ।

ਇਹ ਤੱਤ ਵਿਸ਼ੇਸ ਤੌਰ ਤੇ ਵਰਨਣਯੋਗ ਹੈ ਕਿ ਰਾਜਸਥਾਨ ਵਿਚ ਧਾਰਮਿਕ ਤੰਗ ਨਜ਼ਰੀਆ ਨਹੀਂ । ਰਾਜਸਥਾਨ ਦੇ ਲੋਕ-ਗੀਤ ਸਿਰਫ਼ ਮੁਸਲਮ ਫ਼ਕੀਰਾਂ ਨੂੰ ਹੀ ਨਹੀਂ ਬਲਕਿ ਹਿੰਦੂ ਸੰਤਾਂ ਨੂੰ ਵੀ ਪੀਰ ਹੀ ਕਹਿੰਦੇ ਹਨ । ਇਸ ਇਲਾਕੇ ਵਿਚ ਹਿੰਦੂ

ਪੀਰਾਂ ਦੀਆਂ ਕਬਰਾਂ ਉਤੇ ਚਾਦਰ ਚੜ੍ਹਾਂਦੇ ਹਨ ਅਤੇ ਮੁਸਲਮਾਨ ਬੜੇ ਜੋਸ਼ ਨਾਲ ਹਿੰਦੂਆਂ ਦੇ ਤਿਉਹਾਰਾਂ, ਜਿਵੇਂ ਤੇਜਾ ਜੀ ਆਦਿ, ਵਿਚ ਹਿੱਸਾ ਲੈਂਦੇ ਹਨ ।

ਰਾਜਸਥਾਨੀ ਲੋਕ-ਗੀਤਾਂ ਵਿਚ ਨਾਥ ਮੱਤ ਦੇ ਮੋਢੀ ਗੋਰਖ ਨਾਥ ਨੂੰ ਅਮਰ ਮੰਨਿਆ ਜਾਂਦਾ ਹੈ । ਰਾਜਸਥਾਨ ਵਿਚ ਇਸ ਮੱਤ ਦਾ ਬਹੁਤ ਬੋਲ ਬਾਲਾ ਹੈ ਅਤੇ ਬਹੁਤ ਲੋਕ ਇਸ ਦੇ ਅਨੁਯਾਈ ਹਨ । ਰਾਜਸਥਾਨ ਦੇ ਹੋਰ ਬਹੁਤ ਸਾਰੇ ਮੱਤ ਆਪਣੇ ਮੁੱਢ ਨੂੰ ਇਸ ਮੱਤ ਨਾਲ ਜੋੜਦੇ ਹਨ । ਇੰਜ ਮੰਨਦੇ ਹਨ ਕਿ ਇਨ੍ਹਾਂ ਮੱਤਾਂ ਦੇ ਮੋਢੀ ਗੋਰਖ ਨਾਥ ਦੇ ਚੇਲੇ ਹਨ । ਇਸ ਤਰ੍ਹਾਂ ਜੱਸ ਨਾਥ ਨੇ ਜੱਸ ਨਾਥੀ ਸੰਪ੍ਰਦਾਇ, ਜੰਬਾ ਜੀ ਨੇ ਵਿਸ਼ਨੋਈ ਸੰਪ੍ਰਦਾਇ ਅਤੇ ਹਰੀ ਦਾਸ, ਜਿਹੜਾ ਗੋਰਖ ਨਾਥ ਦੀ ਕਿਰਪਾ ਤੋਂ ਪਹਿਲਾਂ ਚੋਰ ਸੀ, ਨੇ ਨਿਰੰਜਨੀ ਸੰਪ੍ਰਦਾਇ ਦੀ ਨੀਂਹ ਰਖੀ ।

ਰਾਜਸਥਾਨੀ ਲੋਕ-ਕਹਾਣੀਆਂ ਅਤੇ ਲੋਕ-ਗੀਤਾਂ ਵਿਚ ਜਲੰਧਰ ਨਾਥ, ਚੌਰੰਗੀ ਨਾਥ, ਬਾਲ ਨਾਥ ਅਤੇ ਗਰੀਬ ਨਾਥ ਆਦਿ ਦਾ ਜ਼ਿਕਰ ਮੁੜ-ਮੁੜ ਕੇ ਆਉਂਦਾ ਹੈ । ਗੋਪੀ ਚੰਦ ਭਰਥਰੀ ਬਾਰੇ ਜੋਗੀ ਲੋਕ ਲੋਕ-ਵਾਰਾਂ ਗਾਉਂਦੇ ਹਨ ਅਤੇ ਇੰਜ ਮਨੁੱਖੀ ਜਜ਼ਬੇ ਨੂੰ ਉਤੇਜਿਤ ਕਰਦੇ ਹਨ ।

ਇਹ ਸਾਰੇ ਦੇਵਤੇ ਸਿਰਫ਼ ਸਤਿਕਾਰੇ ਹੀ ਨਹੀਂ ਜਾਂਦੇ ਬਲਕਿ ਲੋਕਾਂ ਦੇ ਮਨਾਂ ਵਿਚ ਇਨ੍ਹਾਂ ਲਈ ਦੈਵੀ ਸਥਾਨ ਹੈ । ਕਿਉਂਕਿ ਇਹ ਸਾਰਿਆਂ ਫਿਰਕਿਆਂ ਵਿਚੋਂ ਆਏ ਹਨ, ਇਸ ਕਰਕੇ ਇਨ੍ਹਾਂ ਨੇ ਰਾਜਸਥਾਨ ਦੀ ਲੋਕ-ਸੰਸਕ੍ਰਿਤੀ ਨੂੰ ਬਹੁ-ਮੁਖੀ ਬਣਾ ਦਿਤਾ ਹੈ ।

ਰਾਜਸਥਾਨ ਮਹਾਂ-ਕਾਵਿਕ ਸਮੇਂ ਤੋਂ ਬਹਾਦਰਾਂ ਦੀ ਧਰਤੀ ਹੈ । ਇਸੇ ਕਰਕੇ ਪੁਰਾਤਨ ਕਾਲ ਤੋਂ ਇਥੇ ਸ਼ਕਤੀ ਦੀ ਪੂਜਾ ਹੁੰਦੀ ਹੈ । ਦੇਵੀ ਮਾਤਾ ਦੀ ਯਾਦ ਵਿਚ ਅਨੇਕਾਂ ਮੰਦਰ ਉਸਰੇ ਹੋਏ ਹਨ । ਰਾਜਸਥਾਨ ਦੇ ਹਰ ਪਰਿਵਾਰ ਦੀ ਆਪਣੀ ਇਕ ਕੁਲ ਦੇਵੀ ਹੈ । ਹਜ਼ਾਰਾਂ ਮੀਲ ਦੂਰ ਵੱਸੇ ਹੋਏ ਰਾਜਸਥਾਨੀ, ਪੁੱਤਰ ਦੇ ਮੁੰਡਨ ਲਈ ਵਿਆਹ ਤੋਂ ਬਾਦ ਦੀ ਪੂਜਾ ਲਈ, ਜਾਂ ਇੱਛਾ ਪੂਰਤੀ ਲਈ, ਹਜ਼ਾਰਾਂ ਮੀਲ ਚਲਕੇ ਕੁਲ ਦੇਵੀ ਦੀ ਯਾਤਰਾ ਲਈ ਆਉਂਦੇ ਹਨ । ਭੈਰੋਂ ਜੀ ਅਜਿਹੇ ਮੌਕਿਆਂ ਤੇ ਹਮੇਸ਼ਾਂ ਆਉਂਦੇ ਹਨ । ਆਮ ਲੋਕੀਂ ਇਸ ਦੇਵਤੇ ਅਗੇ ਤੇਲ ਭੇਂਟ ਕਰਦੇ ਹਨ । ਪਰ ਮਾਸ ਆਹਾਰੀ ਅਤੇ ਅਮੀਰ ਲੋਕ ਦੇਵੀ ਅਤੇ ਭੈਰੋਂ ਜੀ ਨੂੰ ਪ੍ਰਸੰਨ ਕਰਨ ਲਈ ਆਪਣੇ ਰਿਵਾਜ ਅਨੁਸਾਰ ਬੱਕਰੇ ਅਤੇ ਮੱਝ ਦਾ ਮਾਸ ਅਤੇ ਸ਼ਰਾਬ ਭੇਂਟ ਕਰਦੇ ਹਨ ।

ਪੱਥਰ ਰੂਪ ਵਿਚਲੇ ਸੱਤ ਇਸਤਰੀ ਚਰਿਤਰ ਸਾਰੇ ਰਾਜਸਥਾਨ ਵਿਚ ਮਹਾਂ ਮਾਇਆ ਵਜੋਂ ਪੂਜੇ ਜਾਂਦੇ ਹਨ । ਤਿਨ੍ਹਾਂ ਵਿਚੋਂ ਪੰਜ ਦੇ ਨਾਂ ਹਨ : ਮਵਾਲੀਆ, ਬੇਯੰਸਾ, ਉਪਰਲਯਰਾ, ਮਾਂਬਰਾਇਨ ਅਤੇ ਜੋਧਨੀਆਂ । ਇਨ੍ਹਾਂ ਦੇਵੀਆਂ ਨੂੰ ਬੱਚੇ ਦੇ ਗਰਭ ਧਾਰਨ ਤੋਂ ਪੰਜਵੇਂ ਸਾਲ ਤੱਕ ਪੂਜਿਆ ਜਾਂਦਾ ਹੈ । ਬੱਚੇ ਦੀ ਸਿਹਤ ਲਈ ਇਨ੍ਹਾਂ ਨੂੰ ਚੌਲ, ਮੋਠ ਜਾਂ ਜਵਾਰ ਦਾ ਭੋਗ ਲਵਾਇਆ ਜਾਦਾ ਹੈ । ਰਾਜਸਥਾਨੀ ਚੁੰਨਰੀ ਮਹਿੰਦੀ ਨਾਲ ਚੋਲੀ ਅਤੇ ਮੌਲੀ ਬੜੀ ਸ਼ਰਧਾ ਨਾਲ ਮਹਾਂ ਮਾਇਆ ਅੱਗੇ ਭੇਂਟ ਕੀਤੇ ਜਾਂਦੇ ਹਨ । ਇਸ ਦੇ ਨਾਲ-ਨਾਲ ਮਹਾਂ ਮਾਇਆ ਅਤੇ ਭੈਰੋਂ ਜੀ ਦੀ ਉਸਤਤ ਵਿਚ ਗੀਤ ਗਾਏ ਜਾਂਦੇ ਹਨ ।

ਦੁਰਗਾ ਮਾਤਾ ਦੀਆਂ ਸਾਲ ਵਿਚ ਦੋ ਰਾਤਾਂ ਪਵਿੱਤਰ ਮੰਨੀਆਂ ਜਾਂਦੀਆਂ ਹਨ। ਪੜ੍ਹੇ ਲਿਖੇ ਭਗਤ ਝਿਨ੍ਹਾਂ ਰਾਤਾਂ ਵਿਚ ਦੁਰਗਾ ਸਪਤਸ਼ਤੀ ਦਾ ਪਾਠ ਕਰਦੇ ਹਨ, ਵਰਤ ਰਖਦੇ ਹਨ ਅਤੇ ਪੂਜਾ ਲਈ ਹੋਰ ਕਰਮ-ਕਾਂਡ ਕਰਦੇ ਹਨ। ਜੋ ਲੋਕ ਆਪ ਇਹ ਨਹੀਂ ਕਰ ਸਕਦੇ ਉਹ ਇਹ ਸੇਵਾ ਆਪਣੇ ਲਈ ਕਿਸੇ ਬ੍ਰਾਹਮਣ ਕੋਲੋਂ ਕਰਵਾਉਂਦੇ ਹਨ।

ਆਦਿਵਾਸੀ ਭੀਲ ਅਤੇ ਮੀਣੇ ਕਾਲੀ ਜਾਂ ਮਾਤਾ ਜੀ ਦੇ ਪੁਜਾਰੀ ਹਨ। ਭੀਲਾਂ ਦਾ ਪ੍ਰਸਿਧ ਬਾਵਰੀ ਨਾਚ, ਉਨ੍ਹਾਂ ਲੋਕਾਂ, ਜੋ ਲੋਕ ਰਾਜਸਥਾਨੀ ਲੋਕ-ਜੀਵਨ ਦੇ ਵੱਖ-ਵੱਖ ਰੰਗਾਂ, ਨਾਚਾਂ ਅਤੇ ਮਸਤੀਆਂ ਨੂੰ ਵੇਖਣ ਦੇ ਸ਼ੌਕੀਨ ਹਨ, ਲਈ ਇਕ ਵਿਸ਼ੇਸ਼ ਭੇਂਟ ਹੈ।

ਰਾਜਸਥਾਨ ਵਿਚ ਸ਼ਕਤੀ ਦੇ ਇਤਨੇ ਨਾਂ ਹਨ ਜਿਤਨੇ ਪਿੰਡ ਅਤੇ ਸ਼ਹਿਰ। ਜੰਬਾ ਮਾਤਾ, ਖਿਮੇਲਾ ਮਾਾਤਾ, ਚਮੁੰਡਾ, ਸ਼ੀਲਾ ਦੇਵੀ, ਨਾਗੀਨਛਿਆ ਜੀ, ਜੋਬਨੇਰ ਮਾਤਾ. ਸਕੰਭਰੀ ਆਦਿ ਕੁਛ ਪ੍ਰਸਿੱਧ ਨਾਂ ਹਨ।

ਰਾਜਸਥਾਨ ਵਿਚ ਸੀਤਲਾ ਪੂਜਾ ਦੀ ਪਰੰਪਰਾ ਬਹੁਤ ਪੁਰਾਣੀ ਹੈ। ਸੀਤਲਾ, ਸਭ ਤੋਂ ਡਰਾਉਣੀ ਮਾਤਾ ਤੋਂ ਬੱਚਿਆਂ ਨੂੰ ਬਚਾਉਣ ਵਾਲੀ ਦੇਵੀ ਹੈ। ਕਿਉਂਕਿ ਮਾਤਾ ਰੋਗੀ ਦੇ ਸਰੀਰ ਵਿਚ ਬਹੁਤ ਗਰਮੀ ਪੈਦਾ ਕਰਦੀ ਹੈ, ਇਸ ਕਰਕੇ ਦੇਵੀ ਨੂੰ ਪਾਣੀ ਅਤੇ ਠੰਡਾ ਭੋਜਨ ਭੇਂਟ ਕੀਤਾ ਜਾਂਦਾ ਹੈ ਤਾਕਿ ਉਹ ਠੰਡ ਵਰਤਾਏ। ਇਸੇ ਕਰਕੇ ਇਸ ਦੇਵੀ ਦਾ ਨਾਂ ਸੀਤਲਾ ਹੈ। ਇਸ ਦਾ ਨਾਂ ਸੇਧਲ ਮਾਤਾ ਵੀ ਹੈ। ਜਿਸ ਪੱਥਰ ਉਤੇ ਮਾਤਾ ਦੇ ਦਾਗਾਂ ਵਰਗੇ ਕੁਦਰਤੀ ਨਿਸ਼ਾਨ ਹੋਣ ਉਸ ਨੂੰ ਸੀਤਲਾ ਦੇ ਬੁਤ ਵਜੋਂ ਪੂਜਿਆ ਜਾਂਦਾ ਹੈ। ਕੁੰਭਾਰ ਨੂੰ ਸੀਤਲਾ ਦਾ ਪੁਜਾਰੀ ਮੰਨਦਿਆਂ ਹੋਇਆਂ ਜੋ ਭੇਂਟ ਹੋਏ ਉਸ ਨੂੰ ਦੇ ਦਿਤੀ ਜਾਂਦੀ ਹੈ। ਮਿਠੇ ਚਾਵਲ, ਬਾਜਰੇ ਦੀ ਰੋਟੀ, ਰਬੜੀ ਅਤੇ ਬਾਜਰਾ ਆਦਿ ਦਾ ਉਸ ਨੂੰ ਭੋਗ ਲਗਾਇਆ ਜਾਂਦਾ ਹੈ। ਜੈਪੁਰ ਜ਼ਿਲੇ ਵਿਚ ਚਕਸੂ ਦੀ ਸੀਤਲਾ ਤੇ ਸੀਤਲਾ ਅਸ਼ਟਮੀ ਦੇ ਦਿਨ ਲੱਖਾਂ ਲੋਕ ਆਉਂਦੇ ਹਨ। ਸੇਖਾਵਤੀ ਇਲਾਕੇ ਵਿਚ ਬਘੌਰ ਦੀ ਸੀਤਲਾ ਦੀ ਪੂਜਾ ਲੋਕ ਦੂਰੋਂ-ਦੂਰੋਂ ਆ ਕੇ ਕਰਦੇ ਹਨ। ਰਾਜਸਥਾਨ ਵਿਚ ਹਰ ਸ਼ਹਿਰ, ਕਸਬੇ, ਪਿੰਡ ਜਾਂ ਮਹੱਲੇ ਵਿਚ ਸੀਤਲਾ ਦੀ ਸਮਾਧ ਹੈ।

ਰਾਜਸਥਾਨ ਵਿਚ ਕਈ ਡਰਾਉਣੇ ਦੇਵੀ ਦੇਵਤਿਆਂ ਦੀਆਂ ਮਿਸਾਲਾਂ ਵੀ ਹਨ। ਇਹ ਦੇਵੀ ਦੇਵਤੇ ਭਗਤਾਂ ਦੀ ਸ਼ਰਧਾ ਅਤੇ ਇੱਛਾ ਅਨੁਸਾਰ ਡਰਾਉਣਾ ਰੂਪ ਅਖਤਿਆਰ ਕਰ ਕੇ ਪਵਿੱਤਰ ਰੂਪ ਅਖਤਿਆਰ ਕਰ ਲੈਂਦੇ ਹਨ। ਇਸ ਦੀ ਉਭਰਵੀਂ ਮਿਸਾਲ ਵੈਦਕ ਦੇਵਤੇ ਰੁਦਰ ਦੀ ਹੈ। ਉਹ ਹੌਲੀ-ਹੌਲੀ ਸ਼ਿਵ ਵੀ ਬਣ ਜਾਂਦਾ ਹੈ। ਸ਼ਿਵ ਜੋ ਬਹੁਤ ਪ੍ਰਸਿੱਧ ਦੇਵਤਾ ਹੈ ਅਤੇ ਜਿਸ ਨੂੰ ਲਿੰਗ ਰੂਪ ਵਿਚ ਜੀਵਨ ਦਾਨ ਦੇਣ ਵਾਲੇ ਦੇਵਤੇ ਵਜੋਂ ਪੂਜਿਆ ਜਾਂਦਾ ਹੈ। ਚੰਡਿਕਾ ਅਤੇ ਦੁਰਗਾ ਵੀ ਰਾਜਸਥਾਨ ਅੰਦਰ ਮਨ ਮੋਹਣੇ ਰੂਪ ਧਾਰਦੀਆਂ ਹਨ। ਖਾਸ ਕਰਕੇ ਉਨ੍ਹਾਂ ਲਈ ਜੋ ਮਾਸ ਅਤੇ ਸ਼ਰਾਬ ਅਹਾਰੀ ਨਹੀਂ। ਸ਼ਿਕਾਰ ਜਿਲੇ ਵਿਚ ਸਕਰਾਏ ਮਾਤਾ ਦੇ ਪੁਜਾਰੀ ਬਹੁਤ ਹਨ। ਇਸ ਦੇਵੀ ਨੂੰ ਮਿਠਾਈ ਰਾਹੀਂ ਪ੍ਰਸੰਨ ਕੀਤਾ ਜਾਂਦਾ ਹੈ। ਇਸ ਦੇ ਉਲਟ ਜੀਠ ਮਾਤਾ,

ਜਿਸ ਦਾ ਮੰਦਰ ਉਪਰੋਕਤ ਮਾਤਾ ਦੇ ਮੰਦਰ ਤੋਂ ਦੂਰ ਨਹੀਂ, ਦੀ ਭੇਂਟ ਬੱਕਰੀ ਅਤੇ ਮੱਝ ਦਿਤੀਆਂ ਜਾਂਦੀਆਂ ਹਨ । ਇਸੇ ਕਰਕੇ ਇਸ ਮਾਤਾ ਦਾ ਮੌਲਿਕ ਨਾਂ ਸ਼ੰਕਰਾ ਹੈ । ਜੈਨ ਮੱਤ ਵਿਚ ਵੀ ਦੇਵੀ ਦੇ ਸੂਖਮ ਰੂਪ ਪ੍ਰਚਲਿਤ ਹਨ । ਜੋਧਪੁਰ ਰਾਜ ਅਥਵਾ ਸਾਰੇ ਮਾਰਵਾੜ ਵਿਚ ਸਤਿਆ ਮਾਤਾ ਔਸਵਾਲ ਜੈਨੀਆਂ ਦੀ ਪ੍ਰਸਿਧ ਦੇਵੀ ਹੈ ।

ਰਾਜਸਥਾਨ ਦੀਆਂ ਔਰਤਾਂ ਹੋਲਿਕਾ ਨੂੰ ਮਾਂ ਮੰਨਦੀਆਂ ਹਨ ਅਤੇ ਹੋਲੀ ਦੀ ਰਾਖ ਨੂੰ ਪਵਿੱਤਰ ਮੰਨਦੀਆਂ ਹਨ । ਗੰਗੌਰ ਜਾਂ ਗੌੜੀ ਦੀ ਪੂਜਾ ਪੰਦਰਾਂ ਦਿਨ ਚਲਦੀ ਹੈ ਅਤੇ ਇਸ ਵਿਚ ਵਿਆਹੁਤਾ ਅਤੇ ਅਣਵਿਆਹੁਤਾ ਔਰਤਾਂ ਸ਼ਾਮਲ ਹੁੰਦੀਆਂ ਹਨ । ਇਸੇ ਤਰ੍ਹਾਂ ਬਾਰਸ਼ਾਂ ਦਾ ਤਿਉਹਾਰ ਤੀਜ, ਮਾਤਾ ਪਾਰਬਤੀ ਦੇ ਜਨਮ ਨਾਲ ਜੋੜਿਆ ਜਾਂਦਾ ਹੈ ।

ਰਾਜਪੂਤਾਂ ਦੇ ਅਮਨ ਅਤੇ ਲੜਾਈ ਦੇ ਦਿਨਾਂ ਵਿਚਲੇ ਇਨ੍ਹਾਂ ਦੇ ਦੋਸਤ, ਰਹਿਬਰ ਅਤੇ ਸਿਧਾਂਤਵੇਤ ਚਰਨ ਮੰਨਦੇ ਹਨ ਕਿ ਦੇਵੀ ਦੇ 9 ਲੱਖ ਅਵਤਾਰ ਹਨ । ਇਨ੍ਹਾਂ ਵਿਚੋਂ 84 ਚਰਨ ਫਿਰਕੇ ਨਾਲ ਸੰਬੰਧਿਤ ਹਨ । ਉਹ ਪੁਰਾਣਕ ਦੇਵੀ ਹਿੰਗੁਲਜ਼ ਦੀ ਪੂਜਾ ਕਰਦੇ ਹਨ ਅਤੇ ਨਾਲ ਹੀ ਬੰਕਲ, ਅਵੱਦ, ਕਾਮਚੀ, ਬਾਰਵਾੜ, ਚਾਂਹੜੇ, ਮਹਾਮਾਇਆ ਚਲੇਰੀ, ਕਰਨੀ ਅਤੇ ਹੋਰ ਅਨੇਕ ਦੇਵੀਆਂ ਦੇ ਪ੍ਰਤੀ ਸ਼ਰਧਾ ਰਖਦੇ ਹਨ । ਇਨ੍ਹਾਂ ਦੇਵੀਆਂ ਵਿਚੋਂ ਹਰੇਕ ਨਾਲ ਅਨੇਕਾਂ ਚਮਤਕਾਰ ਜੁੜੇ ਹੋਏ ਹਨ ।

ਆਈ ਪੰਥ ਰਾਜਸਥਾਨ ਵਿਚ ਇਕ ਹੋਰ ਵਿਸ਼ੇਸ਼ ਸੰਪ੍ਰਦਾਇ ਹੈ । ਇਸ ਸੰਪ੍ਰਦਾਇ ਦੇ ਲੋਕ ਆਈ ਜੀ, ਜੋ ਸ਼ਕਤੀ ਦੀ ਦੇਵੀ ਮੰਨੀ ਜਾਂਦੀ ਹੈ ਅਤੇ ਰਾਜਸਥਾਨ ਵਿਚ 15ਵੀਂ ਸਦੀ ਵਿਚ ਰਾਜਪੂਤ ਇਸਤਰੀ ਹੋਈ ਸੀ, ਦੀ ਪੂਜਾ ਕੀਤੀ ਜਾਂਦੀ ਹੈ । ਜੋਧਪੁਰ ਜ਼ਿਲੇ ਦਾ ਇਲਾਕਾ ਇਸ ਸੰਪ੍ਰਦਾਇ ਦਾ ਮੁਖ ਕੇਂਦਰ ਹੈ ।

ਰਾਜਸਥਾਨ ਵਿਚ ਸਤੀ ਸਿਰਫ਼ ਇਕ ਕਥਾ ਹੀ ਨਹੀਂ ਬਲਕਿ ਇਸਦੇ ਇਤਿਹਾਸ ਦਾ ਇਕ ਅਨਿਖੜਵਾਂ ਅੰਗ ਹੈ । ਜਿਹੜੇ ਬੀਰ ਜਾਂ ਬਹਾਦਰ ਯੁਧ ਖੇਤਰ ਵਿਚ ਬਹਾਦਰੀ ਦੇ ਜੌਹਰ ਦਿਖਾਉਂਦੇ ਅਤੇ ਜਿਹੜੀਆਂ ਰਾਜਪੂਤ ਔਰਤਾਂ ਆਪਣੇ ਪਤੀ ਦੀ ਚਿਤਾ ਉਤੇ ਆਪਣੇ ਆਪ ਨੂੰ ਅਗਨੀ ਭੇਂਟ ਕਰਦੀਆਂ, ਇਨ੍ਹਾਂ ਦੀ ਵਿਆਪਕ ਰੂਪ ਵਿਚ ਪੂਜਾ ਹੁੰਦੀ ਹੈ । ਭਾਵੇਂ ਕਾਨੂੰਨ ਆਤਮ ਹੱਤਿਆ ਦੀ ਆਗਿਆ ਨਹੀਂ ਦਿੰਦਾ ਪਰ ਰਾਜਸਥਾਨ ਦੇ ਲੋਕ ਸਤੀ ਨੂੰ ਬਹੁਤ ਉੱਚੀ ਥਾਂ ਦੇਂਦੇ ਹਨ । ਹਰ ਪਵਿੱਤਰ ਮੌਕੇ ਉਤੇ ਉਸ ਨੂੰ ਪੂਜਣਯੋਗ ਮਾਤਾ ਦੇ ਰੂਪ ਵਿਚ ਯਾਦ ਕਰਦੇ ਹਨ । ਰਾਜਸਥਾਨ ਦੇ ਹਰ ਪਰਿਵਾਰ ਦੀ ਆਪਣੀ ਸਤੀ ਹੈ, ਜਿਸ ਦੀ ਪੂਜਾ ਕੀਤੀ ਜਾਂਦੀ ਹੈ ਅਤੇ ਜਿਸ ਦੀ ਕ੍ਰਿਪਾ ਲਈ ਯਾਚਨਾ ਕੀਤੀ ਜਾਂਦੀ ਹੈ । ਸਤੀਆਂ ਦੀ ਗਿਣਤੀ ਕਰਨੀ ਬਹੁਤ ਔਖੀ ਹੈ ਪਰ ਝੂੰਝਨੂੰ ਸਥਿਤ ਰਾਣੀ ਸਤੀ ਮੰਦਰ, ਜਿਸ ਤੋਂ ਸਥਾਨਿਕ ਦੇਵੀ ਦੇ ਰੂਪ ਵਿਚ ਸਤੀ ਦਾ ਮਹੱਤਵ ਸਪੱਸ਼ਟ ਹੁੰਦਾ ਹੈ, ਦਾ ਜ਼ਿਕਰ ਕਰਨਾ ਬਹੁਤ ਜ਼ਰੂਰੀ ਹੈ । ਇਸ ਮੰਦਰ ਦੇ ਨਾਂ ਕਰੋੜਾਂ ਰੁਪਏ ਦੀ ਜਾਇਦਾਦ ਹੈ ਅਤੇ ਇਥੋਂ ਦੇ ਸਤੀ ਸਥਲ ਤੇ ਲਗਨ ਵਾਲਾ ਸਾਲਾਨਾ ਮੇਲਾ ਰਾਜਸਥਾਨ ਵਿਚ ਕਿਸੇ ਵੀ ਹੋਰ ਮਨੁੱਖੀ ਇਕੱਠ ਨਾਲੋਂ ਵੱਡਾ ਇਕੱਠ ਹੁੰਦਾ ਹੈ । ਅਗਰਵਾਲ ਵੈਸਿਆ ਸੰਪ੍ਰਦਾਇ ਦੇ ਜਲਨ ਅਤੇ ਜਲਮਿਅਨ ਫਿਰਕੇ ਖਾਸ ਤੌਰ ਤੇ ਰਾਣੀ ਸਤੀ ਦੇ ਪੁਜਾਰੀ ਹਨ ।

ਇਨ੍ਹਾਂ ਇਸਤਰੀ ਸ਼ਹੀਦਾਂ ਦੀ ਪਵਿੱਤਰਤਾ ਨੂੰ ਪ੍ਰਗਟ ਕਰਨ ਲਈ ਰਾਜਸਥਾਨੀ ਲੋਕ-ਸਭਿਆਚਾਰ ਭਰਿਆ ਪਿਆ ਹੈ। ਇਹ ਭਾਰਤੀ ਸੰਸਕ੍ਰਿਤੀ ਵਿਚਲੀ ਇਸਤਰੀ ਦੇ ਸਤਿਕਾਰ ਵਿਚਲੇ ਤੱਤ ਦੇ ਬਿਲਕੁਲ ਅਨੁਕੂਲ ਹੈ।

ਇਹ ਪਰੰਪਰਾ ਪਵਿੱਤਰਤਾ ਅਤੇ ਸਦਾਚਾਰ ਵਲੋਂ ਸਰਵੋਤਮ ਇਸਤਰੀਆਂ ਤੱਕ ਹੀ ਸੀਮਤ ਨਹੀਂ ਬਲਕਿ ਉਨ੍ਹਾਂ ਨਾਇਕਾਂ ਜਿਹੜੇ ਬਹਾਦਰੀ ਦੇ ਅਤੇ ਸਦਾਚਾਰ ਦੇ ਕਾਰਨਾਮੇ ਕਰਦੇ ਹੋਏ ਸ਼ਹੀਦ ਹੋਏ, ਨੂੰ ਵੀ ਆਪਣੇ ਵਿਚ ਸ਼ਾਮਲ ਕਰਦੀ ਹੈ। ਉਨ੍ਹਾਂ ਦੀ ਦੈਵੀ ਅਤੇ ਚਮਤਕਾਰੀ ਕਰਨੀ ਤੋਂ ਪ੍ਰਭਾਵਿਤ ਹੋ ਕੇ, ਇਥੋਂ ਦੇ ਲੋਕ ਵਿਸ਼ਨੂੰ ਦੇ ਅਵਤਾਰ ਭਗਵਾਨ ਰਾਮ ਅਤੇ ਕ੍ਰਿਸ਼ਨ ਜਿਤਨਾ ਸਤਿਕਾਰ ਇਨ੍ਹਾਂ ਬਹਾਦਰਾਂ ਨੂੰ ਦੇਣ ਲਗਦੇ ਹਨ ਅਤੇ ਇਨ੍ਹਾਂ ਦੀ ਦੇਵਤਿਆਂ ਦੀ ਤਰ੍ਹਾਂ ਪੂਜਾ ਕਰਦੇ ਹਨ। ਸਤੀਆਂ ਦੀਆਂ ਸਮਾਧਾਂ ਦੀ ਤਰ੍ਹਾਂ ਇਨ੍ਹਾਂ ਬਹਾਦਰ ਨਾਇਕਾਂ ਦੀਆਂ ਸਮਾਧਾਂ ਰਾਜਸਥਾਨ ਦੇ ਤਕਰੀਬਨ ਹਰ ਪਿੰਡ ਵਿਚ ਬਣੀਆਂ ਹੋਈਆਂ ਹਨ ਅਤੇ ਆਮ ਲੋਕ ਇਨ੍ਹਾਂ ਅਗੇ ਸਤਿਕਾਰ ਵਜੋਂ ਮੱਥਾ ਟੇਕਦੇ ਹਨ। ਮੱਕੜ ਜੀ ਇਕ ਅਜੇਹਾ ਹੀ ਨਾਮ ਹੈ ਜੋ ਗੁਜਰਾਂ ਦੁਆਰਾ ਦੇਵ ਜੀ ਦੇ ਨਾਲ-ਨਾਲ ਦੇਵਤੇ ਦਾ ਅਵਤਾਰ ਮੰਨਿਆਂ ਜਾਂਦਾ ਹੈ। ਇਨ੍ਹਾਂ ਦੋਹਾਂ ਦੀਆਂ ਬਹੁਤ ਯਾਦਗਾਰਾਂ ਬਣੀਆਂ ਹੋਈਆਂ ਹਨ। ਇਕ ਹੋਰ ਨਾਇਕ ਪਬੂ ਜੀ ਰਾਠੌਰ ਨੂੰ ਭਗਵਾਨ ਰਾਮ ਚੰਦਰ ਦੇ ਭਰਾ ਲਛਮਨ ਦਾ ਅਵਤਾਰ ਮੰਨਿਆਂ ਜਾਂਦਾ ਹੈ। ਬਾਗੜ ਇਲਾਕੇ (ਡੂੰਗਰਪੁਰ-ਬੰਸਵਾੜਾ) ਵਿਚ ਮਾਵਾ ਜੀ ਨੂੰ ਵਿਸ਼ਨੂੰ ਦਾ ਕਾਲਕੀ ਅਵਤਾਰ ਮੰਨ ਕੇ ਪੂਜਿਆ ਜਾਂਦਾ ਹੈ। ਇਸੇ ਤਰ੍ਹਾਂ ਰਾਮਦੇਓ ਤਨਵਰ ਨੂੰ ਭਗਵਾਨ ਕ੍ਰਿਸ਼ਨ ਦਾ ਅਵਤਾਰ ਮੰਨਿਆਂ ਜਾਂਦਾ ਹੈ। ਗੋਗਾ ਜੀ ਚੌਹਾਨ ਵੀ ਇਕ ਅਵਤਾਰ ਹੈ। ਇਹ ਨਾਇਕ ਪੂਜਾ ਰਾਜਸਥਾਨ ਦੇ ਲੋਕਾਂ ਦੀ ਆਪਣੀ ਹੀ ਵਿਸ਼ੇਸ਼ਤਾ ਹੈ।

ਮਨੋਹਰ ਸ਼ਰਮਾ[1] ਇਹ ਮੰਨਦੇ ਹਨ ਕਿ ਰਾਜਸਥਾਨ ਦੇ ਪਿੰਡਾਂ ਵਿਚ ਅਜੇ ਵੀ ਪੁਰਾਤਨ ਯਕਸ਼-ਪੂਜਾ ਜਾਰੀ ਹੈ। ਇਹ ਖੇਤਰਪਾਲ ਅਤੇ ਭੂਮੀਆਂ ਦਾ ਪ੍ਰਸਾਦਿ ਗ੍ਰਹਿਣ ਕਰਨ ਦੇ ਰੂਪ ਵਿਚ ਹੈ। ਉਸ ਅਨੁਸਾਰ ਇਹ ਮੰਨਿਆ ਜਾਂਦਾ ਹੈ ਕਿ ਪਿੰਡ ਦੀਆਂ ਹੱਦਾਂ ਦੀ ਰਾਖੀ ਭੂਮੀਆਂ ਕਰਦਾ ਹੈ, ਜਦੋਂ ਕਿ ਖੇਤਰਪਾਲ ਦਾ ਦਰੱਖਤ ਖੇਜੜੀ ਹਰ ਪਿੰਡ ਵਿਚ ਹੈ। ਪਿੰਡ ਤੋਂ ਬਾਹਰ ਬਾਹਰਲੇ ਖੂਹ ਅਤੇ ਇਸ ਵਿਚੋਂ ਪਾਣੀ ਲੈਣ ਵਾਲੀਆਂ ਦੀ ਰਖਿਆ ਕਰਨ ਵਾਲੇ ਮਹਾਂਵੀਰ ਨੂੰ ਰੋਟ ਅਤੇ ਚੂਰਮਾਂ ਚੜਾਨਾ ਪਰਾਤਨ ਯਕਸ਼ ਪੂਜਾ ਦਾ ਹੀ ਰੂਪ ਹੈ।

ਕਿਉਂਕਿ ਪੁਰਾਤਨ ਸਮੇਂ ਇਹ ਮੰਨਿਆਂ ਜਾਂਦਾ ਸੀ ਕਿ ਯਕਸ਼ ਕਿਸੇ ਵਿਸ਼ੇਸ਼ ਦਰੱਖਤ ਵਿਚ ਵਾਸਾ ਕਰਦੇ ਹਨ, ਇਸ ਕਰਕੇ ਦਰੱਖਤ ਪੂਜਾ ਦੀ ਪਰੰਪਰਾ ਸੀ। ਇਸ ਪੂਜਾ ਦੇ ਨਿਸ਼ਾਨ ਅਜੇ ਵੀ ਮਿਲਦੇ ਹਨ। ਰਾਜਪੂਤ ਦੁਸਹਿਰੇ ਵਾਲੇ ਦਿਨ ਸਰਨ ਜਾਂ ਖਜੜੀ ਦਰੱਖਤ ਦੀ ਪੂਜਾ ਕਰਦੇ ਹਨ। ਸ਼ਰਧਾਵਾਨ ਔਰਤਾਂ ਪਿਪਲ ਨੂੰ ਰੋਜ਼ ਪਾਣੀ ਦੇਂਦੀਆਂ ਹਨ। ਕਤਕ ਮਹੀਨੇ ਦੀ ਸੋਮਾਵਤੀ ਅਮਾਵਸ ਦੇ ਦਿਨ ਪਿਪਲ ਦੀ ਬਹੁਤ ਪੂਜਾ ਕੀਤੀ ਜਾਂਦੀ ਹੈ। ਜੇਠ ਮਹੀਨੇ ਦੀ ਅਮਾਵਸ ਦੇ ਦਿਨ ਬੋਹੜ ਦੀ ਪੂਜਾ ਹੁੰਦੀ ਹੈ

1. ਰਾਜਸਥਾਨ ਲੋਕ-ਸੰਸਕ੍ਰਿਤੀ ਦੀ ਰੂਪਰੇਖਾ, ਵਾਰਧਾ, ਬਲਸੇ, ਜਿਲਦ 11, ਨੰ: 111

ਜਦੋਂ ਕਿ ਕੇਲੇ ਦੇ ਦਰੱਖਤ ਦੀ ਪੂਜਾ ਇਕ ਦਿਨ ਵਿਚ ਇਕ ਵਾਰੀ ਜ਼ਰੂਰੀ ਹੁੰਦੀ ਹੈ।

ਜਿਵੇਂ ਉਪਰ ਬਿਆਨ ਆਇਆ ਹੈ, ਰਾਜਸਥਾਨ ਦੇ ਸਥਾਨਕ ਦੇਵਤਿਆਂ ਵਿਚ ਪੀਰ ਦੀ ਥਾਂ ਬਹੁਤ ਉਚੀ ਹੈ। ਪੀਰ ਹਿੰਦੂ ਅਤੇ ਮੁਸਲਮਾਨ ਦੋਹਾਂ ਧਰਮਾਂ ਵਿਚੋਂ ਹਨ। ਦੋਵੇਂ ਹੀ ਧਰਮ ਇਨ੍ਹਾਂ ਦੀ ਪੂਜਾ ਕਰਦੇ ਹਨ। ਇਕ ਆਮ ਅਖਾਣ ਹੈ :

ਜਿਵੇਂ ਖੇਜੜੀ ਰੁੱਖ ਹੈ ਹਰ ਪਿੰਡ ਦਾ
ਤਿਵੇਂ ਹਰ ਪਿੰਡ ਦਾ ਗੁਗਾ (ਪੀਰ)

ਅਣਗਿਣਤ ਪੀਰਾਂ ਵਿਚੋਂ ਪੰਜ ਪੀਰ ਬਹੁਤ ਮਹੱਤਵਪੂਰਨ ਹੈ। ਇਨ੍ਹਾਂ ਦੀ ਪੂਜਾ ਸਿਰਫ਼ ਰਾਜਸਥਾਨ ਵਿਚ ਹੀ ਨਹੀਂ ਹੁੰਦੀ ਬਲਕਿ ਇਸ ਤੋਂ ਬਾਹਰ ਵੀ ਇਨ੍ਹਾਂ ਦੇ ਸ਼ਰਧਾਲੂਆਂ ਦੀ ਗਿਣਤੀ ਲੱਖਾਂ ਵਿਚ ਹੈ। ਇਹ ਹਨ : ਪਬੂ, ਰਾਮਦਿਓ, ਮੇਹਾ, ਹਰਭੂ ਅਤੇ ਗੁਗਾ।

ਪਬੂ ਜੀ ਰਾਠੌਰ ਨਾਇਕ ਸੀ। ਉਸ ਨੂੰ ਗੁਗਾ ਜੀ ਚੌਹਾਨ ਦਾ ਸਮਕਾਲੀ ਮੰਨਿਆਂ ਜਾਂਦਾ ਹੈ। ਉਸ ਦਾ ਮੁਖ ਕੇਂਦਰ ਜੋਧਪੁਰ ਜ਼ਿਲੇ ਵਿਚ ਫਲੌਡੀ ਨੇੜੇ ਕੋਲਾ ਥਾਂ ਤੇ ਹੈ। ਉਸ ਦੇ ਜੀਵਨ ਬਾਰੇ ਕਈ ਪਦੇ ਲਿਖੇ ਗਏ ਹਨ, ਜਿਨ੍ਹਾਂ ਨੂੰ ਰਾਜਸਥਾਨ ਵਿਚ ਤੁਰਦੇ ਫਿਰਦੇ ਪਰਚਾਰਕ ਥਾਂ-ਥਾਂ ਗਾਉਂਦੇ ਫਿਰਦੇ ਹਨ। ਕਹਾਣੀ ਇਸ ਤਰ੍ਹਾਂ ਹੈ ਕਿ ਪਬੂ ਜੀ ਨੇ ਇਕ ਚਰਨ ਔਰਤ, ਜਿਸ ਦਾ ਨਾਂ ਦੇਵਾਲ ਸੀ, ਕੋਲੋਂ ਕਲੰਗੀ ਨਾਂ ਦੀ ਇਕ ਘੋੜੀ ਲਈ। ਸ਼ਰਤ ਇਹ ਸੀ ਕਿ ਪਬੂ ਜੀ ਆਪਣੀ ਜਾਨ ਦੀ ਕੀਮਤ ਤੇ ਵੀ ਉਸ ਔਰਤ ਦੀਆਂ ਗਊਆਂ ਦੀ ਰਖਿਆ ਕਰਨਗੇ। ਜਦੋਂ ਇਸ ਸ਼ਰਤ ਨੂੰ ਪੂਰਾ ਕਰਨ ਦਾ ਸਮਾਂ ਆਇਆ ਤਾਂ ਉਸ ਵੇਲੇ ਪਬੂ ਜੀ ਪਵਿੱਤਰ ਅਗਨੀ ਦੁਆਲੇ ਵਿਆਹ ਦੇ ਫੇਰੇ ਲੈ ਰਹੇ ਸਨ। ਉਸਨੇ ਜਿੰਦ ਰਾਜ ਖਿੰਚੀ ਕੋਲੋਂ ਗਊਆਂ ਬਚਾਉਣ ਲਈ ਇਸ ਰਸਮ ਨੂੰ ਵਿਚੇ ਛੱਡ ਦਿੱਤਾ। ਇਸ ਸੰਬੰਧ ਵਿਚ ਹੋਈ ਜੰਗ ਵਿਚ ਪਬੂ ਜੀ ਦਾ ਸਾਰਾ ਪਰਿਵਾਰ ਮਾਰਿਆ ਗਿਆ। ਉਸ ਦੀ ਵੱਡੀ ਭਰਜਾਈ ਨੇ ਸਤੀ ਹੋਣ ਤੋਂ ਪਹਿਲਾਂ ਆਪਣੇ ਪੇਟ ਨੂੰ ਕਟ ਕੇ ਵੰਸ਼ ਨੂੰ ਜੀਉਂਦਾ ਰਖਣ ਲਈ ਇਕ ਬੱਚੇ ਨੂੰ ਜਨਮ ਦਿੱਤਾ। ਇਸੇ ਨੰਦਿਓ ਨਾਂ ਦੇ ਮੁੰਡੇ ਨੇ ਵੱਡੇ ਹੋ ਕੇ ਆਪਣੇ ਵਡੇਰਿਆਂ ਦਾ ਬਦਲਾ ਲਿਆ।

ਰਾਮਦਿਓ ਜੀ ਜਾਂ ਬਾਬੂ ਰਾਮ ਦਿਓ ਦੀ ਪੂਜਾ ਰਾਮਸ਼ਾਹ ਪੀਰ ਦੇ ਰੂਪ ਵਿਚ ਹੁੰਦੀ ਹੈ। ਇਨ੍ਹਾਂ ਦਾ ਮੁਖ ਮੰਦਰ ਜੈਸਲਮੇਰ ਜ਼ਿਲੇ ਵਿਚ ਪੋਖਰਾਂ ਦੇ ਕੋਲ ਰਾਮ ਦਿਉੜਾ ਵਿਖੇ ਹੈ। ਰਾਜਸਥਾਨ ਦੇ ਪਿੰਡਾਂ ਵਿਚ ਇਸ ਪੀਰ ਦੇ ਨਾਂ ਨਾਲ ਜੁੜੀਆਂ ਸਾਰੀਆਂ ਥਾਵਾਂ ਨੂੰ ਰਾਮ ਦੇਵੜਾ ਕਹਿੰਦੇ ਹਨ। ਕਿਹਾ ਜਾਂਦਾ ਹੈ ਕਿ ਸੰਮਤ 1575 ਨੂੰ ਉਨ੍ਹਾਂ ਨੇ ਜਿਉਂਦਿਆਂ ਹੀ ਸਮਾਧੀ ਲਾ ਲਈ ਸੀ। ਇਨ੍ਹਾਂ ਦਾ ਗੁਰੂ ਬਾਲਨਾਥ ਸੀ। ਬਾਲਨਾਥ ਹਰਭੂ ਜੀ ਦਾ ਵੀ ਗੁਰੂ ਸੀ। ਇਸ ਪੀਰ ਦੇ ਜੀਵਨ ਨਾਲ ਅਨੇਕਾਂ ਕਰਾਮਾਤਾਂ ਜੁੜੀਆਂ ਹੋਈਆਂ ਹਨ। ਰਾਮਦਿਓ ਜੀ ਦੇ ਉਪਦੇਸ਼ਾਂ ਦੀ ਪੁਸਤਕ 'ਵਾਣੀ' ਉਨ੍ਹਾਂ ਦੀ ਮਹਾਨਤਾ ਦਾ ਜਿਉਂਦਾ ਜਾਗਦਾ ਪ੍ਰਮਾਣ ਹੈ। ਉਨ੍ਹਾਂ ਦੇ ਸ਼ਰਧਾਲੂ ਸਿਰਫ਼ ਰਾਜਸਥਾਨ ਵਿਚ ਹੀ ਨਹੀਂ ਬਲਕਿ ਗੁਜਰਾਤ ਵਿਚ ਵੀ ਹਨ ਤੇ ਇਨ੍ਹਾਂ ਦੀ ਗਿਣਤੀ ਬਹੁਤ ਹੈ।

ਮੇਹਾ ਜੀ, ਇਕ ਰਾਜਪੂਤ, ਨੂੰ ਮੰਗਲੀਆ ਕਰਕੇ ਜਾਣਿਆ ਜਾਂਦਾ ਹੈ। ਇਹ ਇਸ ਕਰਕੇ ਕਿ ਉਸ ਦੀ ਪਰਵਰਸ਼ ਮਾਮੇ ਦੇ ਘਰ ਹੋਈ। ਉਸ ਦਾ ਮਾਮਾ ਮਗਲੀਆ

ਰਾਜਪੂਤ ਸੀ। ਇਨ੍ਹਾਂ ਨੇ ਬਹੁਤ ਦੇਰ ਦੁਸ਼ਮਣ ਨੂੰ ਨੇੜੇ ਨਹੀਂ ਆਉਣ ਦਿਤਾ ਪਰ ਅੰਤ ਵਿਚ ਜੈਸਲਮੇਰ ਦੇ ਰਾਓ ਰਾਮੰਗ ਦਿਓ ਨਾਲ ਹੋਈ ਲੜਾਈ ਵਿਚ ਮਾਰੇ ਗਏ। ਮੇਹਾ ਜੀ ਦੇ ਸਪੁੱਤਰ ਹਰਭੂ ਜੀ ਸਨ। ਹਰਭੂ ਜੀ ਨੇ ਤਲਵਾਰ ਨਹੀਂ ਚੁਕੀ ਅਤੇ ਬਾਲ ਨਾਥ ਦੇ ਚੇਲੇ ਬਣ ਗਏ। ਇਨ੍ਹਾਂ ਨੇ ਵੀ ਰਾਮਦਿਓ ਜੀ ਦੇ ਸੁਰਗਵਾਸ ਹੋਣ ਤੋਂ ਅੱਠਵੇਂ ਦਿਨ ਰਾਮ ਦਿਓੜੇ ਜਿਉਂਦਿਆਂ ਹੀ ਸਮਾਧੀ ਲਾ ਲਈ।

ਪੰਜਵੇਂ ਪੀਰ ਗੂਗਾ ਜੀ ਬੀਕਾਨੇਰ ਅੰਦਰ ਦਾਦੜੇਵਾ ਦੇ ਰਾਜੇ ਮੰਨੇ ਜਾਂਦੇ ਸਨ। ਇਹ ਬੜੇ ਯੋਧੇ ਸਨ। ਆਪਣੇ ਰਿਸ਼ਤੇਦਾਰਾਂ ਸਰਜਣ ਅਤੇ ਅਰਜਣ ਦੇ ਵਿਰੋਧ ਵਿਚ ਇਹ ਆਪਣੀ ਸੈਨਾ ਦੀ ਅਗਵਾਈ ਕਰਦੇ ਸਨ। ਉਨ੍ਹਾਂ ਦੋਹਾਂ ਨੇ ਦਿੱਲੀ ਦਰਬਾਰ ਤੋਂ ਮਦਦ ਪ੍ਰਾਪਤ ਕੀਤੀ ਅਤੇ ਬੜੀ ਕਾਮਯਾਬੀ ਨਾਲ ਗੂਗਾ ਜੀ ਦੀਆਂ ਗਾਂਵਾਂ ਦੇ ਵੱਗਾਂ ਨੂੰ ਘੇਰ ਲਿਆ। ਇਸ ਕਾਰਨ ਜਿਹੜੀ ਜੰਗ ਹੋਈ ਉਸ ਵਿਚ ਸਰਜਣ ਅਤੇ ਅਰਜਣ ਮਾਰੇ ਗਏ ਅਤੇ ਗੂਗਾ ਜੀ ਨੇ ਆਪਣੀਆਂ ਸਾਰੀਆਂ ਗਾਂਵਾਂ ਵਾਪਸ ਲੈ ਆਂਦੀਆਂ। ਇਨ੍ਹਾਂ ਦੋਹਾਂ ਦੀ ਮੌਤ ਤੇ ਗੂਗਾ ਜੀ ਦੀ ਮਾਂ ਬਹੁਤ ਗੁਸੇ ਵਿਚ ਆ ਗਈ ਤੇ ਉਸ ਕਿਹਾ ਕਿ ਉਹ ਗੂਗਾ ਜੀ ਦਾ ਕਦੇ ਮੂੰਹ ਨਹੀਂ ਵੇਖੇਗੀ। ਅਸਲ ਵਿਚ ਮਰਨ ਵਾਲੇ ਦੋਵੇਂ ਉਸ ਦੀ ਮਾਂ ਦੀ ਭੈਣ ਦੇ ਪੁੱਤਰ ਸਨ। ਮਾਂ ਦਾ ਹੁਕਮ ਮੰਨ ਕੇ ਗੂਗਾ ਜੀ ਨੇ ਦਾਦੜੇਵਾ ਛੱਡ ਦਿਤਾ ਅਤੇ ਨੁਹਾਰ ਨੇੜੇ ਮੇਡੀ ਵਿਚ ਜਾ ਵਸਿਆ। ਇਕ ਦਿਨ ਜਦੋਂ ਉਹ ਸਮਾਧੀ ਵਿਚ ਸਨ ਤਾਂ ਗੁਰੂ ਗੋਰਖ ਨਾਥ ਨੇ ਉਨ੍ਹਾਂ ਨੂੰ ਦਰਸ਼ਨ ਦਿਤੇ ਅਤੇ ਆਪਣਾ ਚੇਲਾ ਮੰਨ ਲਿਆ। ਗੂਗਾ ਜੀ ਨੇ ਗੋਗਾ ਦੀ ਥਾਂ ਤੇ ਜਿਉਂਦੇ ਜੀ ਸਮਾਧੀ ਰਾਹੀਂ ਆਪਣੇ ਪ੍ਰਾਣ ਤਿਆਗ ਦਿਤੇ। ਉਸ ਦੀ ਯਾਦ ਵਿਚ ਇਥੇ ਇਕ ਸਾਲਾਨਾ ਮੇਲਾ ਲਗਦਾ ਹੈ।

ਇਹ ਮਨੌਤ ਆਮ ਹੈ ਕਿ ਗੂਗਾ ਜੀ ਦੇ ਸ਼ਰਧਾਲੂਆਂ ਨੂੰ ਸੱਪ ਨਹੀਂ ਕਟਦਾ। ਇਸ ਨੂੰ ਨਾਗ ਦੇਵਤਾ ਦੇ ਰੂਪ ਵਿਚ ਸਵੀਕਾਰਿਆ ਗਿਆ ਹੈ। ਰਾਜਸਥਾਨੀ ਘਰਾਂ ਵਿਚ ਦੀਵਾਰ ਤੇ ਸੱਪ ਦੀ ਤਸਵੀਰ ਬਣਾਈ ਜਾਂਦੀ ਹੈ ਅਤੇ ਉਸ ਦੀ ਪੂਜਾ ਹੁੰਦੀ ਹੈ। ਇਸ ਦੀ ਘੋੜ ਸਵਾਰ ਦੇ ਰੂਪ ਵਿਚ ਵੀ ਪੂਜਾ ਹੁੰਦੀ ਹੈ।

ਭਾਵੇਂ ਤੇਜਾ ਜੀ ਨੂੰ ਪੀਰ ਤਾਂ ਨਹੀਂ ਮੰਨਿਆਂ ਜਾਂਦਾ ਪਰ ਇਹ ਇਕ ਹੋਰ ਸਥਾਨਕ ਇਸ਼ਟ ਹੈ ਜਿਸ ਦੀ ਪੂਜਾ ਸੱਪਾਂ ਤੋਂ ਬਚਣ ਲਈ ਭਾਦਰੋਂ ਦੀ ਪੂਰਨਮਾਸ਼ੀ ਦੀ ਰਾਤ ਨੂੰ ਕੀਤੀ ਜਾਂਦੀ ਹੈ। ਇਸ ਦਿਨ ਦਾ ਨਾਂ ਤੇਜਾ ਦਸਵੀਂ ਹੈ। ਆਮ ਵਿਸ਼ਵਾਸ ਅਨੁਸਾਰ ਇਹ ਚਮਤਕਾਰੀ ਸ਼ਖ਼ਸੀਅਤ ਜੱਟ ਸੀ। ਇਸ ਦਾ ਜਨਮ ਨਗੋਰੋਂ ਨੇੜੇ ਇਕ ਪਿੰਡ ਵਿਚ ਹੋਇਆ ਅਤੇ ਇਸ ਦਾ ਵਿਆਹ ਕਿਸ਼ਨਗੜ੍ਹ ਦੇ ਪਨੇਰ ਪਿੰਡ ਵਿਚ ਹੋਇਆ। ਇਕ ਵਾਰੀ ਇਹ ਆਪਣੀ ਵਹੁਟੀ ਨੂੰ ਪਹੁੰਚਾਉਣ ਲਈ ਸਹੁਰੇ ਗਿਆ ਸੀ। ਉਥੇ ਡਾਕੂ ਪੈ ਗਏ ਅਤੇ ਇਸ ਦੇ ਸਹੁਰੇ ਦੀਆਂ ਸਾਰੀਆਂ ਗਊਆਂ ਲੈ ਗਏ। ਤੇਜਾ ਜੀ ਨੇ ਡਾਕੂਆਂ ਦਾ ਪਿਛਾ ਕੀਤਾ। ਰਾਹ ਵਿਚ ਉਸ ਨੂੰ ਇਕ ਸੱਪ ਨੇ ਘੇਰ ਲਿਆ। ਸੱਪ ਉਸ ਨੂੰ ਕਟਣਾ ਚਾਹੁੰਦਾ ਸੀ। ਤੇਜਾ ਜੀ ਨੇ ਸੱਪ ਅਗੇ ਬੇਨਤੀ ਕੀਤੀ ਕਿ ਗਾਂਵਾਂ ਨੂੰ ਬਚਾਉਣ ਦੇ ਜਿਸ ਕੰਮ ਲਈ ਉਹ ਜਾ ਰਿਹਾ ਹੈ ਉਸ ਉਸ ਨੂੰ ਪੂਰਾ ਕਰਨ ਦਿਤਾ ਜਾਵੇ ਤੇ ਨਾਲ ਹੀ ਵਾਇਦਾ ਕੀਤਾ ਕਿ ਵਾਪਸ ਆ ਕੇ ਉਹ

ਆਪਣੇ ਆਪ ਨੂੰ ਸੱਪ ਦੇ ਹਵਾਲੇ ਕਰ ਦੇਵੇਗਾ। ਸੱਪ ਮੰਨ ਗਿਆ। ਜਦੋਂ ਤੇਜਾ ਮੁੜਿਆ ਤਾਂ ਉਸ ਦਾ ਸਰੀਰ ਖੂਨੀ ਜ਼ਖਮਾਂ ਨਾਲ ਭਰਿਆ ਹੋਇਆ ਸੀ। ਸੱਪ ਨੇ ਅਜਿਹੇ ਸਰੀਰ ਨੂੰ ਕਟਣ ਤੋਂ ਨਾਂਹ ਕਰ ਦਿਤੀ। ਪਰ ਤੇਜਾ ਵਚਨ ਪੂਰਾ ਕਰਨਾ ਚਾਹੁੰਦਾ ਸੀ। ਇਸ ਲਈ ਉਸ ਨੇ ਆਪਣੀ ਜ਼ਬਾਨ, ਜਿਸ ਉਤੇ ਕੋਈ ਜ਼ਖਮ ਨਹੀਂ ਸੀ, ਬਾਹਰ ਕੱਢੀ ਅਤੇ ਕਟਣ ਲਈ ਹਾਜ਼ਰ ਕੀਤੀ। ਸੱਪ ਬਹੁਤ ਪ੍ਰਸੰਨ ਹੋਇਆ। ਇਸ ਤੇ ਸੱਪ ਨੇ ਤੇਜੇ ਨੂੰ ਇਕ ਵਰਦਾਨ ਦਿਤਾ ਕਿ ਜੋ ਕੋਈ ਵੀ ਉਸ ਦੇ ਨਾਂ ਦਾ ਤਵੀਤ ਪਹਿਨੇਗਾ ਉਸ ਦੀ ਸੱਪ ਦੇ ਕਟਣ ਨਾਲ ਕਦੇ ਮੌਤ ਨਹੀਂ ਹੋਵੇਗੀ।

ਰਾਜਸਥਾਨ ਦੇ ਵੱਡੇ ਮੇਲਿਆਂ ਵਿਚੋਂ ਇਕ ਮੇਲਾ ਪਰਬਤਸਰ ਹੈ। ਇਸ ਦਾ ਆਰੰਭ ਤੇਜਾ ਜੀ ਤੋਂ ਮੰਨਿਆ ਗਿਆ ਹੈ। ਇਹ ਇਕ ਲੋਕ-ਵਿਸ਼ਵਾਸ ਹੈ ਕਿ ਤੇਜਾ ਜੀ ਦੇ ਆਤਮ ਤੋਂ ਵਰਦਾਨ ਹੋਇਆ ਇਕ ਤਾਗਾ ਜੋ ਕੋਈ ਆਪਣੀ ਵੀਣੀ ਜਾਂ ਲੱਤ ਨਾਲ ਬੰਨ੍ਹ ਲਵੇ ਤਾਂ ਕੋਈ ਮਨੁਖ ਜਾਂ ਡੰਗਰ ਸੱਪ ਦੇ ਕਟਣ ਨਾਲ ਨਹੀਂ ਮਰੇਗਾ। ਇਹ ਧਾਗਾ ਉਸ ਦੀ ਸੱਪ ਤੋਂ ਰਖਿਆ ਕਰੇਗਾ। ਸੱਪ ਦੇ ਕਟਣ ਤੋਂ ਬਚਾਓ ਵਾਲਾ ਦੇਵਤਾ ਤੇਜਾ ਜੀ ਰਾਜਸਥਾਨ ਵਿਚ ਸਥਾਨਕ ਦੇਵਤਿਆਂ ਵਿਚੋਂ ਸਭ ਤੋਂ ਵਧ ਹਰਮਨ ਪਿਆਰਾ ਹੈ। ਹਰ ਪਿੰਡ ਵਿਚ ਇਕ ਦੀਵਾਰ ਜਾਂ ਸਮਾਧ ਹੈ ਜਿਸ ਨੂੰ ਤੇਜਾ ਜੀ ਦਾ ਚਬੂਤਰਾ ਕਿਹਾ ਜਾਂਦਾ ਹੈ। ਇਥੇ ਤੇਜਾ ਜੀ ਦੇ ਤਵੀਤ ਲਈ ਸੱਪ ਦੇ ਕਟਿਆਂ ਹੋਇਆਂ ਨੂੰ ਲਿਆਇਆ ਜਾਂਦਾ ਹੈ।

ਲੋਕ-ਦੇਵਤਿਆਂ ਦੀ ਪੂਜਾ ਲੋਕ-ਸ਼ਰਧਾ ਅਤੇ ਵਿਸ਼ਵਾਸ ਉੱਤੇ ਨਿਰਭਰ ਹੈ। ਇਹ ਵਿਸ਼ਵਾਸ ਦੇਵਤਿਆਂ ਦੀ ਕਰਾਮਾਤੀ ਸ਼ਕਤੀ ਨਾਲ ਸੰਬੰਧਿਤ ਦੰਤ ਕਥਾਵਾਂ ਅਤੇ ਘਟਨਾਵਾਂ ਨਾਲ ਜੁੜੇ ਹੋਏ ਹਨ। ਇਹ ਕਥਾਵਾਂ ਅਤੇ ਘਟਨਾਵਾਂ ਲੋਕ-ਮਨ ਉਤੇ ਜਾਦੂਈ ਅਸਰ ਰਖਦੀਆਂ ਹਨ। ਇਨ੍ਹਾਂ ਨਾਲ ਦੇਵਤਿਆਂ ਵਿਚ ਸ਼ਰਧਾ ਵਧਦੀ ਹੈ ਅਤੇ ਉਨ੍ਹਾਂ ਦੀ ਪੂਜਾ ਹੁੰਦੀ ਹੈ।

ਇਸ ਤਰ੍ਹਾਂ ਨਹੀਂ ਕਿ ਸਿਰਫ਼ ਕਰਾਮਾਤੀ ਤੱਤ ਹੀ ਲੋਕ-ਮਨ ਨੂੰ ਪ੍ਰਭਾਵਿਤ ਕਰਦੇ ਹਨ। ਲੋਕਨਾਇਕ ਦਾ ਚਰਿੱਤਰ, ਸੱਚ ਪ੍ਰਤੀ ਉਸ ਦੀ ਲਗਨ, ਵਚਨ ਪੂਰਾ ਕਰਨ ਪ੍ਰਤੀ ਉਸ ਦੀ ਦ੍ਰਿੜਤਾ ਅਤੇ ਅਜਿਹੇ ਹੋਰ ਗੁਣ ਹਨ ਜੋ ਲੋਕ-ਮਨ ਅੰਦਰ ਦੇਵਤਿਆਂ ਬਾਰੇ ਸਤਿਕਾਰ ਪੈਦਾ ਕਰਦੇ ਹਨ ਅਤੇ ਉਨ੍ਹਾਂ ਦੀ ਸ਼ਰਧਾ ਨੂੰ ਪੱਕਾ ਕਰਦੇ ਹਨ।

ਮਨੋਹਰ ਸ਼ਰਮਾ ਅਨੁਸਾਰ ਰਾਜਸਥਾਨ ਵਿਚ ਪੰਜ ਪੀਰਾਂ ਦੀ ਪੂਜਾ ਅਸਲ ਵਿਚ ਪੁਰਾਤਨ ਯਕਸ਼ ਪੂਜਾ ਅਤੇ ਨਾਗ ਪੂਜਾ ਦਾ ਸੁਮੇਲ ਹੀ ਹੈ। ਇਸ ਉੱਤੇ ਇਸਲਾਮਕ ਸੰਸਕ੍ਰਿਤੀ ਦਾ ਪ੍ਰਭਾਵ ਹੈ ਅਤੇ ਇਸ ਵਿਚ ਨਾਥ ਸੰਪ੍ਰਦਾਇ ਦੇ ਤੱਤ ਵੀ ਹਨ। ਨਾਇਕ ਅਤੇ ਸੰਤ ਇਸ਼ਟ ਸਿਰਫ਼ ਦੀਵਾਲਾਂ ਵਿਚ ਹੀ ਨਹੀਂ ਰਹਿੰਦੇ ਬਲਕਿ ਸਿਧੇ ਸਾਧੇ ਭਗਤ ਲੋਕਾਂ ਦੇ ਦਿਲਾਂ ਵਿਚ ਵੀ ਵਸਦੇ ਹਨ।

**ਜਾਦੂ ਅਤੇ ਦਵਾਈਆਂ**

ਰਾਜਸਥਾਨ ਦੇ ਲੋਕ ਇਤਨਾ ਜਾਦੂ ਵਿਚ ਯਕੀਨ ਨਹੀਂ ਰਖਦੇ ਜਿਤਨਾ ਕਰਾਮਾਤ ਵਿਚ ਰਖਦੇ ਹਨ, ਫਿਰ ਵੀ ਕਿਸੇ ਵੀ ਹੋਰ ਥਾਂ ਦੀ ਲੋਕ-ਗਾਥਾ ਦੀ ਤਰ੍ਹਾਂ

ਰਾਜਸਥਾਨ ਦੀ ਲੋਕ-ਗਾਥਾ ਵੀ ਪਰਾਭੌਤਿਕ ਤੱਤਾਂ ਨਾਲ ਭਰਪੂਰ ਹੈ। ਅਨੇਕਾਂ ਪਰਾਭੌਤਿਕ ਸ਼ਖ਼ਸੀਅਤਾਂ ਅਤੇ ਤਾਕਤਾਂ ਹਨ ਜਿਹੜੀਆਂ ਕਰਾਮਾਤਾਂ ਕਰ ਸਕਦੀਆਂ ਹਨ। ਲੋਕ-ਕਹਾਣੀਆਂ ਵਿਚ ਘੋੜੇ ਉਡਦੇ ਹਨ, ਤੋਤਾ ਅਤੇ ਮੈਨਾ ਮਨੁੱਖੀ ਆਵਾਜ਼ ਅਤੇ ਜ਼ਬਾਨ ਬੋਲਦੇ ਅਤੇ ਸੁਨੇਹੇ ਪਹੁੰਚਾਉਂਦੇ ਹਨ। ਇੰਜ ਇਹ ਔਰਤਾਂ ਤੇ ਮਰਦਾਂ ਦੀ ਮਦਦ ਕਰਦੇ ਹਨ। ਦਰਿਆ ਅਤੇ ਪੌਦੇ ਲੋਕਾਂ ਦੀ ਤਰ੍ਹਾਂ ਜਿਉਂਦੇ ਹਨ, ਪਰੀਆਂ, ਭੂਤ, ਜਾਨਵਰ ਅਤੇ ਸੱਪ ਸਭ ਮਨੁੱਖਾਂ ਦੀ ਤਰ੍ਹਾਂ ਵਰਤਦੇ ਹਨ।

ਸੁਭਾਵਿਕ ਹੈ ਕਿ ਲੋਕ-ਮਨ ਮਨੁੱਖੀ ਅਤੇ ਗ਼ੈਰ-ਮਨੁੱਖੀ ਵਸਤੂਆਂ ਵਿਚ ਪਰਖ ਨਹੀਂ ਕਰ ਸਕਦਾ ਅਤੇ ਜਿਥੇ ਕਿਤੇ ਵੀ ਇਹ ਗਤੀ ਨੂੰ ਅਨੁਭਵ ਕਰੇ ਉਸੇ ਨੂੰ ਜੀਵਨ ਅਤੇ ਪ੍ਰਾਣ ਦੇ ਦੇਂਦਾ ਹੈ। ਲੋਕ-ਮਨ ਯਥਾਰਥ ਅਤੇ ਕਲਪਨਾ ਵਿਚ ਬਹੁਤਾ ਫ਼ਰਕ ਨਹੀਂ ਕਰਦਾ।

ਰਾਜਸਥਾਨੀ ਲੋਕ-ਗਾਥਾ ਵਿਚ ਪਰਾਭੌਤਿਕ ਤੱਤ ਦੋ ਕਿਸਮਾਂ ਦੇ ਹਨ : ਇਕ ਦੇਵਤੇ ਅਤੇ ਦੂਸਰਾ ਪਸ਼ੂ, ਪੰਛੀ। ਦੇਵਤਿਆਂ ਵਿਚ ਸ਼ੰਕਰ, ਪਾਰਬਤੀ, ਗੁਰੂ ਗੋਰਖਨਾਥ, ਭੈਰੋਂ, ਹਨੂਮਾਨ, ਮਾਤਾ ਜੀ ਜਾਂ ਦੇਵੀ ਇੰਦਰਾ ਅਤੇ ਇੰਦਰ ਲੋਕ ਵਾਸੀ ਅਫਸਰਾਂ, ਨਾਇਕਾਵਾਂ, ਮਤਸਇੰਦਰ ਨਾਥ ਅਤੇ ਵਿਸ਼ਨੂੰ ਜੀ ਹਨ। ਦੂਸਰੀ ਸ਼੍ਰੇਣੀ ਵਿਚ ਘੋੜੇ, ਤੋਤਾ, ਮੈਨਾ, ਕਾਂ, ਹੰਸ, ਕਬੂਤਰ, ਕਛੂ, ਸੱਪ, ਬਾਜ, ਬਲਦ ਅਤੇ ਕੁਰਜਾ (ਪੰਛੀ) ਆ ਜਾਂਦੇ ਹਨ। ਇਨ੍ਹਾਂ ਸਾਰਿਆਂ ਅਗੇ ਮਦਦ ਲਈ ਪ੍ਰਾਰਥਨਾ ਕੀਤੀ ਜਾਂਦੀ ਹੈ। ਇਹ ਮੰਨਿਆਂ ਜਾਂਦਾ ਹੈ ਕਿ ਇਨ੍ਹਾਂ ਕੋਲ ਦੈਵੀ-ਸ਼ਕਤੀ ਹੈ ਅਤੇ ਸੱਚ ਦੀ ਪ੍ਰਾਪਤੀ ਲਈ ਅਥਵਾ ਮੰਤਵ ਪ੍ਰਾਪਤੀ ਲਈ ਇਨ੍ਹਾਂ ਦੀ ਮਦਦ ਮਿਲਦੀ ਹੈ।

ਪਬੂ ਜੀ ਰਾਠੌਰ ਦੀ ਕਹਾਣੀ ਵਿਚ ਉਸ ਦੀ ਘੋੜੀ ਕੰਲਗੀ ਸ਼ਕਤੀ ਦਾ ਅਵਤਾਰ ਬਣ ਕੇ ਆਈ ਹੈ। ਆਪਣੇ ਸਵਾਰ ਲਈ ਕਰਾਮਾਤੀ ਕਰਮ ਕਰਦੀ ਹੈ। ਤੇਜਾ ਜੀ ਦਾ ਨੀਲਾ ਘੋੜਾ ਆਮ ਮਨੁੱਖਾਂ ਦੀ ਤਰ੍ਹਾਂ ਬੋਲਦਾ ਹੈ। ਇਹ ਘੋੜਾ ਰੋਂਦਾ ਹੋਇਆ ਤੇਜਾ ਜੀ ਦੀ ਮੌਤ ਦੀ ਖ਼ਬਰ ਉਸ ਦੀ ਮਾਂ ਨੂੰ ਦੇਂਦਾ ਹੈ।

ਨਿਹਾਲਡੇ-ਸੁਲਤਾਨ ਸ਼ਾਇਦ ਰਾਜਸਥਾਨ ਦੀ ਸਭ ਤੋਂ ਪ੍ਰਸਿੱਧ ਲੋਕ-ਕਹਾਣੀ ਹੈ। ਇਹ ਪਰਾਭੌਤਿਕ ਤੱਤਾਂ ਨਾਲ ਭਰੀ ਹੋਈ ਹੈ। ਇਸ ਵਿਚ ਜਾਦੂ, ਪਰੀ ਕਹਾਣੀਆਂ, ਰੂਪ ਬਦਲ ਲੈਣਾ, ਸਰੀਰ ਬਦਲ ਲੈਣੇ, ਰੂਹ ਪ੍ਰਵੇਸ਼ ਕਰ ਜਾਣੀ ਅਤੇ ਉਡਦੇ ਹੋਏ ਮਨੁੱਖ ਆਮ ਦਿਖਾਏ ਗਏ ਹਨ। ਇਸ ਦਾ ਨਾਇਕ ਸੁਲਤਾਨ ਇਕ ਆਦਰਸ਼ ਯੋਧਾ ਹੈ ਅਤੇ ਉਸ ਅੰਦਰ ਦਿਲ ਅਤੇ ਦਿਮਾਗ ਦੇ ਅਨੇਕਾਂ ਗੁਣ ਹਨ। ਉਹ ਆਦਰਸ਼ ਬਾਦਸ਼ਾਹ ਅਤੇ ਆਦਰਸ਼ ਪਤੀ ਹੈ। ਉਹ ਅਜਿਹਾ ਨਾਇਕ ਹੈ ਜਿਹੜਾ ਹਿੰਮਤ ਅਤੇ ਅਜਿਹੇ ਗੁਣਾਂ ਨਾਲ ਲੋਕਾਂ ਨੂੰ ਪ੍ਰੇਰਣਾ ਦੇਂਦਾ ਹੈ। ਉਸ ਦੀ ਪਤਨੀ ਨਿਹਾਲਡੇ ਸੱਤ ਵਾਲੀ ਔਰਤ ਹੈ ਅਤੇ ਉਹ ਮਾਤਾ ਸੀਤਾ ਦੀ ਤਰ੍ਹਾਂ ਧੀਰਜ ਅਤੇ ਸਹਿਨਸ਼ੀਲਤਾ ਦੇ ਗੁਣਾਂ ਦੀ ਮਾਲਕ ਹੈ। ਉਹ ਰਾਜਪੂਤ ਔਰਤਾਂ ਦੀ ਤਰ੍ਹਾਂ ਬਹਾਦਰ ਹੈ ਅਤੇ ਆਮ ਔਰਤਾਂ ਦੀ ਤਰ੍ਹਾਂ ਈਰਖਾ ਭਰੀ ਨਹੀਂ। ਇੰਜ ਰਾਜਸਥਾਨ ਦੇ ਵਿਲੱਖਣ ਨਾਇਕ ਅਤੇ ਨਾਇਕਾਵਾਂ ਦੁਆਰਾ ਪੇਸ਼ ਕੀਤੇ ਭੌਤਿਕ ਤੱਤ ਜ਼ਾਦੂਈ ਅਤੇ ਕਰਾਮਾਤੀ ਘਟਨਾਵਾਂ ਕਹਾਣੀ ਦੇ ਮੁਖ ਨੁਕਤਿਆਂ ਨੂੰ ਸਾਹਮਣੇ ਲਿਆਉਂਦੇ ਹਨ। ਸਾਰੀਆਂ

ਕਰਾਮਾਤਾਂ ਗੁਰੂ, ਦੇਵਤੇ ਜਾਂ ਗੋਰਖਨਾਥ ਦੀ ਕਿਰਪਾ ਦਾ ਫਲ ਹਨ। ਕਿਸੇ ਇਕ ਵਿਅਕਤੀ, ਭਾਵੇਂ ਉਹ ਕਿਤਨਾ ਸ਼ਕਤੀਸ਼ਾਲੀ ਹੋਵੇ, ਦੀ ਇਹ ਨਿਜੀ ਹਿੰਮਤ ਦਾ ਫਲ ਨਹੀਂ ਹਨ।

ਸਾਦੇ ਅਤੇ ਨਿਸਚਲ ਰਾਜਸਥਾਨੀ ਲੋਕਾਂ ਦੇ ਵਿਸ਼ਵਾਸ ਦੁਨਿਆਵੀ ਪਦਾਰਥਾਂ ਦੀ ਪ੍ਰਾਪਤੀ ਲਈ ਜਾਦੂ ਅਥਵਾ ਕਰਾਮਾਤਾਂ ਦੀ ਵਰਤੋਂ ਦਾ ਨਿਖੇਧ ਨਹੀਂ ਕਰਦੇ। ਭੂਤ ਅਤੇ ਜੋਗੀ, ਭੀਲਾਂ ਅਤੇ ਗ੍ਰਾਸੀਆਂ ਵਿਚ ਕਰਾਮਾਤਾਂ ਕਰਦੇ ਹਨ। ਇਹ ਲੋਕ ਬਹੁਤ ਭਰਮੀ ਹਨ। ਮੋਇਆਂ ਦੇ ਭੂਤ ਅਤੇ ਕਾਲੇ ਜਾਦੂ ਤੋਂ ਬਹੁਤ ਡਰਦੇ ਹਨ। ਜ ਦੂਗਰ ਜਾਂ ਟੂਣਾਕਾਰ ਕਰਦ ਦੀ ਮੁੱਠੀ ਚੁਕ ਕੇ ਆਮ ਤੌਰ ਤੇ ਕਿਸੇ ਔਰਤ ਜਾਂ ਬੰਦੇ ਵਲ ਸੁਟਦਾ ਹੈ। ਜਦੋਂ ਇਹ ਲਗਦੀ ਹੈ ਤਾਂ ਬਹੁਤ ਘਾਤਕ ਸਿਧ ਹੁੰਦੀ ਹੈ। ਇਹ ਵਿਉਂਤ ਦੁਸ਼ਮਣਾਂ ਦੇ ਖਾਤਮੇ ਵਾਸਤੇ ਹੈ।

ਜੰਗਲੀ ਬੂਟੀਆਂ ਹੀ ਜੰਗਲ ਦੇ ਵਾਸੀਆਂ ਜਿਵੇਂ ਕਥੌਡੀਆਂ ਅਤੇ ਸੈਰੀਆਂ ਵਾਸਤੇ ਦਵਾਈਆਂ ਦਾ ਸੋਮਾ ਹਨ। ਕਾਲੀਕਾ ਦੇ ਪੂਜਾਰੀ, ਜਦੋਂ ਕੋਈ ਉਨ੍ਹਾਂ ਵਿਚ ਬੀਮਾਰ ਹੋਏ ਤਾਂ, ਦੇਵੀ ਨੂੰ ਖੁਸ਼ ਕਰਨ ਲਈ ਦਰੱਖਤ ਸਾੜਦੇ ਹਨ। ਗ੍ਰਾਸੀਏ ਆਪਣੇ ਟੂਣੇਹਾਰਾਂ ਭੋਪਾਂ ਕੋਲ ਜਾਂਦੇ ਹਨ। ਇਹ ਉਨ੍ਹਾਂ ਦੀ ਬਿਮਾਰੀ ਲਭਦੇ ਅਤੇ ਉਸ ਦਾ ਇਲਾਜ ਕਰਦੇ ਹਨ। ਮੰਨਿਆਂ ਜਾਂਦਾ ਹੈ ਕਿ ਇਹ ਬਿਮਾਰੀਆਂ ਭੂਤਾਂ ਪ੍ਰੇਤਾਂ ਅਥਵਾ ਬੁਰੀ ਨਜ਼ਰ ਤੋਂ ਲਗਦੀਆਂ ਹਨ।

ਪਿੰਡਾਂ ਵਿਚ ਇਹ ਆਮ ਮੰਨਿਆਂ ਜਾਂਦਾ ਹੈ ਕਿ ਬੱਚਿਆਂ ਦੀਆਂ ਬਹੁਤੀਆਂ ਬਿਮਾਰੀਆਂ ਬੁਰੀ ਨਜ਼ਰ ਤੋਂ ਪੈਦਾ ਹੁੰਦੀਆਂ ਹਨ। ਟੂਣੇਹਾਰ, ਸੰਨਿਆਸੀ ਅਤੇ ਭੋਪੇ ਇਸ ਬਿਮਾਰੀ ਤੋਂ ਬਚਾਉਣ ਲਈ ਤਵੀਤ ਆਦਿ ਦਿੰਦੇ ਹਨ। ਇਥੋਂ ਤੱਕ ਕਿ ਮਲੇਰੀਆ ਮਿਆਦੀ ਬੁਖਾਰ ਦਾ ਇਲਾਜ ਵੀ ਉਹ ਇਨ੍ਹਾਂ ਤਵੀਤਾਂ ਨਾਲ ਹੀ ਕਰਦੇ ਹਨ। ਬਿਮਾਰੀ ਤੋਂ ਬਚਾਓ ਲਈ ਖਾਸ ਦੇਵਤੇ ਜਾਂ ਦੇਵੀ ਅਗੇ ਅਰਦਾਸਾਂ ਕੀਤੀਆਂ ਜਾਂਦੀਆਂ ਹਨ।

## ਟੂਣਾ ਅਤੇ ਜਾਦੂਗਰਨੀਆਂ

ਅਗਿਆਤ, ਜਿਸ ਨੂੰ ਸਮਝਿਆ ਸਮਝਾਇਆ ਨਾ ਜਾ ਸਕੇ, ਨੇ ਸਦਾ ਹੀ ਮਨੁੱਖ ਅੰਦਰ ਡਰ ਪੈਦਾ ਕੀਤੇ ਹਨ। ਇਸੇ ਕਮੀ ਨੂੰ ਇਹ ਤੰਤਰ ਵਿਦਿਆ ਪੂਰਾ ਕਰਦੀ ਹੈ। ਅਗਿਆਨੀ ਲਈ ਗਿਆਨ ਦਾ ਬਦਲ ਜਾਦੂ ਅਤੇ ਤੰਤਰ ਮੰਤਰ ਹੀ ਹੈ। ਅਜ ਤੱਕ ਪਿੰਡਾਂ ਵਿਚ ਅਤੇ ਖਾਸ ਕਰਕੇ ਪਛੜੇ ਹੋਏ ਪਿੰਡਾਂ ਵਿਚ ਇਸ ਜੁਗਤ ਦਾ ਬਹੁਤ ਪ੍ਰਭਾਵ ਹੈ। ਰਾਜਸਥਾਨ ਦੇ ਪਛੜੇ ਇਲਾਕੇ ਵੀ ਇਸ ਤੋਂ ਬਚੇ ਨਹੀਂ।

ਬਜ਼ੁਰਗ ਜਾਦੂ ਟੂਣਿਆਂ ਵਿਚੋਂ ਪੈਦਾ ਹੋਈਆਂ ਕਈ ਵਚਿੱਤਰ ਘਟਨਾਵਾਂ ਸੁਣਾਉਂਦੇ ਹਨ। ਗਾਉਣ ਬਾਰੇ, ਕਪੜੇ ਲਾਹ-ਲਾਹ ਕੇ ਸੁਟਣ ਬਾਰੇ, ਟੂਣੇਹਾਰਾਂ ਦੁਆਰਾ ਜੁਆਨ ਔਰਤਾਂ ਨੂੰ ਭਰਮ ਜਾਲ ਵਿਚ ਫਸਾ ਲੈਣ ਬਾਰੇ, ਝੁਗੀਆਂ ਨੂੰ ਅੱਗ ਲਗਣ ਬਾਰੇ, ਸਰੀਰ ਉਤੇ ਲਾਸਾਂ ਪੈ ਜਾਣ ਬਾਰੇ ਜਾਂ ਲੋਹੇ ਦੇ ਸੰਦੂਕਾਂ ਵਿਚ ਪਏ ਕਪੜਿਆਂ ਦੇ ਸੜ ਜਾਣ ਬਾਰੇ, ਆਦਿ ਅਨੇਕਾਂ ਕਹਾਣੀਆਂ ਹਨ। ਇਨ੍ਹਾਂ ਦੇ ਗੁਸੇ ਦੇ ਡਰ ਤੋਂ ਪੇਂਡੂ ਲੋਕ ਇਨ੍ਹਾਂ ਬਾਰੇ ਸ਼ਿਕਾਇਤ ਵੀ ਨਹੀਂ ਕਰਦੇ। ਫਿਰ ਵੀ ਹਰ ਪਿੰਡ

ਵਿਚ ਕੋਈ ਨਾ ਕੋਈ ਸਿਆਣਾ ਜ਼ਰੂਰ ਹੈ ਜਿਹੜਾ ਇਸ ਜਾਦੂ ਟੂਣੇ ਦੀ ਬਿਮਾਰੀ ਨੂੰ ਸੰਭਾਲਦਾ ਹੈ।

ਜਾਦੂ ਟੂਣੇ ਦਾ ਆਧਾਰ ਇਹ ਵਿਸ਼ਵਾਸ ਹੈ ਕਿ ਅਜਿਹੇ ਵਿਹਾਰ ਨਾਲ ਕੁਛ ਵੀ ਪ੍ਰਾਪਤ ਕੀਤਾ ਜਾ ਮਕਦਾ ਹੈ। ਇਹ ਲੋਕ ਇਹ ਮੰਨਦੇ ਹਨ ਕਿ ਅਜਿਹੇ ਵਿਹਾਰਾਂ ਦਾ ਪ੍ਰਤੱਖ ਪ੍ਰਮਾਣ ਇਸ ਸੰਸਥਾ ਦੀ ਹੋਂਦ ਉਤੇ ਨਿਰਭਰਤਾ ਹੈ।

ਰਾਜਸਥਾਨ ਦੇ ਹਰ ਪਿੰਡ ਅਤੇ ਕਸਬੇ ਵਿਚ ਟੂਣੇਹਾਰ ਹਨ। ਕਸਬਿਆਂ ਵਿਚ ਆਮ ਤੌਰ ਤੇ ਇਹ ਮਸਾਣਾਂ ਵਿਚ ਰਹਿੰਦੇ ਹਨ। ਮਸਾਣਾਂ ਵਿਚ ਰੂਹਾਂ ਤੇ ਖਾਸ ਕਰਕੇ ਉਥੇ ਦੱਬੇ ਬੱਚਿਆਂ ਦੀਆਂ ਰੂਹਾਂ ਨਿਵਾਸ ਰਖਦੀਆਂ ਹਨ (ਰਾਜਸਥਾਨ ਵਿਚ ਮਰੇ ਬੱਚੇ ਨੂੰ ਦੱਬਿਆ ਜਾਂਦਾ ਹੈ ਅਗਨ ਭੇਟ ਨਹੀਂ ਕੀਤਾ ਜਾਂਦਾ)। ਇਹ ਟੂਣੇਹਾਰ ਹਰ ਬਿਮਾਰੀ ਦਾ ਇਲਾਜ ਝਾੜ-ਫੂਕ ਨੂੰ ਹੀ ਸਮਝਦੇ ਹਨ। ਇਹ ਰੂਹਾਂ ਦੇ ਕਬਜ਼ੇ ਵਿਚ ਆਏ ਮਨੁੱਖਾਂ ਨੂੰ ਵੀ ਝਾੜ-ਫੂਕ ਦੁਆਰਾ ਹੀ ਬਚਾਉਣ ਦਾ ਯਤਨ ਕਰਦੇ ਹਨ।

ਬੁਰੀ ਨਜ਼ਰ ਇਤਨੀ ਡਰਾਉਣੀ ਹੈ ਕਿ ਕਸਬਿਆਂ ਵਿਚ ਵੀ ਮਾਂਵਾਂ ਇਸ ਤੋਂ ਬਹੁਤ ਡਰਦੀਆਂ ਹਨ। ਉਹ ਬਾਂਝ ਔਰਤਾਂ ਦੀ ਨਿਗ੍ਹਾ ਤੋਂ ਬੱਚੇ ਦੀ ਲਾਲਸਾ ਲਈ ਕਿਸੇ ਹੋਰ ਬੱਚੇ ਦੇ ਕਪੜੇ ਵਿਚੋਂ ਕਾਤਰ ਕਟਣ ਜਾਂ ਉਸ ਦੇ ਵਾਲ ਕਟਣ ਆਦਿ ਤੋਂ ਮਾਂਵਾਂ ਆਪਣਿਆਂ ਬੱਚਿਆਂ ਨੂੰ ਬਚਾਉਂਦੀਆਂ ਹਨ। ਇਹ ਮੰਨ ਲਿਆ ਜਾਂਦਾ ਹੈ ਕਿ ਜੇ ਇਹ ਜੁਗਤ ਕਾਮਯਾਬ ਹੋ ਜਾਵੇ ਤੇ ਬਾਂਝ ਔਰਤ ਦੇ ਗਰਭ ਠਹਿਰ ਜਾਵੇ ਤਾਂ ਇਹ ਉਸ ਬੱਚੇ, ਜਿਸ ਉਤੇ ਉਸ ਬੁਰੀ ਨਿਗ੍ਹਾ ਪਾਈ ਸੀ, ਦੀ ਮੌਤ ਦਾ ਪ੍ਰਮਾਣ ਹੈ।

ਕਸਬਿਆਂ ਵਿਚ ਇਹ ਮੰਨਿਆਂ ਗਿਆ ਹੈ ਕਿ ਚੌਰਾਹਿਆਂ ਵਿਚ ਭੂਤਾਂ ਅਤੇ ਡੈਣਾਂ ਦਾ ਵਾਸਾ ਹੁੰਦਾ ਹੈ। ਇਨ੍ਹਾਂ ਚੌਰਾਹਿਆਂ ਤੇ ਸ਼ਾਮ ਨੂੰ ਜਾਂ ਰਾਤ ਨੂੰ ਕੁਛ ਚੜ੍ਹਾਵੇ ਚੜ੍ਹਾਏ ਜਾਂਦੇ ਹਨ ਤਾਂ ਜੋ ਬੁਰੀ ਨਜ਼ਰ ਤੋਂ ਬਚਾਓ ਹੋ ਸਕੇ।

ਰਾਜਸਥਾਨ ਦਾ ਸਭ ਤੋਂ ਪੁਰਾਣਾ ਕਬੀਲਾ, ਭਵ ਭੀਲ, ਜਾਦੂ ਟੂਣਿਆਂ ਵਿਚ ਧਰਮ ਜਿੰਨਾ ਵਿਸ਼ਵਾਸ ਰਖਦੇ ਸੀ। ਉਹ ਹੁਣ ਵੀ ਤਵੀਤ ਅਤੇ ਅਜਿਹੇ ਹੋਰ ਗਹਿਣੇ ਪਹਿਨਦੇ ਹਨ ਜਿਨ੍ਹਾਂ ਰਾਹੀਂ ਭੂਤ ਪ੍ਰੇਤਾਂ ਨੂੰ ਦੂਰ ਰਖਿਆ ਜਾ ਸਕੇ। ਭੋਪਾ ਜਾਂ ਜਾਦੂਗਰਨੀਆਂ ਹੁਣ ਵੀ ਉਨ੍ਹਾਂ ਦੀਆਂ ਆਬਾਦੀਆਂ ਵਿਚ ਰਹਿੰਦੀਆਂ ਹਨ। ਭੋਪਾ ਦੇ ਕਹਿਣ ਤੇ ਭੂਤ ਪ੍ਰੇਤ ਦੇ ਵਾਸੇ ਵਾਲੇ ਮਨੁੱਖ ਉਤੇ ਪਹਿਲਾਂ ਕਈ ਤਰ੍ਹਾਂ ਦੇ ਤਸ਼ੱਦਦ ਕੀਤੇ ਜਾਂਦੇ ਸਨ। ਜਿਸ ਔਰਤ ਅੰਦਰ ਪ੍ਰੇਤ ਦੇ ਪਰਛਾਵੇਂ ਦਾ ਵਾਸਾ ਮਹਿਸੂਸ ਕੀਤਾ ਗਿਆ, ਉਸ ਨੂੰ ਕਈ ਤਰ੍ਹਾਂ ਦੇ ਅਮਨੁੱਖੀ ਤਰੀਕਿਆਂ ਨਾਲ ਸਜ਼ਾ ਦਿਤੀ ਗਈ, ਪਾਣੀ ਰਾਹੀਂ ਸਜ਼ਾ ਆਮ ਸੀ। ਇਕ ਬਲਦ ਉਤੇ ਦੋਹੀਂ ਪਾਸੀਂ ਲਟਕਾਇਆ ਜਾਣ ਵਾਲਾ ਬੋਰਾ ਰਖ ਦਿਤਾ ਜਾਂਦਾ। ਇਕ ਪਾਸੇ ਮਸ਼ਕੂਕ ਔਰਤ ਨੂੰ ਬਿਠਾਇਆ ਜਾਂਦਾ ਅਤੇ ਦੂਜੇ ਪਾਸੇ ਉਤੇ ਤਿੰਨ ਪਾਥੀਆਂ ਰਖ ਦਿਤੀਆਂ ਜਾਂਦੀਆਂ। ਇਸ ਬੋਰੇ ਨੂੰ ਚੁਕ ਕੇ ਪਾਣੀ ਵਿਚ ਸੁਟ ਦਿਤਾ ਜਾਂਦਾ। ਜੇ ਤਾਂ ਔਰਤ ਡੁਬ ਜਾਵੇ ਤਾਂ ਸਮਝੋ ਕਿ ਉਸ ਅੰਦਰ ਡੈਣ ਨਹੀਂ। ਤੇ ਜੇ ਉਹ ਤਰ ਕੇ ਬਾਹਰ ਆ ਜਾਵੇ ਤਾਂ ਸਮਝੋ ਉਸ ਅੰਦਰ ਡੈਣ ਹੈ।

ਪ੍ਰੀਖਿਆ ਦਾ ਇਕ ਹੋਰ ਤਰੀਕਾ ਇਹ ਸੀ ਕਿ ਮਸ਼ਕੂਕ ਔਰਤ ਨੂੰ ਇਕ ਬੋਰੀ ਵਿਚ ਸੀਉਂ ਕੇ ਤਕਰੀਬਨ 3 ਫੁਟ ਡੂੰਘੇ ਪਾਣੀ ਵਿਚ ਸੁਟ ਦਿਤਾ ਜਾਂਦਾ ਹੈ। ਜੇ ਤਾਂ

ਉਸ ਵਿਚਲੀ ਔਰਤ ਆਪਣੇ ਸਿਰ ਨੂੰ ਪਾਣੀ ਤੋਂ ਉਚਾ ਰਖ ਲਵੇ ਤਾਂ ਸਮਝੋ ਉਹ ਡੈਣ ਹੈ।

1985 ਵਿਚ ਇਕ ਔਰਤ ਤੇ ਸ਼ੱਕ ਕੀਤਾ ਗਿਆ ਕਿ ਉਸ ਨੇ ਰਾਜਸਥਾਨ ਦੇ ਇਕ ਪਿੰਡ ਵਿਚ ਹੈਜ਼ਾ ਫੈਲਾਇਆ ਹੈ। ਉਸ ਨੂੰ ਰਿੰਡ ਦੇ ਦਰੱਖਤ ਦੇ ਡੰਡੇ ਨਾਲ ਕੁਟ-ਕੁਟ ਕੇ ਮਾਰ ਦਿਤਾ ਗਿਆ। ਇਹ ਸਮਝਿਆ ਗਿਆ ਕਿ ਭੂਤ ਪ੍ਰੇਤ ਨੂੰ ਕਢਣ ਦਾ ਇਹ ਸਭ ਤੋਂ ਵਧੀਆ ਤਰੀਕਾ ਹੈ। ਹੁਣ ਅਜਿਹੀਆਂ ਘਟਨਾਵਾਂ ਘਟ ਹੀ ਹੁੰਦੀਆਂ ਹਨ।

ਆਮ ਹਿੰਦੂ ਦੀ ਤਰ੍ਹਾਂ ਭੀਲ ਵੀ ਇਹ ਮੰਨਦੇ ਹਨ ਕਿ ਮਰਿਆਂ ਹੋਇਆਂ ਦੇ ਫੁੱਲ ਪਵਿੱਤਰ ਨਦੀ ਵਿਚ ਜਲ ਪਰਵਾਹ ਕਰਨੇ ਚਾਹੀਦੇ ਹਨ, ਕਿਉਂਕਿ ਜਿੰਨੀ ਦੇਰ ਇੰਜ ਨਾ ਹੋਵੇ ਉਨ੍ਹਾਂ ਦੀਆਂ ਰੂਹਾਂ ਰਿਸ਼ਤੇਦਾਰਾਂ ਨੂੰ ਤੰਗ ਕਰਦੀਆਂ ਹਨ। ਜਦੋਂ ਕਥਾ (ਮਰਣ ਉਪਰਾਂਤ ਖਾਣਾ) ਤਿਆਰ ਕੀਤਾ ਜਾਂਦਾ ਹੈ ਤਾਂ ਭੋਪਾ ਜਾਂ ਜਾਦੂਗਰਨੀ ਇਹ ਸਭ ਕੁਝ ਨੂੰ ਆਪਣੀ ਨਿਗ੍ਹਾ ਵਿਚ ਰਖਦੀ ਹੈ ਤਾਂ ਕਿ ਕੋਈ ਭੂਤ ਪ੍ਰੇਤ ਉਥੇ ਰਹਿ ਨਾ ਜਾਵੇ। ਇਹ ਮੰਨਿਆਂ ਜਾਂਦਾ ਹੈ ਕਿ ਮਰੇ ਹੋਏ ਦੀ ਰੂਹ ਉਸ ਦੇ (ਭੋਪੇ ਦੇ) ਸਰੀਰ ਵਿਚ ਦਾਖਲ ਹੋ ਗਈ ਹੈ ਅਤੇ ਉਹ ਜੋ ਕੁਝ ਮੰਗੇ ਉਸ ਦੀ ਇੱਛਾ ਫੌਰਨ ਪੂਰੀ ਹੋਣੀ ਚਾਹੀਦੀ ਹੈ। ਅਜਿਹੀਆਂ ਰਸਮਾਂ ਜੋਗੀ ਵੀ ਕਰਦੇ ਹਨ। ਉਹ ਲੋਕ ਆਮ ਤੌਰ ਤੇ ਰਸਮ ਦੇ ਅੰਤ ਤੇ ਸ਼ਰਾਬ ਵੀ ਪੀਂਦੇ ਹਨ।

ਪਿਛਲੇ ਕੁਝ ਸਾਲਾਂ ਵਿਚ ਮਹਿੰਦੀਪੁਰ ਬਾਲ ਜੀ ਦੇ ਮੰਦਰ, ਜਿਹੜਾ ਜੈਪੁਰ ਤੋਂ 8 ਕਿਲੋਮੀਟਰ ਦੂਰ ਹੈ, ਦੀ ਪ੍ਰਤਿਸ਼ਠਾ ਇਸ ਪੱਖੋਂ ਬਹੁਤ ਵਧੀ ਹੈ। ਇਹ ਮੰਨਿਆ ਜਾਂਦਾ ਹੈ ਕਿ ਭੂਤ ਪ੍ਰੇਤਾਂ ਦੇ ਸਾਏ ਤੋਂ ਪੈਦਾ ਹੋਈਆਂ ਬੀਮਾਰੀਆਂ ਦਾ ਇਥੇ ਇਲਾਜ ਹੋ ਜਾਂਦਾ ਹੈ। ਇਸ ਕੇਂਦਰ ਤੇ ਸਿਰਫ਼ ਰਾਜਸਥਾਨ ਵਿਚੋਂ ਹੀ ਨਹੀਂ ਭਾਰਤ ਦੀਆਂ ਦੂਰ ਦੁਰਾਡੀਆਂ ਥਾਵਾਂ ਤੋਂ ਵੀ ਬੀਮਾਰ ਆਉਂਦੇ ਹਨ।

**ਸ਼ਗਨ ਅਤੇ ਭਵਿਖਬਾਣੀ**

ਰਾਜਸਥਾਨ ਦੇ ਲੋਕ ਬਹੁਤ ਹੀ ਧਾਰਮਿਕ ਅਥਵਾ ਬਹੁਤ ਹਦ ਤੱਕ ਵਹਿਮੀ ਹਨ। ਇਹ ਗੱਲ ਅਜੀਬ ਨਹੀਂ ਕਿ ਉਹ ਜੋ ਕੁਝ ਵੀ ਕਰਦੇ ਹਨ ਉਸ ਵਿਚ ਕਿਸੇ ਨਾ ਕਿਸੇ ਸ਼ਗਨ ਨੂੰ ਜ਼ਰੂਰ ਲੈ ਆਉਂਦੇ ਹਨ। ਸ਼ਗਨ ਚੰਗੇ ਵੀ ਹੋ ਸਕਦੇ ਹਨ ਅਤੇ ਮਾੜੇ ਵੀ। ਕੁਦਰਤੀ ਗੱਲ ਹੈ ਕਿ ਇੱਛਾ ਚੰਗੇ ਸ਼ਗਨਾਂ ਵਾਸਤੇ ਹੁੰਦੀ ਹੈ। ਜਿਵੇਂ ਕਿਸੇ ਕੰਮ ਜਾਣ ਲਗਿਆਂ ਅਥਵਾ ਘਰੋਂ ਤੁਰਨ ਲਗਿਆਂ ਕਿਸੇ ਚੰਗੇ ਸ਼ਗਨ ਦਾ ਹੋਣਾ। ਰਾਜਸਥਾਨ ਦੇ ਵਪਾਰੀ ਲੋਕ ਜਿਹੜੇ ਦੂਰ ਦੁਰਾਡੇ ਸੂਬਿਆਂ ਵਿਚ ਵਪਾਰ ਕਰਦੇ ਹਨ, ਉਹ ਕਈ-ਕਈ ਦਿਨ ਘਰੋਂ ਨਹੀਂ ਜਾਂਦੇ ਜੇ ਸ਼ਗਨ ਠੀਕ ਨਾ ਹੋਵੇ ਤਾਂ। ਸੋਹਣੇ ਹਾਰ-ਸ਼ਿੰਗਾਰ ਵਿਚ ਸੁਹਾਗਣ, ਪਾਣੀ ਦਾ ਭਰਿਆ ਹੋਇਆ ਘੜਾ, ਸਾਹਮਣੇ ਤੋਂ ਆ ਰਹੀ ਔਰਤ ਜਾਂ ਕੋਈ ਜੱਟ ਜਾਂ ਸਫ਼ਾਈ ਕਰਮਚਾਰੀ ਜੇ ਅਗੇ ਲੰਘ ਜਾਵੇ ਤਾਂ ਇਹ ਚੰਗਾ ਸ਼ਗਨ ਮੰਨਿਆ ਗਿਆ ਹੈ। ਜੇ ਖਾਲੀ ਘੜਾ ਲੈ ਕੇ ਨੰਗੇ ਸਿਰ ਆ ਰਹੀ ਔਰਤ, ਜਾਂ ਲੱਕੜੀਆਂ ਦਾ ਭਰਿਆ ਹੋਇਆ ਗੱਡਾਂ ਜਾਂ ਕੰਨ ਹਿਲਾ ਰਿਹਾ ਕੁੱਤਾ ਜਾਂ ਬਿੱਲੀ ਦਾ ਅਗੋਂ ਲੰਘ ਜਾਣਾ ਜਾਂ ਸੁਨਿਆਰੇ ਦਾ ਰਾਹ ਕੱਟ ਜਾਣਾ ਇਹ

ਸਭ ਅਪਸ਼ਗਨ ਮੰਨੇ ਗਏ ਹਨ । ਜੇ ਕੋਈ ਵਾਰਤਾਲਾਪ ਵਿਚ ਗੱਲ ਠੀਕ ਕਰ ਰਿਹਾ ਹੋਵੇ ਤੇ ਦੂਸਰਾ ਬੰਦਾ ਨਿੱਛ ਮਾਰ ਦੇਵੇ ਤਾਂ ਇਹ ਵੀ ਮਾੜਾ ਸ਼ਗਨ ਹੈ । ਚਕੋਰ ਦੀ ਆਵਾਜ਼ ਖੱਬੇ ਪਾਸੇ ਵਲੋਂ ਅਤੇ ਕੋਚਰੀ ਦੀ ਸੱਜੇ ਪਾਸੇ ਵਲੋਂ ਵੀ ਅਪਸ਼ਗਨ ਹੈ । ਜੇ ਕੋਈ ਅਗੋਂ ਖੋਤਾ ਜਾਂ ਸੱਪ ਮਿਲ ਜਾਵੇ ਤਾਂ ਖੋਤੇ ਦੇ ਖੱਬਿਉਂ ਅਤੇ ਸੱਪ ਦੇ ਸੱਜਿਉਂ ਲੰਘਣਾ ਚਾਹੀਦਾ ਹੈ ।

ਸਫ਼ਰ ਤੇ ਜਾਣ ਲਈ ਕਿਸੇ ਸੁਭ ਸਮੇਂ ਜਾਂ ਦਿਨ ਦੀ ਚੋਣ ਕੀਤੀ ਜਾਂਦੀ ਹੈ । ਪੂਰਬ ਵਲ ਸੋਮਵਾਰ ਅਤੇ ਸਨਿਚਰਵਾਰ ਨੂੰ ਜਾਣਾ ਚਾਹੀਦਾ ਹੈ । ਬੁਧਵਾਰ ਅਤੇ ਉਮਸਿਆ ਵਾਲੇ ਦਿਨ ਕਿਸੇ ਪਾਸੇ ਵੀ ਨਹੀਂ ਜਾਣਾ ਚਾਹੀਦਾ । ਸਫ਼ਰ ਤੇ ਤੁਰਨ ਲਗਿਆਂ ਦੁਧ ਪੀਣਾ ਜਾਂ ਪਾਪੜ ਖਾਣਾ ਮਨਾਹੀ ਹੈ । ਖੁਸ਼ ਕਿਸਮਤੀ ਲਈ ਥੋੜ੍ਹਾ ਜਿਹਾ ਗੁੜ ਖਾਣਾ ਜਾਂ ਦਹੀਂ ਖਾਣੀ ਚਾਹੀਦੀ ਹੈ । ਇਸੇ ਤਰ੍ਹਾਂ ਮੰਗਲਵਾਰ ਅਤੇ ਸਨਿਚਰਵਾਰ ਹਜਾਮਤ ਨਹੀਂ ਕਰਵਾਉਣੀ ਚਾਹੀਦੀ । ਇਸੇ ਕਰਕੇ ਸਾਰੇ ਰਾਜਸਥਾਨ ਵਿਚ ਮੰਗਲਵਾਰ ਨੂੰ ਨਾਈ ਦੀਆਂ ਦੁਕਾਨਾਂ ਬੰਦ ਹੁੰਦੀਆਂ ਹਨ । ਸਨਿਚਰਵਾਰ ਅਤੇ ਐਤਵਾਰ ਨਵੇਂ ਕਪੜੇ ਪਾਉਣ ਦੀ ਮਨਾਹੀ ਹੈ ।

ਰਾਜਸਥਾਨ ਦੇ ਮੀਣੇ ਤੇ ਖਾਸ ਕਰਕੇ ਜਰਾਇਮ ਪੇਸ਼ਾ ਮੀਣੇ ਬਹੁਤ ਵਹਿਮੀ ਹੁੰਦੇ ਹਨ । ਉਹ ਆਪਣੇ ਹਰ ਕਦਮ ਨੂੰ ਸ਼ਗਨ ਨੂੰ ਧਿਆਨ ਵਿਚ ਰਖ ਕੇ ਪੁਟਦੇ ਹਨ । ਜੇ ਖੱਬੇ ਪਾਸੇ ਤੋਂ ਖੋਤਾ ਹੈਂਕ ਰਿਹਾ ਹੋਵੇ ਜਾਂ ਉੱਲੂ ਬੋਲ ਰਿਹਾ ਹੋਵੇ ਅਤੇ ਇਸੇ ਤਰ੍ਹਾਂ ਸੱਜੇ ਪਾਸੇ ਤੋਂ ਗਿੱਦੜ ਬੋਲ ਰਿਹਾ ਹੋਵੇ ਤਾਂ ਚੋਰੀ ਵਿਚ ਕਾਮਯਾਬੀ ਯਕੀਨੀ ਹੈ । ਜੇ ਸਾਰਸ ਦੇ ਚਿਲਾਉਣ ਦੀ ਆਵਾਜ਼ ਆ ਜਾਵੇ ਤਾਂ ਬਦਕਿਸਮਤੀ ਹੈ । ਇਸ ਤਰ੍ਹਾਂ ਬਿੱਲੀ, ਭੇਡ ਜਾਂ ਲਕੜਬਗੇ ਦਾ ਸਾਹਮਣੇ ਆ ਜਾਣਾ ਭੈੜੀ ਕਿਸਮਤ ਹੈ ।

ਸ਼ਗਨ ਨੂੰ ਭਵਿਖਬਾਣੀ ਸਮਝਿਆ ਜਾਂਦਾ ਹੈ । ਕੁਦਰਤੀ ਗੱਲ ਹੈ ਕਿ ਹਰ ਮਨੁੱਖ ਆਪਣੇ ਭਵਿਸ਼ ਬਾਰੇ ਫ਼ਿਕਰਮੰਦ ਹੁੰਦਾ ਹੈ ਅਤੇ ਕਲਪਨਾ ਕਰਦਾ ਹੈ । ਕੋਈ ਮਹਾਨ ਆਤਮਾ ਹੀ ਭਵਿਖਬਾਣੀ ਕਰ ਸਕਦੀ ਹੈ । ਇਸੇ ਕਰਕੇ ਸਿਧੇ-ਸਾਧੇ ਲੋਕ ਭੋਪਿਆਂ ਦੇ ਜੋਗੀਆਂ ਦੇ ਚੱਕਰ ਕਟਦੇ ਰਹਿੰਦੇ ਹਨ । ਉਹ ਇਹ ਦਾਅਵਾ ਕਰਦੇ ਹਨ ਕਿ ਉਨ੍ਹਾਂ ਕੋਲ ਅਜਿਹਾ ਗਿਆਨ ਹੈ । ਭਵਿਖਬਾਣੀ ਉਹ ਹਰ ਵੇਲੇ ਨਹੀਂ ਕਰ ਸਕਦੇ ਸਿਰਫ਼ ਉਦੋਂ ਹੀ ਕਰ ਸਕਦੇ ਹਨ ਜਦੋਂ ਉਹ ਸਮਾਧੀ ਵਿਚ ਹੋਣ ਅਤੇ ਉਨ੍ਹਾਂ ਅੰਦਰ ਭੈਰੋਂ ਜੀ ਜਾਂ ਮਾਤਾ ਜੀ ਆਦਿ ਦਾ ਵਾਸਾ ਹੋਵੇ । ਅਜਿਹੀ ਸਥਿਤੀ ਨੂੰ ਉਸ ਵਿਸ਼ੇਸ਼ ਦੇਵਤਾ ਦਾ ਭਾਓ ਕਿਹਾ ਜਾਂਦਾ ਹੈ । ਕਿਹਾ ਜਾਂਦਾ ਹੈ ਕਿ ਅਜਿਹੀ ਸਥਿਤੀ ਵਿਚ ਹੀ ਤੇਜਾ ਜੀ ਦੇ ਪੁਜਾਰੀ ਸਰੀਰ ਵਿਚੋਂ ਸੱਪ ਦਾ ਜ਼ਹਿਰ ਚੂਸ ਕੇ ਮਰੀਜ਼ ਨੂੰ ਰਾਜ਼ੀ ਕਰ ਦੇਂਦੇ ਹਨ ।

ਮਨੋਹਰ ਸ਼ਰਮਾ ਜੀ ਆਪਣੇ ਰਾਜਸਥਾਨੀ ਲੋਕ-ਸਭਿਆਚਾਰ ਦੇ ਅਧਿਐਨ ਵਿਚ ਦਸਦੇ ਹਨ ਕਿ 'ਬੁਝੋਵਾਲ' ਪੁਰਾਤਨ ਯਕਸ਼ ਪੂਜਾ ਦਾ ਹੀ ਇਕ ਹਿਸਾ ਹੈ । ਇਸ ਲਈ ਉਹ ਯਕਸ਼ ਪਰਸ਼ਨੋਤਰੀ ਦਾ ਜ਼ਿਕਰ ਕਰਦੇ ਹਨ । ਯਕਸ਼ ਕਿਸੇ ਇਕ ਦੇ ਸਰੀਰ ਵਿਚ ਦਾਖਲ ਹੋ ਜਾਂਦਾ ਅਤੇ ਉਸ ਰਾਹੀਂ ਪੁੱਛੇ ਸਵਾਲਾਂ ਦਾ ਜਵਾਬ ਦੇਂਦਾ ਹੈ । ਇਹ ਰਿਵਾਜ ਅਜੇ ਵੀ ਹੈ ਅਤੇ ਇਸ ਨੂੰ 'ਭਜਾ ਕਰਨੋਂ' ਜਾਂ 'ਅਖ ਕਰਨੋਂ'

ਕਿਹਾ ਜਾਂਦਾ ਹੈ। ਪੁਜਾਰੀ ਦੇ ਸਰੀਰ ਵਿਚ ਮਵਾਲੀਅਨ ਜਾਂ ਮਹਾਂਬੀਰ ਦੇਵੀ ਦੇਵਤੇ ਦਾ ਵਾਸ ਹੋ ਜਾਂਦਾ ਹੈ ਅਤੇ ਭਗਤ ਉਸ ਨੂੰ ਸਵਾਲ ਪੱਛਦੇ ਹਨ। ਜਵਾਬਾਂ ਵਿਚ ਭਵਿਖਬਾਣੀ ਕੀਤੀ ਜਾਂਦੀ ਹੈ।

ਸਧਾਰਨ ਹਾਲਤਾਂ ਵਿਚ ਨਿੱਜੀ ਸਮੱਸਿਆਵਾਂ ਜਿਵੇਂ ਚੋਰੀ, ਵਿਆਹ ਸ਼ਾਦੀ, ਜਾਂ ਲਾਭਾਂ ਬਾਰੇ ਸਵਾਲ ਪੁੱਛੇ ਜਾਂਦੇ ਹਨ। ਜੁਆਬ ਨਿਸ਼ਚੇਜਨਕ ਤਾਂ ਨਹੀਂ ਹੁੰਦੇ ਪਰ ਇਸ਼ਾਰਾ ਜਿਹਾ ਕਰ ਦਿਤਾ ਜਾਂਦਾ ਹੈ। ਜਿਵੇਂ ਚੋਰ ਪੱਛਮ ਵਲੋਂ ਆਏ ਸਨ ਤੇ ਪੂਰਬ ਵਲ ਗਏ ਹਨ ਜਾਂ ਉਨ੍ਹਾਂ ਨੂੰ ਤੁਸੀਂ ਜਾਣਦੇ ਹੋ ਅਤੇ ਉਹ ਇਕ ਦੋ ਦਿਨਾਂ ਵਿਚ ਫਿਰ ਆਉਣਗੇ।

ਮੌਸਮ ਬਾਰ ਭਵਿਖਬਾਣੀ ਸੰਬੰਧੀ ਰਾਜਸਥਾਨ ਦੀ ਲੋਕ-ਗਾਥਾ ਗਿਆਨ ਦਾ ਖਜ਼ਾਨਾ ਹੈ। ਅਖੌਤਾਂ ਅਤੇ ਸ਼ਲੋਕਾਂ ਦੀ ਬਹੁਤ ਸਾਰੀ ਗਿਣਤੀ ਸਦੀਆਂ ਦੀ ਸਿਆਣਪ ਨੂੰ ਸਾਂਭੀ ਬੈਠੀ ਹੈ। ਇਸ ਨੇ ਕੁਦਰਤ ਦੇ ਪਰਪੰਚ ਨੂੰ ਸਮਝਿਆ ਹੈ। ਇਸੇ ਕਰਕੇ ਇਸ ਇਲਾਕੇ ਦੇ ਪੇਂਡੂ ਲੋਕ ਬਾਰਸ਼ ਬਾਰੇ, ਸੋਕੇ ਬਾਰੇ, ਚੰਗੇ ਭੈੜੇ ਦਿਨਾਂ ਬਾਰੇ ਬੰਜਰ ਅਤੇ ਅੱਧ ਬੰਜਰ (ਜਿਥੇ ਬਾਰਸ਼ ਰੱਬੀ ਦਾਤ ਹੈ) ਜ਼ਮੀਨ ਵਿਚ ਖੇਤੀ ਬਾਰੇ ਭਵਿਖਬਾਣੀ ਕਰ ਲੈਂਦੇ ਹਨ।

# ਰਿਵਾਜ ਅਤੇ ਪਰੰਪਰਾਵਾਂ

ਇਤਿਹਾਸਕ ਤੌਰ ਤੇ ਰਾਜਸਥਾਨ ਦੀਆਂ ਰਸਮਾਂ ਅਤੇ ਪਰੰਪਰਾਵਾਂ ਨੂੰ ਵੇਦਾਂ ਦੇ ਮੰਤਰਾਂ ਵਿਚੋਂ ਸਹਿਜੇ ਹੀ ਲੱਭਿਆ ਜਾ ਸਕਦਾ ਹੈ। ਇਨ੍ਹਾਂ ਮੰਤਰਾਂ ਵਿਚ ਹਰ ਔਰਤ ਅਤੇ ਬੰਦੇ ਦੀ ਜ਼ਿੰਦਗੀ ਵਿਚਲੇ ਸੰਸਕਾਰਾਂ ਲਈ ਰਸਮਾਂ ਦਾ ਵਿਸਤਾਰ ਸਹਿਤ ਵਰਨਣ ਹੈ। ਰਾਜਸਥਾਨੀ ਰਸਮਾਂ ਅਤੇ ਪਰੰਪਰਾਵਾਂ ਅਸਲ ਵਿਚ ਇਸ ਵੈਦਿਕ ਕਰਮ-ਕਾਂਡ ਦਾ ਰਾਜਸਥਾਨੀ ਰੂਪ ਹੀ ਹੈ। ਹਜ਼ਾਰਾਂ ਸਾਲਾਂ ਤੋਂ ਰਾਜਸਥਾਨ ਦੇ ਲੋਕਾਂ ਨੇ ਹਰ ਪੜਾਅ ਉਤੇ ਵੈਦਿਕ ਨਿਰਦੇਸ਼ ਉਤੇ ਪੂਰਾ ਅਮਲ ਕੀਤਾ ਹੈ। ਇੰਜ ਉਹ ਜਨਮ ਤੋਂ ਮਰਨ ਤੱਕ ਕਰਦੇ ਹਨ। ਇਹ ਵਖਰੀ ਗੱਲ ਹੈ ਕਿ ਸਮੇਂ-ਸਮੇਂ ਉਹ ਕੁਝ ਸਥਾਨਕ ਰਸਮੋਂ-ਰਿਵਾਜ, ਇਨ੍ਹਾਂ ਨਾਲ ਮਿਲਾ ਦੇਂਦੇ ਹਨ ਅਤੇ ਇੰਜ ਇਨ੍ਹਾਂ ਨੂੰ ਰਾਜਸਥਾਨੀ ਰੂਪ ਦੇ ਦੇਂਦੇ ਹਨ। ਇੰਜ ਰਸਮੋਂ-ਰਿਵਾਜ ਜ਼ਿਆਦਾ ਰਮਨੀਕ ਅਤੇ ਦਿਲਕਸ਼ ਬਣ ਜਾਂਦੇ ਹਨ।

ਵੇਦਾਂ ਅਨੁਸਾਰ ਹਰ ਮਨੁੱਖ ਨੂੰ ਜਨਮ ਤੋਂ ਮਰਨ ਤੱਕ ਕੁਝ ਰਸਮਾਂ ਭਾਵ ਸੰਸਕਾਰ ਕਰਨੇ ਪੈਂਦੇ ਹਨ। ਇਨ੍ਹਾਂ ਸੰਸਕਾਰਾਂ ਦੀ ਕੁਲ ਗਿਣਤੀ 16 ਹੈ। ਇਹ ਜ਼ਿੰਦਗੀ ਦੀਆਂ ਮੁਖ ਘਟਨਾਵਾਂ ਨਾਲ ਜੁੜੇ ਹੋਏ ਹਨ ਜਿਵੇਂ ਜਨਮ, ਮਰਨ ਅਤੇ ਵਿਆਹ ਆਦਿ।

**ਜਨਮ**

ਗਰਭਧਾਨ : ਰਾਜਸਥਾਨ ਵਿਚ ਬੱਚੇ ਦੇ ਜਨਮ ਤੱਕ 9 ਰਸਮਾਂ ਹਨ। ਪਹਿਲੀ ਗਰਭਧਾਨ ਨਾਲ ਸੰਬੰਧਿਤ ਹੈ। ਨਵ-ਵਿਵਾਹਿਤ ਔਰਤ ਜਦੋਂ ਪਹਿਲੀ ਵਾਰੀ ਗਰਭਵਤੀ ਹੁੰਦੀ ਹੈ ਤਾਂ ਇਸ ਨੂੰ ਪਰਿਵਾਰ ਲਈ ਚੰਗਾ ਸ਼ਗਨ ਮੰਨਿਆਂ ਜਾਂਦਾ ਹੈ ਅਤੇ ਇਹ ਖੁਸ਼ੀਆਂ ਦਾ ਮੌਕਾ ਹੈ। ਰਿਸ਼ਤੇਦਾਰ ਆ ਕੇ ਕੁੜੀ ਨੂੰ ਮੁਬਾਰਕਾਂ ਦਿੰਦੇ ਹਨ। ਉਹ ਰਲ ਕੇ ਢੋਲਕ ਨਾਲ ਗੀਤ ਗਾਉਂਦੇ ਹਨ ਅਤੇ ਖੁਸ਼ੀ ਦਾ ਪ੍ਰਗਟਾਵਾ ਕਰਦੇ ਹਨ। ਇਹ ਗੀਤ ਬੜੇ ਮਹੱਤਵਪੂਰਨ ਹਨ। ਇਨ੍ਹਾਂ ਰਾਹੀਂ ਕੁੜੀ ਦੇ ਸਰੀਰ ਵਿਚ ਹਰ ਮਹੀਨੇ ਆਉਣ ਵਾਲੀ ਤਬਦੀਲੀ ਨੂੰ ਅਤੇ ਇਸ ਤਬਦੀਲੀ ਦਾ ਉਸ ਦੀ ਮਾਨਸਿਕ ਦਸ਼ਾ, ਸੁਭਾਅ, ਪਸੰਦ ਅਤੇ ਨਾ ਪਸੰਦ ਨੂੰ ਪ੍ਰਭਾਵਿਤ ਕਰਨ ਦਾ ਜ਼ਿਕਰ ਹੁੰਦਾ ਹੈ। ਉਦਾਹਰਣ ਵਜੋਂ ਇਕ ਹਰਮਨ ਪਸੰਦ ਗੀਤ ਇਸ ਤਰ੍ਹਾਂ ਹੈ :

ਪਹਿਲੇ ਮਹੀਨੇ ਗਰਭਵਤੀ
ਦਿਨ ਰਾਤ ਮੰਜੇ ਤੇ ਲੇਟੇ
ਆਲਸੀ ਤੇ ਮਰੀ ਜਿਹੀ ਲਗੇ
ਦੂਸਰੇ ਮਹੀਨੇ ਵੀ ਦਿਨੇ ਰਾਤ ਮੰਜਾ ਮਲੇ
ਕਦੇ-ਕਦੇ ਬਿਮਾਰ ਹੋ ਜਾਵੇ
ਸੁਣਖੀ ਗਰਭਵਤੀ ਦੀ ਇਕੋ ਇੱਛਾ
ਚਾਂਦੀ ਦੇ ਕੌਲ ਵਿਚ ਕੇਸਰ ਪੀਣ ਦੀ।

**ਅੱਠਮਾਸਾ**

ਜਦੋਂ ਮਾਂ ਅਠਵੇਂ ਮਹੀਨੇ ਵਿਚ ਦਾਖਲ ਹੁੰਦੀ ਹੈ ਤਾਂ ਪੇਟ ਵਿਚਲੇ ਬੱਚੇ ਦੀ ਸੁਰਖਿਆ ਲਈ ਅੱਠ ਮਾਸਾ ਰਸਮ ਕੀਤੀ ਜਾਂਦੀ ਹੈ। ਰਿਸ਼ਤੇਦਾਰ ਕੁੜੀ ਦੇ ਘਰ ਇਕੱਠੇ ਹੁੰਦੇ ਹਨ ਅਤੇ ਪਰਿਵਾਰ ਦੇ ਦੇਵਤੇ ਅੱਗੇ ਪਰਸੂਤ ਦੀ ਘੜੀ ਦੇ ਠੀਕ ਲੰਘਣ ਲਈ ਅਸ਼ੀਰਵਾਦ ਲਈ ਅਰਦਾਸ ਕਰਦੇ ਹਨ। ਇਸ ਮੌਕੇ ਤੇ ਜਗਰਾਤਾ ਵੀ ਕੀਤਾ ਜਾਂਦਾ ਹੈ। ਔਰਤਾਂ ਸ਼ਾਮ ਨੂੰ ਇਕੱਠੀਆਂ ਹੁੰਦੀਆਂ ਹਨ ਅਤੇ ਸਾਰੀ ਰਾਤ ਗਾਂਉਂਦੀਆਂ ਹਨ। ਅਠਵੇਂ ਮਹੀਨੇ ਰੋਜ਼ ਮਿਠਾਈ ਵੰਡੀ ਜਾਂਦੀ ਹੈ ਅਤੇ ਅਮੀਰ ਲੋਕ ਇਸ ਮੌਕੇ ਤੇ ਦਾਵਤਾਂ ਦੇਂਦੇ ਹਨ।

ਇਸ ਰਸਮ ਦੀ ਸਭ ਤੋਂ ਦਿਲਚਸਪ ਗੱਲ ਇਹ ਹੈ ਕਿ ਗਰਭਵਤੀ ਨੂੰ ਪਰਿਵਾਰ ਦੀ ਰਾਣੀ ਦੀ ਤਰ੍ਹਾਂ ਸਮਝਿਆ ਜਾਂਦਾ ਹੈ। ਦੂਰੋਂ-ਦੂਰੋਂ ਰਿਸ਼ਤੇਦਾਰ ਆਉਂਦੇ ਹਨ ਅਤੇ ਉਸ ਕੁੜੀ ਨੂੰ ਆਪਣੇ ਹੱਥ ਨਾਲ ਖੁਆਉਂਦੇ ਹਨ। ਰਿਸ਼ਤੇਦਾਰ ਉਸ ਨੂੰ ਮਾਨ ਨਾਲ ਦਾਵਤਾਂ ਤੇ ਬੁਲਾਉਂਦੇ ਹਨ। ਘੱਟ ਤੋਂ ਘੱਟ ਇਕ ਮਹੀਨੇ ਲਈ ਉਹ ਸਚ ਮੁਚ ਕਬੀਲੇ ਦੀ ਨਾਇਕਾ ਹੁੰਦੀ ਹੈ।

ਦਸਤਰੀ ਹਵਾਲਿਆਂ (21 ਫਰਵਰੀ 1783) ਵਿਚਲੇ ਅੰਕੜਿਆਂ ਅਨੁਸਾਰ ਮੱਧ ਕਾਲ ਵਿਚ ਵੀ ਇਸ ਮੌਕੇ ਉੱਤੇ ਬੜੀ ਖੁਸ਼ੀ ਮਨਾਈ ਜਾਂਦੀ ਸੀ। ਇਸ ਨੂੰ ਸਿਮੰਤੋਨੈਨਾ ਦੀ ਰਸਮ ਕਿਹਾ ਜਾਂਦਾ ਸੀ ਅਤੇ ਇਸ ਵੇਲੇ ਆਪਣੇ ਦੇਵਤੇ ਅੱਗੇ ਹਵਨ ਕੀਤਾ ਜਾਂਦਾ ਸੀ।

**ਜਨਮ-ਸੰਸਕਾਰ (ਜਤਕਰਮ)**

ਜਦੋਂ ਬੱਚਾ ਜਨਮ ਲੈਂਦਾ ਹੈ ਤਾਂ ਇਹ ਰਸਮ ਕੀਤੀ ਜਾਂਦੀ ਹੈ। ਇਸ ਅਨੁਸਾਰ ਜੰਮਦਿਆਂ ਹੀ ਬੱਚੇ ਦੇ ਮੂੰਹ ਵਿਚ ਸ਼ਹਿਦ ਅਤੇ ਘੀ ਮਿਲਾ ਕੇ ਇਕ ਚਮਚਾ ਪਾਇਆ ਜਾਂਦਾ ਹੈ। ਜੇ ਬੱਚਾ ਮੁੰਡਾ ਹੋਵੇ ਤਾਂ ਪਰਿਵਾਰ ਦੀ ਬਜ਼ੁਰਗ ਔਰਤ ਉੱਚੀ-ਉੱਚੀ ਤਾਂਬੇ ਦੀ ਥਾਲੀ ਖੜਕਾ ਕੇ ਇਸ ਬਾਰੇ ਸਭ ਨੂੰ ਦਸਦੀ ਹੈ। ਇੰਜ ਸਾਰੀ ਅਬਾਦੀ ਨੂੰ ਇਹ ਫੌਰਨ ਪਤਾ ਲਗ ਜਾਂਦਾ ਹੈ ਕਿ ਕਿਸ ਘਰ ਮੁੰਡਾ ਹੋਇਆ ਹੈ ਅਤੇ ਉਹ ਸਭ ਆ ਕੇ ਪਰਿਵਾਰ ਨੂੰ ਮੁਬਾਰਕਾਂ ਦੇਂਦੇ ਹਨ। ਜਿਸ਼ ਘਰ ਵਿਚ ਬੰਦੂਕ ਹੋਵੇ ਉਹ ਮੁੰਡੇ ਦੇ ਜਨਮ ਦੀ ਖੁਸ਼ੀ ਵਿਚ ਕੁਛ ਫਾਇਰ ਕਰਦਾ ਹੈ।

ਪਰਿਵਾਰ ਦੇ ਪੁਰੋਹਿਤ ਨੂੰ ਬੁਲਾਇਆ ਜਾਂਦਾ ਹੈ ਤਾਂ ਕਿ ਉਹ ਨਵ ਜੰਮੇ ਮੰਡੇ ਦਾ ਜਨਮ ਸਮਾਂ ਲਿਖ ਲਵੇ ਅਤ ਟੇਵਾ ਤਿਆਰ ਕਰੇ। ਦੋਸਤਾਂ ਅਤੇ ਰਿਸ਼ਤੇਦਾਰਾਂ ਨੂੰ

ਮਿਠਾਈਆਂ ਭੇਜੀਆਂ ਜਾਂਦੀਆਂ ਹਨ ਅਤੇ ਪੂਰੀ ਰਾਤ ਸੰਗੀਤ ਮਾਣਦਿਆਂ ਇਸ ਮੌਕੇ ਨੂੰ ਮਨਾਇਆ ਜਾਂਦਾ ਹੈ ।

ਮੁੰਡੇ ਦਾ ਜਨਮ ਤਾਂ ਪਰਿਵਾਰ ਵਿਚ ਬੇਅੰਤ ਖੁਸ਼ੀ ਦਾ ਮੌਕਾ ਹੁੰਦਾ ਹੈ ਪਰ ਕੁੜੀ ਦੇ ਜਨਮ ਨੂੰ ਸੋਗ ਦਾ ਮੌਕਾ ਮੰਨਿਆ ਜਾਂਦਾ ਹੈ । ਕੁੜੀ ਦੀ ਮਾਂ ਆਪਣੇ ਖਾਵੰਦ ਦੀਆਂ ਬਾਹਵਾਂ ਵਿਚ ਸਿਰ ਲੁਕਾ ਕੇ ਰੋਂਦੀ ਹੈ ਤੇ ਨਾਲ ਹੀ ਅਗਲੀ ਵਾਰੀ ਮੁੰਡੇ ਦੇ ਜੰਮਣ ਲਈ ਅਰਦਾਸ ਕਰਦੀ ਹੈ। ਇਹ ਮੌਕਾ ਚੁਪ-ਚੁਪੀਤੇ ਲੰਘ ਜਾਂਦਾ ਹੈ। ਨਾ ਮਿਠਾਈਆਂ ਵੰਡੀਆਂ ਜਾਂਦੀਆਂ ਹਨ, ਨਾ ਸੰਸਕਾਰ ਕੀਤੇ ਜਾਂਦੇ ਹਨ ਤੇ ਨਾ ਗੀਤ ਗਾਏ ਜਾਂਦੇ ਹਨ । ਇਥੋਂ ਤੱਕ ਕਿ ਕੁੜੀ ਦੇ ਜੰਮਣ ਦੀ ਰਿਸ਼ਤੇਦਾਰਾਂ ਨੂੰ ਇਤਲਾਹ ਵੀ ਨਹੀਂ ਦਿਤੀ ਜਾਂਦੀ ।

ਪਰੰਪਰਾਗਤ ਤੌਰ ਤੇ ਰਾਜਸਥਾਨ ਵਿਚ ਕੁੜੀ ਦੇ ਜੰਮਣ ਨੂੰ ਕਦ ਵੀ ਜੀ ਆਇਆਂ ਨਹੀਂ ਆਖਿਆ ਗਿਆ । ਮੱਧ ਕਾਲ ਵਿਚ ਵੀ ਕੁੜੀ ਦੇ ਜੰਮਣ ਤੇ ਕੋਈ ਖੁਸ਼ੀ ਨਹੀਂ ਸੀ ਕੀਤੀ ਜਾਂਦੀ। ਜੇਮਜ਼ ਟੋਡ ਆਪਣੀ ਪੁਸਤਕ 'ਐਨਲਜ਼ ਐਂਡ ਐਨਟੀਕ ਆਫ਼ ਰਾਜਸਥਾਨ' ਵਿਚ ਲਿਖਦਾ ਹੈ, "ਜਦੋਂ ਕੁੜੀ ਜੰਮੇ ਤਾਂ ਮਾਂ ਨੂੰ ਕੋਈ ਪੁਛਦਾ ਨਹੀਂ, ਉਸ ਨੂੰ ਕੋਈ ਵਧਾਈ ਨਹੀਂ ਦੇਂਦਾ ਅਤੇ ਕੁੜੀ ਨੂੰ ਬਾਹਰੋਂ ਆਇਆ ਮੰਨ ਕੇ ਉਸ ਦੇ ਜੰਮਦਿਆਂ ਹੀ ਚੁਪ ਸਾਧ ਲਈ ਜਾਂਦੀ ਹੈ। ਇੰਜ ਚੁਪ ਛਾ ਜਾਣ ਨਾਲ ਬਦੋ-ਬਦੀ ਵਾਤਾਵਰਣ ਗ਼ਮਗੀਨ ਹੋ ਜਾਂਦਾ ਹੈ" ।[1]

ਰਾਜ ਘਰਾਣਿਆਂ ਵਿਚ ਪੁੱਤਰ ਦਾ ਜਨਮ ਇਕ ਇਤਿਹਾਸਕ ਘਟਨਾ ਹੁੰਦੀ ਹੈ। ਮਹੀਨਿਆਂ ਬੱਧੀ ਇਹ ਮੌਕਾ ਮਨਾਇਆ ਜਾਂਦਾ ਹੈ। ਕੁਝ ਮਹਾਰਾਜੇ ਤਾਂ ਆਪਣੀ ਰਾਜਧਾਨੀ ਦੀ ਸਾਰੀ ਵਸੋਂ ਨੂੰ ਭੋਜਨ ਛਕਾਉਂਦੇ ਹਨ। ਇਸ ਪੱਖੋਂ ਜੈਪੁਰ ਦੇ ਮਹਾਰਾਜੇ ਖਾਸ ਤੌਰ ਤੇ ਖਰਚੀਲੇ ਮੰਨੇ ਜਾਂਦੇ ਹਨ । ਉਹ ਸਾਰੇ ਜੈਪੁਰ ਨੂੰ ਸੱਦਾ ਭੇਜਦੇ ਹਨ ਅਤੇ ਜਦੋਂ ਤੱਕ ਸਾਰੇ ਸ਼ਹਿਰੀ ਰੱਜ ਨਹੀਂ ਜਾਂਦੇ ਇਹ ਲੰਗਰ ਚਲਦਾ ਰਹਿੰਦਾ ਹੈ। ਮਹਾਰਾਜਿਆਂ ਦੇ ਜਨਮ ਦਿਨ ਤੇ ਰਾਜ ਦੇ ਸਾਰੇ ਸਕੂਲਾਂ ਵਿਚ ਬੱਚਿਆਂ ਨੂੰ ਮਿਠਾਈਆਂ ਵੰਡੀਆਂ ਜਾਂਦੀਆਂ ਹਨ ।

## ਨਾਮਕਰਣ

ਨਾਮਕਰਣ ਦਾ ਸੰਸਕਾਰ ਜਾਂ ਤਾਂ ਜਨਮ ਤੋਂ 11ਵੇਂ ਦਿਨ ਜਾਂ 101ਵੇਂ ਦਿਨ ਕੀਤਾ ਜਾਂਦਾ ਹੈ। ਇਸ ਰਸਮ ਲਈ ਪਰਿਵਾਰ ਦੇ ਪੁਰੋਹਿਤ ਨੂੰ ਬੁਲਾਇਆ ਜਾਂਦਾ ਹੈ। ਉਹ ਵੇਦ ਮੰਤਰਾਂ ਦਾ ਉਚਾਰਣ ਕਰਦਾ ਹੈ ਅਤੇ ਬੱਚੇ ਨੂੰ ਅਸ਼ੀਰਵਾਦ ਦੇਂਦਾ ਹੈ। ਇਸੇ ਦਿਨ ਬੱਚੇ ਦਾ ਨਾਂ ਰਖਿਆ ਜਾਂਦਾ ਹੈ। ਪਰਿਵਾਰ ਅਤੇ ਮੁਹੱਲੇ ਦੀਆਂ ਔਰਤਾਂ ਇਕੱਠੀਆਂ ਹੋ ਕੇ ਗੀਤ ਗਾਉਂਦੀਆਂ ਅਤੇ ਬੱਚੇ ਲਈ ਸੁਭ ਕਾਮਨਾਵਾਂ ਕਰਦੀਆਂ ਹਨ। ਪੁਰੋਹਿਤ ਅੱਗੇ ਭੇਟਾ ਚੜ੍ਹਾ ਕੇ ਪਰਿਵਾਰ ਦੇ ਦੇਵਤਾ ਦੀ ਪੂਜਾ ਕੀਤੀ ਜਾਂਦੀ ਹੈ। ਮੱਧ ਕਾਲ ਵਿਚ ਇਹ ਰਸਮ ਬੱਚੇ ਦੇ ਜਨਮ ਤੋਂ ਜਾਂ 10ਵੇਂ ਦਿਨ

1. ਟੋਡ ਜੇਮਜ਼ ਐਨਲਜ਼ ਐਂਡ ਐਨਟੀਕੁਈਟੀਜ਼ ਆਫ਼ ਰਾਜਸਥਾਨ, ਲੰਡਨ, 1914, ਜਿਲਦ, 1, ਪੰਨੇ : 504-505 ।

ਜਾਂ 40ਵੇਂ ਦਿਨ ਕੀਤੀ ਜਾਂਦੀ ਸੀ। ਬੱਚੇ ਦਾ ਨਾਂ ਰਖਿਆ ਜਾਂਦਾ ਅਤੇ ਟੇਵਾ ਤਿਆਰ ਕੀਤਾ ਹੈ। ਪਰਿਵਾਰ ਦਾ ਪੁਰੋਹਿਤ ਇਹ ਸਭ ਕੁਝ ਕਰਦਾ ਹੈ।

**ਪੱਨਘਟ ਪੂਜਨ**

ਬੱਚੇ ਦੇ ਜਨਮ ਤੋਂ ਕੁਝ ਦਿਨ ਬਾਅਦ ਪਰਿਵਾਰ ਅਤੇ ਮੁਹੱਲੇ ਦੀਆਂ ਔਰਤਾਂ ਮਾਂ ਨੂੰ ਪੱਨਘਟ (ਖੂਹ) ਤੇ ਲੈ ਜਾਂਦੀਆਂ ਅਤੇ ਉਥੇ ਪਾਣੀ ਦੀ ਪੂਜਾ ਕਰਦੀਆਂ ਹਨ। ਖੂਹ ਵਲ ਜਾਂਦਾ ਹੋਇਆ ਔਰਤਾਂ ਦਾ ਇਹ ਇਕੱਠ ਇਕ ਸੁਰ ਵਿਚ ਦੇਵੀਆਂ ਅਤੇ ਦੇਵਤਿਆਂ ਦੀ ਤਾਰੀਫ਼ ਵਿਚ ਸਮੂਹਗਾਨ ਗਾਉਂਦੀਆਂ ਹਨ। ਇਹ ਨਿਰੋਲ ਰਾਜਸਥਾਨੀ ਰਸਮ ਹੈ। ਵੇਦਾਂ ਵਿਚ ਇਸ ਦਾ ਜ਼ਿਕਰ ਕੋਈ ਨਹੀਂ। ਕਿਉਂਕਿ ਰਾਜਸਥਾਨ ਵਿਚ ਪਾਣੀ ਇਕ ਬਹੁਮੁਲੀ ਚੀਜ਼ ਹੈ, ਇਸੇ ਕਰਕੇ ਵੇਦਾਂ ਵਿਚਲੇ ਸੂਰਜ ਅਤੇ ਅੱਗ ਦੀ ਤਰ੍ਹਾਂ ਇਥੇ ਪਾਣੀ ਦੀ ਪੂਜਾ ਹੁੰਦੀ ਹੈ।

**ਅੰਨਪਰਾਸ਼ਨ :** (ਪਹਿਲਾ ਭੋਜਨ) ਜਦੋਂ ਬੱਚਾ 6 ਮਹੀਨਿਆਂ ਦਾ ਹੋਵੇ ਤਾਂ ਉਸ ਦੇ ਮੂੰਹ ਵਿਚ ਅੰਨ ਪਾਉਣ ਦੀ ਰਸਮ ਕੀਤੀ ਜਾਂਦੀ ਹੈ। ਹੁਣ ਬੱਚਾ ਖੁਰਾਕ ਨੂੰ ਹਜ਼ਮ ਕਰਨ ਦੇ ਕਾਬਲ ਹੋ ਗਿਆ ਹੈ। ਇਸ ਕਰਕੇ ਉਸ ਨੂੰ ਪੱਕੇ ਚੌਲ, ਦਹੀਂ, ਘਿਓ ਅਤੇ ਸ਼ਹਿਦ ਪਹਿਲੀ ਖੁਰਾਕ ਵਜੋਂ ਦਿਤੇ ਜਾਂਦੇ ਹਨ। ਕੁਝ ਪਰਿਵਾਰਾਂ ਵਿਚ ਇਸ ਵੇਲੇ ਬੱਚੇ ਨੂੰ ਖੀਰ ਦਿਤੀ ਜਾਂਦੀ ਹੈ। ਬੱਚੇ ਨੂੰ ਮਾਂ ਦੁਆਰਾ ਦੁਧ ਮਿਲਦਾ ਹੈ। ਅਗਨੀ ਵਿਚ ਘਿਓ ਪਾ ਕੇ ਜਲਾਇਆ ਜਾਂਦਾ ਹੈ ਅਤੇ ਵੇਦਿਕ ਮੰਤਰ ਪੜ੍ਹੇ ਜਾਂਦੇ ਹਨ। ਇਸ ਮੌਕੇ ਤੇ ਹਵਨ ਕੀਤਾ ਜਾਂਦਾ ਹੈ ਅਤੇ ਰਿਸ਼ਤੇਦਾਰਾਂ ਅਤੇ ਦੋਸਤਾਂ ਵਿਚ ਮਿਠਾਈਆਂ ਵੰਡੀਆਂ ਜਾਂਦੀਆਂ ਹਨ। ਪਰਿਵਾਰ ਅਤੇ ਮੁਹੱਲੇ ਦੀਆਂ ਔਰਤਾਂ ਇਕੱਠੀਆਂ ਹੋ ਕੇ ਇਸ ਰਸਮ ਉਤੇ ਗੀਤ ਗਾਉਂਦੀਆਂ ਹਨ ਅਤੇ ਪਰਿਵਾਰ ਦੇ ਲੋਕ ਆਪਣੇ ਦੇਵਤੇ ਦੀ ਪੂਜਾ ਕਰਦੇ ਹਨ।

**ਮੁੰਡਨ ਸੰਸਕਾਰ**

ਜਦੋਂ ਬੱਚਾ ਦੋ ਤੋਂ ਤਿੰਨ ਸਾਲਾਂ ਦਾ ਹੋਵੇ ਤਾਂ ਮੁੰਡਨ ਸੰਸਕਾਰ ਕੀਤਾ ਜਾਂਦਾ ਹੈ। ਮਨੌਤ ਇਹ ਹੈ ਕਿ ਜਦੋਂ ਬੱਚਾ ਮਾਂ ਦੇ ਪੇਟ ਵਿਚ ਹੰਦਾ ਹੈ ਤਾਂ ਉਸ ਦੇ ਵਾਲ ਅਪਵਿੱਤਰ ਹੋ ਜਾਂਦੇ ਹਨ। ਕਿਸੇ ਇਕ ਸ਼ੁਭ ਦਿਨ ਉੱਤੇ ਬੱਚੇ ਦਾ ਸਿਰ ਵੇਦਿਕ ਮੰਤਰ ਗਾ ਕੇ ਮੁੰਨਿਆ ਜਾਂਦਾ ਹੈ। ਸਿਰ ਉੱਤੇ ਇਕ ਬੋਦੀ ਰਹਿਣ ਦਿਤੀ ਜਾਂਦੀ ਹੈ। ਕੁਝ ਪਰਿਵਾਰ ਇਹ ਰਸਮ ਆਪਣੇ ਖ਼ਾਨਦਾਨੀ ਮੰਦਰ ਵਿਚ ਜਾ ਕੇ ਕਰਦੇ ਹਨ।

**ਉਪਨੈਣ**

ਇਹ ਰਸਮ ਮੁੰਡੇ ਦੇ 8 ਜਾਂ 9 ਸਾਲ ਦਾ ਹੋਣ ਤੇ ਕੀਤੀ ਜਾਂਦੀ ਹੈ। ਇਸ ਰਸਮ ਦਾ ਭਾਵ ਮੁੰਡੇ ਨੂੰ ਆਚਾਰੀਆ ਜਾਂ ਗੁਰੂ ਕੋਲ ਲੈ ਜਾਣ ਅਤੇ ਬ੍ਰਹਮਚਾਰੀ ਆਸ਼ਰਮ ਵਿਚ ਦਾਖਲ ਕਰਨਾ ਹੈ। ਇਸ ਰਸਮ ਤੇ ਬੱਚੇ ਨੂੰ ਜੋਗੀਆਂ ਵਾਲੇ ਕਪੜੇ ਪੁਆਏ ਜਾਂਦੇ ਹਨ। ਉਸ ਦੇ ਹੱਥ ਵਿਚ ਇਕ ਡੰਡਾ ਫੜਾਇਆ ਜਾਂਦਾ ਹੈ। ਉਸ ਦੇ ਖੱਬੇ ਮੋਢੇ ਤੋਂ ਸੱਜੀ ਕਛ ਦੇ ਥੱਲੇ ਤੋਂ ਜਨੇਊ ਪੁਆਇਆ ਜਾਂਦਾ ਹੈ। ਹੁਣ ਤੋਂ ਲੈ ਕੇ ਮੁੰਡੇ ਨੂੰ ਇਹ ਜਨੇਊ ਹਮੇਸ਼ਾ ਪਾਈ ਰੱਖਣ ਦਾ ਆਦੇਸ਼ ਹੈ। ਇਸ ਮਕੇ ਤੇ ਪੁਰੋਹਿਤ ਰਿਗਵੇਦ ਵਿਚੋਂ ਇਕ ਪਵਿੱਤਰ ਮੰਤਰ ਲੈ ਕੇ ਉਸ ਦੇ ਕੰਨ ਵਿਚ ਬੋਲਦਾ ਹੈ। ਇਹ

ਮੰਤਰ ਸੂਰੇਜ ਦੇਵਤਾ ਦੀ ਪ੍ਰਸੰਸਾ ਵਿਚ ਹੁੰਦਾ ਹੈ। ਇਸ ਨੂੰ ਗਾਇਤਰੀ ਮੰਤਰ ਕਿਹਾ ਜਾਂਦਾ ਹੈ। ਤੇ ਇਸ ਨਾਲ ਬੱਚੇ ਨੂੰ ਗਿਆਨ ਦੀ ਦੁਨੀਆਂ ਵਿਚ ਦਾਖਲ ਕਰਵਾਇਆ ਜਾਂਦਾ ਹੈ।

ਮੱਧ ਕਾਲ ਵਿਚ ਇਹ ਰਸਮ ਸਿਰਫ਼ ਬ੍ਰਾਹਮਣਾਂ ਵਾਸਤੇ ਸੀ। ਹੁਣ ਵੀ ਇਹ ਉਨ੍ਹਾਂ ਵਿਚ ਕਾਇਮ ਹੈ! ਖਤਰੀਆਂ ਦੇ ਰਾਜ ਘਰਾਣਿਆਂ ਵਿਚ ਇਹ ਰਸਮ ਵਿਆਹ ਦੇ ਦੌਰਾਨ ਪੂਰੀ ਕੀਤੀ ਜਾਂਦੀ ਹੈ!

**ਗੋਦ ਲੈਣਾ**

ਰਾਜਸਥਾਨ ਵਿਚ ਗੋਦ ਲੈਣ ਦਾ ਰਿਵਾਜ ਆਮ ਹੈ! ਜਿਨ੍ਹਾਂ ਕੋਲ ਮੁੰਡਾ ਨਾ ਹੋਵੇ, ਆਮ ਤੌਰ ਤੇ, ਆਪਣੀ ਵੰਸ਼ ਨੂੰ ਚਲਦਾ ਰੱਖਣ ਵਾਸਤੇ ਉਹ ਮੁੰਡਾ ਗੋਦ ਲੈਂਦੇ ਹਨ। ਰਾਜਸਥਾਨ ਵਿਚ ਰਾਜੇ ਮਹਾਰਾਜੇ ਮੁੰਡੇ ਨੂੰ ਗੋਦ ਲੈ ਕੇ ਉਸ ਨੂੰ ਭਾਰਤ ਦੇ ਅੰਗਰੇਜ਼ੀ ਵਾਇਸ ਰਾਇ ਦੀ ਆਗਿਆ ਨਾਲ ਆਪਣਾ ਜਾਨਨਸੀਨ ਬਣਾਉਂਦੇ ਸਨ। ਜੈਪੁਰ ਦੇ ਬਹੁਤੇ ਮਹਾਰਾਜੇ ਗੋਦ ਲਏ ਹੋਏ ਪੁੱਤਰ ਹੀ ਸਨ। ਜੈਪੁਰ ਦੇ ਆਖਰੀ ਮਹਾਰਾਜਾ ਭਵਾਨੀ ਸਿੰਘ ਸੱਕੇ ਪੁੱਤਰ ਹਨ। ਉਹ ਜੈਪੁਰ ਦੇ ਮਹਾਰਾਜਾ ਮਾਨ ਸਿੰਘ ਦੀ ਪਹਿਲੀ ਪਤਨੀ ਦੀ ਕੁੱਖੋਂ ਹਨ। ਪਰ ਮਹਾਰਾਜਾ ਮਾਨ ਸਿੰਘ ਆਪ ਗੋਦ ਲਏ ਹੋਏ ਪੁੱਤਰ ਸਨ ਅਤੇ ਇਸੇ ਤਰ੍ਹਾਂ ਉਨ੍ਹਾਂ ਦੇ ਪਿਤਾ ਮਹਾਰਾਜਾ ਮਾਧੋ ਸਿੰਘ ਜੀ ਸਨ।

ਗੋਦ ਲੈਣ ਦੀ ਰਸਮ ਬਹੁਤ ਸਾਦੀ ਹੈ। ਪਰਿਵਾਰ ਦੇ ਅਤੇ ਬਰਾਦਰੀ ਦੇ ਵਡੇ ਗੋਦ ਲੈਣ ਵਾਲੇ ਦੇ ਘਰ ਇਕੱਠੇ ਹੋ ਕੇ ਜਾਂਦੇ ਹਨ। ਇਸ ਰਸਮ ਵੇਲੇ ਉਹ ਪੰਚ ਬਣ ਜਾਂਦੇ ਹਨ। ਉਨ੍ਹਾਂ ਦੀ ਮੌਜੂਦਗੀ ਵਿਚ ਬੱਚੇ ਨੂੰ ਤਿਲਕ ਲਾਇਆ ਜਾਂਦਾ ਹੈ ਅਤੇ ਉਸ ਦੇ ਸਿਰ ਉਤੇ ਇਕ ਰੰਗਦਾਰ ਪੱਗ ਬੰਨ੍ਹੀ ਜਾਂਦੀ ਹੈ। ਗੋਦ ਲੈਣ ਦੀ ਰਸਮ ਨੂੰ ਮਨਾਉਣ ਲਈ ਪੰਚਾ ਨੂੰ ਥੋੜ੍ਹੀ-ਥੋੜ੍ਹੀ ਅਫ਼ੀਮ ਛਕਾਈ ਜਾਂਦੀ ਹੈ। ਇੰਜ ਗੋਦ ਲੈਣ ਵਾਲੇ ਕਾਗਜ਼ਾਤ ਉਤੇ ਗੋਦ ਲੈਣ ਵਾਲੇ ਦੇ ਨਾਲ-ਨਾਲ ਗਵਾਹੀ ਵਜੋਂ ਇਨ੍ਹਾਂ ਦੇ ਵੀ ਦਸਤਖਤ ਕਰਵਾਏ ਜਾਂਦੇ ਹਨ ਤਾਂਕਿ ਅਗੇ ਚਲ ਕੇ ਜੇ ਕੋਈ ਝਗੜਾ ਹੋ ਜਾਵੇ ਤਾਂ ਇਹ ਗਵਾਹ ਹੋਣ। ਗੋਦ ਲੈਣ ਤੋਂ ਬਾਅਦ ਜੇ ਉਸ ਦੀ ਇਹ ਮਾਂ ਕਿਸੇ ਹੋਰ ਮੁੰਡੇ ਨੂੰ ਜਨਮ ਦੇਵੇ ਤਾਂ ਵੀ ਇਸ ਬੱਚੇ ਦੇ ਅਧਿਕਾਰ ਸੱਕੇ ਪੁੱਤਰ ਦੇ ਬਰਾਬਰ ਰਹਿੰਦੇ ਹਨ।

**ਸ਼ਾਦੀ**

ਰਾਜਸਥਾਨੀ ਜੀਵਨ ਵਿਚਲੇ 16 ਸੰਸਕਾਰਾਂ ਵਿਚੋਂ ਸ਼ਾਦੀ ਸੱਭ ਤੋਂ ਪਵਿੱਤਰ ਅਤੇ ਮਹੱਤਵਪੂਰਨ ਰਸਮ ਮੰਨੀ ਜਾਂਦੀ ਹੈ। ਸਰੀਰਕ ਤੌਰ ਤੇ ਪੁਸ਼ਟ ਹਰ ਬੰਦੇ ਲਈ ਸ਼ਾਦੀ ਕਰਨਾ ਇਕ ਧਾਰਮਿਕ ਅਤੇ ਸਮਾਜਿਕ ਜ਼ਿੰਮੇਵਾਰੀ ਹੈ, ਹਾਂ ਜੇ ਕੁੜੀ ਜਾਂ ਮੁੰਡੇ ਨੇ ਸੰਨਿਆਸ ਲੈ ਲਿਆ ਹੋਵੇ ਤਾਂ ਹੋਰ ਗੱਲ ਹੈ।

ਆਮ ਤੌਰ ਤੇ ਸ਼ਾਦੀ ਉਸੇ ਜਾਤ ਵਿਚ ਹੀ ਮਾਪਿਆਂ ਦੁਆਰਾ ਸਿਰੇ ਚਾੜ੍ਹੀ ਜਾਂਦੀ ਹੈ। ਭੱਟ ਚਰਨ ਜਾਂ ਪੁਰੋਹਿਤ ਇਨ੍ਹਾਂ ਸੰਯੋਗਾਂ ਨੂੰ ਸਿਰੇ ਚੜ੍ਹਾਉਂਦੇ ਹਨ। ਪਰਿਵਾਰ ਦਾ ਪੁਰੋਹਿਤ ਮੁੰਡੇ ਅਤੇ ਕੁੜੀ ਦਾ ਟੇਵਾ ਮਿਲਾਉਂਦਾ ਹੈ। ਜੇ ਮਿਲ ਜਾਵੇ ਤਾਂ ਉਨ੍ਹਾਂ ਦੀ ਸ਼ਾਦੀ ਮਿਥ ਲਈ ਜਾਂਦੀ ਹੈ।

ਸ਼ਾਦੀ ਲਈ ਕੋਈ ਉਮਰ ਨਿਸਚਿਤ ਨਹੀਂ। ਪਰ ਆਮ ਤੌਰ ਤੇ ਸ਼ਹਿਰਾਂ



ਇਕ ਰਾਜਸਥਾਨੀ ਪਨਿਹਾਰਨ



ਗਹਿਣਿਆਂ ਨਾਲ ਲਗਾਉ



←ਇਕ ਜਨਜਾਤੀ ਜੋੜਾ

↓ ਘੂੰਮਰ ਨਾਚ



ਤੀਜ ਤਿਓਹਾਰ

ਵਿਚ ਕੁੜੀ 18 ਦੀ ਤੇ ਮੁੰਡਾ 21 ਦਾ ਵਿਆਹੇ ਜਾਂਦੇ ਹਨ। ਪਿੰਡਾਂ ਵਿਚ ਤੇ ਖਾਸ ਕਰਕੇ ਕਬਾਇਲੀ ਇਲਾਕਿਆਂ ਵਿਚ ਭਾਵੇਂ ਕਾਨੂੰਨਨ ਮਨਾਹੀ ਹੈ, ਫਿਰ ਵੀ ਬੱਚਿਆਂ ਦੀ ਸ਼ਾਦੀ ਆਮ ਹੈ। ਮਿਸਾਲ ਵਜੋਂ ਸਹਰੀਆਂ ਬੱਚਿਆਂ ਦੀ ਮੰਗਣੀ, ਅਜੇ ਬੱਚੇ ਮਾਂ ਦੇ ਪੇਟ ਵਿਚ ਹੀ ਹੁੰਦੇ ਹਨ ਕਿ ਕਰ ਦੇਂਦੇ ਹਨ। 1 ਮਈ 1961 ਵਿਚ ਸਿਰਫ਼ ਸਿਰੋਹੀ ਜ਼ਿਲੇ ਵਿਚ 48000 ਸ਼ਾਦੀਆਂ ਹੋਈਆਂ। ਸ਼ਾਦੀ ਕਰਾਉਣ ਵਾਲਿਆਂ ਵਿਚੋਂ ਬਹੁਤ ਅਜੇ 3 ਸਾਲ ਤੋਂ ਵੀ ਛੋਟੇ ਸਨ।

ਮੱਧ-ਕਾਲ ਵਿਚ ਵੀ ਬੱਚਿਆਂ ਦੀ ਸ਼ਾਦੀ ਆਮ ਸੀ। ਉਦੇਪੁਰ ਦੇ ਕੰਵਰ ਬਸੰਤ ਸਿੰਘ ਦੀ ਸ਼ਾਦੀ 1619 ਈ. ਵਿਚ ਹੋਈ। ਜਦੋਂ ਜੈਸਲਮੇਰ ਦੀ ਸ਼ਹਿਜ਼ਾਦੀ ਨਾਲ ਉਨ੍ਹਾਂ ਦੀ ਸ਼ਾਦੀ ਹੋਈ ਉਦੋਂ ਉਹ ਸਿਰਫ਼ 12 ਸਾਲ ਦੇ ਸਨ। ਮਾਰੂ ਡੇਢ ਸਾਲ ਦੀ ਸੀ ਅਤੇ ਢੋਲਾ 3 ਸਾਲ ਦਾ ਜਦੋਂ ਉਨ੍ਹਾਂ ਦੀ ਸ਼ਾਦੀ ਹੋਈ ਸੀ। ਰਾਜਸਥਾਨ ਵਿਚ ਢੋਲਾ ਮਾਰੂ ਦੀ ਕਹਾਣੀ ਇਤਨੀ ਹੀ ਹਰਮਨ ਪਿਆਰੀ ਹੈ ਜਿਤਨੀ ਪੰਜਾਬ ਵਿਚ ਹੀਰ ਅਤੇ ਰਾਂਝੇ ਦੀ।

**ਅੰਤਰ-ਜਾਤੀ ਸ਼ਾਦੀਆਂ**

ਰਾਜਸਥਾਨ ਵਿਚ ਅੰਤਰ-ਜਾਤੀ ਸ਼ਾਦੀ ਆਮ ਨਹੀਂ ਪਰ ਹੁਣ ਇਸ ਦਾ ਰਿਵਾਜ ਵੱਧ ਰਿਹਾ ਹੈ। ਪੜ੍ਹੇ ਲਿਖੇ ਅਤੇ ਨਵੀਂ ਸਭਿਅਤਾ ਦੇ ਨੌਜਵਾਨ ਜ਼ਾਤ-ਪਾਤ ਦੇ ਬੰਧਨ ਤੋੜ ਰਹੇ ਹਨ। ਇਸ ਕਰਕੇ ਹੁਣ ਇਹ ਸ਼ਾਦੀਆਂ ਆਮ ਹਨ। ਦੂਜੇ ਪਾਸੇ ਇਨ੍ਹਾਂ ਦਾ ਸਵਾਗਤ ਵੀ ਕੀਤਾ ਗਿਆ ਹੈ। ਕਈ ਵਾਰੀ ਇਸ ਵਿਚ ਕਾਮ ਦੇਵਤੇ ਦੀ ਵੀ ਦੇਣ ਹੁੰਦੀ ਹੈ। ਪਿਆਰ-ਵਿਆਹ ਆਮ ਤੌਰ ਤੇ ਅੰਤਰ-ਜਾਤੀ ਹੀ ਹੁੰਦੇ ਹਨ।

ਮੱਧ-ਕਾਲ ਵਿਚ ਵੀ ਅੰਤਰ-ਜਾਤੀ ਸ਼ਾਦੀਆਂ ਹੁੰਦੀਆਂ ਸਨ। ਉਦਾਹਰਣ ਵਜੋਂ ਗੁਹਲੀ ਖਾਨਦਾਨ ਦੇ ਸ਼ਕਤੀ ਕੁਮਾਰ ਨੇ ਹੁਨ ਕੁੜੀ ਹਰੀਆ ਦੇਵੀ ਨਾਲ ਵਿਆਹ ਕਰਵਾਇਆ (ਵੇਖੋ 1977 ਈ. ਦੀ ਅਤਪੁਰ ਡਿਸਕਰੀਪਸ਼ਨ)। ਮੇਵਾੜ ਦੇ ਮਹਾਰਾਣਾ ਮੋਕਲ ਦੇ ਪੁਤਰ ਚਾਚਾ ਅਤੇ ਮੇਰਾ ਇਕ ਤਰਖਾਣ ਔਰਤ ਦੀ ਕੁਖੋਂ ਪੈਦਾ ਹੋਏ ਸਨ। ਭੀਨ ਮਲ ਦੇ ਮੁਖੀ ਨੇ ਬ੍ਰਾਹਮਣ ਕੁੜੀ ਨਾਲ ਵਿਆਹ ਕਰਵਾਇਆ ਸੀ। ਰਾਜਪੂਤ ਰਾਜਕੁਮਾਰਾਂ ਦੇ ਮਹਿਲਾਂ ਵਿਚ ਵੱਖ-ਵੱਖ ਜਾਤੀਆਂ ਦੀਆਂ ਸੈਂਕੜੇ ਔਰਤਾਂ ਬੜੇ ਚੈਨ ਨਾਲ ਇਕਠੀਆਂ ਰਹਿੰਦੀਆਂ ਸਨ। ਇਹ ਔਰਤਾਂ ਰਾਣੀਆਂ ਨਹੀਂ ਸਮਝੀਆਂ ਜਾਂਦੀਆਂ ਸਨ। ਇਨ੍ਹਾਂ ਨੂੰ ਖਵਾਸਨ ਅਤੇ ਪਰਦਾਇਤਨ (ਰਖੇਲਾਂ) ਕਿਹਾ ਜਾਂਦਾ ਸੀ। ਮਹਿਲਾਂ ਵਿਚ ਉਨ੍ਹਾਂ ਦੀ ਵੱਖਰੀ ਪਦਵੀ ਹੁੰਦੀ ਸੀ।

ਉਨ੍ਹਾਂ ਦਿਨਾਂ ਵਿਚ ਅੰਤਰ-ਜਾਤੀ ਸ਼ਾਦੀਆਂ ਦੇ ਦੋ ਕਾਰਣ ਸਨ। ਪਹਿਲਾ ਕਾਰਣ ਇਹ ਸੀ ਕਿ ਕਈ ਵਾਰੀ ਰਾਜੇ ਜਾਂ ਰਈਸ ਇਸ ਕਰਕੇ ਕਿਸੇ ਨੀਵੀਂ ਜਾਤ ਦੀ ਔਰਤ ਨਾਲ ਸ਼ਾਦੀ ਕਰਵਾਉਂਦੇ ਸਨ ਤਾਂਕਿ ਉਨ੍ਹਾਂ ਦੇ ਮਹੱਤਵਪੂਰਣ ਸਿਆਸੀ ਜਾਂ ਸੈਨਕੀ ਪ੍ਰਭਾਵ ਤੋਂ ਲਾਭ ਉਠਾਇਆ ਜਾ ਸਕੇ। ਦੂਜਾ ਕਾਰਣ ਦਾਜ ਦਾ ਰਿਵਾਜ ਜਾਂ ਵਿਧਵਾਪਨ ਸੀ। ਬਹੁਤੀਆਂ ਅੰਤਰ-ਜਾਤੀ ਸ਼ਾਦੀਆਂ ਇਨ੍ਹਾ ਦੋ ਕਾਰਨਾਂ ਕਰਕੇ ਹੋਇਆ। ਤੀਜਾ ਕਾਰਣ ਆਮਤੌਰ ਤੇ ਨਿਜੀ ਕਾਰਣ ਹੁੰਦਾ ਸੀ। ਕੁਝ ਨੌਜਵਾਨ ਆਪਸੀ ਪਿਆਰ ਦੇ ਬੰਧਨ ਵਿਚ ਬੰਨ੍ਹੇ ਜਾਂਦੇ ਤੇ ਉਹ ਜ਼ਾਤ-ਪਾਤ ਦੇ ਸਾਰੇ ਬੰਧਨ ਤੋੜ ਕੇ ਸ਼ਾਦੀ ਕਰਵਾ ਲੈਂਦੇ।

## ਅੰਤਰ-ਧਰਮੀ ਸ਼ਾਦੀਆਂ

ਮੱਧ-ਕਾਲ ਦੇ ਦੌਰਾਨ ਸਿਰਫ਼ ਅੰਤਰ-ਜਾਤੀ ਹੀ ਨਹੀਂ ਬਲਕਿ ਧਰਮੀ ਸ਼ਾਦੀਆਂ ਦਾ ਵਰਨਣ ਵੀ ਮਿਲਦਾ ਹੈ। ਮੁਗਲਾਂ ਦਾ ਰਾਜਸਥਾਨ ਨਾਲ ਸੰਬੰਧ ਇਨ੍ਹਾਂ ਅੰਤਰ-ਜਾਤੀ ਧਰਮੀ ਸ਼ਾਦੀਆਂ ਦਾ ਸਭ ਤੋਂ ਵੱਡਾ ਕਾਰਣ ਹੈ। ਇਹ ਰਿਵਾਜ ਅਕਬਰ ਤੋਂ ਲੈ ਕੇ ਫ਼ਰਖਸੀਅਰ ਦੇ ਰਾਜ ਤੱਕ ਜਾਰੀ ਰਿਹਾ। ਜੈਪੁਰ ਦੇ ਰਾਜਾ ਭਰਮਲ ਪਹਿਲੇ ਰਾਜਪੂਤ ਰਾਜਾ ਸਨ ਜਿਨ੍ਹਾਂ ਨੇ ਮਾਰਚ 1562 ਵਿਚ ਆਪਣੀ ਲੜਕੀ ਦੀ ਸ਼ਾਦੀ ਅਕਬਰ ਨਾਲ ਕੀਤੀ ਅਤੇ ਇੰਜ ਤੈਮੂਰ ਖਾਨਦਾਨ ਨਾਲ ਆਪਣੇ ਸੰਬੰਧ ਮਜ਼ਬੂਤ ਕੀਤੇ। ਹੋਰ ਰਾਜਪੂਤ ਘਰਾਣੇ ਵੀ ਇਨ੍ਹਾਂ ਨਕਸ਼ੇ ਕਦਮਾਂ ਤੇ ਚੱਲੇ ਅਤੇ ਉਨ੍ਹਾਂ ਆਪਣੀਆਂ ਲੜਕੀਆਂ ਦੀ ਸ਼ਾਦੀ ਮੁਗ਼ਲ ਬਾਦਸ਼ਾਹਾਂ ਨਾਲ ਕੀਤੀ। ਜੈਸਲਮੇਰ, ਬੀਕਾਨੇਰ ਅਤੇ ਕੋਟਾ ਘਰਾਣਿਆਂ ਦੇ ਰਾਜਪੂਤਾਂ ਨੇ ਆਪਣੀਆਂ ਲੜਕੀਆਂ ਮੁਗ਼ਲ ਬਾਦਸ਼ਾਹਾਂ ਅਤੇ ਉਨ੍ਹਾਂ ਦੇ ਲੜਕਿਆਂ ਨੂੰ ਦਿਤੀਆਂ। ਜਹਾਂਗੀਰ ਨੇ 1585 ਵਿਚ ਅੰਬਰ ਦੀ ਸ਼ਹਿਜ਼ਾਦੀ ਮਾਨ ਬਾਈ ਨਾਲ ਸ਼ਾਦੀ ਕਰਵਾਈ। 1586 ਵਿਚ ਮਹਾਰਾਜਾ ਉਧੇ ਸਿੰਘ ਦੀ ਲੜਕੀ ਜੋਧਾ ਬਾਈ ਨਾਲ ਉਸ ਨੇ ਸ਼ਾਦੀ ਕਰਵਾਈ। ਅੱਗੇ ਚਲ ਕੇ ਉਸ ਨੇ ਬੀਕਾਨੇਰ ਦੇ ਰਾਜਾ ਰਾਇ ਸਿੰਘ ਦੀ ਲੜਕੀ ਨੂੰ ਵੀ ਵਿਆਹਿਆ। ਰਾਜ ਗੱਦੀ ਮਿਲਣ ਤੋਂ ਬਾਅਦ ਉਸ ਨੇ ਰਾਜਾ ਮਾਨ ਸਿੰਘ ਦੇ ਪੁੱਤਰ ਜਗਤ ਸਿੰਘ ਦੀ ਲੜਕੀ ਨਾਲ ਸ਼ਾਦੀ ਕਰਵਾਈ। ਜੈਸਲਮੇਰ ਦੇ ਰਾਜਾ ਰਾਵਲ ਭੀਮ ਦੀ ਲੜਕੀ ਨੂੰ ਵੀ ਉਸ ਵਿਆਹਿਆ ਅਤੇ ਉਸ ਨੂੰ ਮਲਿਕਾ ਜਾਨ ਦਾ ਰੁਤਬਾ ਦਿਤਾ। ਮਾਰਵਾੜ ਦੇ ਅਜੀਤ ਸਿੰਘ ਨੇ ਆਪਣੀ ਲੜਕੀ ਬਾਈ ਇੰਦਰ ਕੰਵਰ ਦੀ ਸ਼ਾਦੀ ਸ਼ਹਿਨਸ਼ਾਹ ਫਰਕਸੀਅਤ ਨਾਲ ਕੀਤੀ।

ਅੰਤਰ-ਧਰਮੀ ਸ਼ਾਦੀਆਂ, ਮੱਧ-ਕਾਲ ਵਿਚ, ਆਮ ਤੌਰ ਤੇ ਮੁਗ਼ਲਾਂ ਦੇ ਸਿਆਸੀ ਦਬਾਓ ਕਰਕੇ ਹੋਈਆਂ। ਆਮ ਲੋਕਾਂ ਨੇ ਇਸ ਨੂੰ ਪਸੰਦ ਨਹੀਂ ਕੀਤਾ ਸੀ। ਉਨ੍ਹਾਂ ਨੂੰ ਹਿੰਦੂ ਮੁਸਲਿਮ ਸ਼ਾਦੀਆਂ ਦੇ ਖਿਆਲ ਤੋਂ ਵੀ ਨਫ਼ਰਤ ਸੀ। ਬੀਕਾਨੇਰ ਦੇ ਕਵੀ ਪ੍ਰਿਥਵੀ ਰਾਜ ਨੇ ਅਜਿਹੇ ਭਾਵਾਂ ਨੂੰ ਆਪਣੀ ਇਕ ਨਜ਼ਮ ਵਿਚ ਇੰਜ ਬਿਆਨ ਕੀਤਾ ਹੈ, "ਦੁਨੀਆਂ ਦੇ ਇਸ ਬਾਜ਼ਾਰ ਵਿਚ ਬੇਸ਼ਰਮ ਔਰਤਾਂ ਅਤੇ ਬੇ-ਇਜ਼ਤੇ ਮਰਦ ਅਕਬਰ ਦੇ ਦੁਆਲੇ ਗਾਹਕਾਂ ਦੀ ਤਰ੍ਹਾਂ ਫਿਰ ਰਹੇ ਹਨ। ਅਜਿਹੀ ਸੰਗਤ ਵਿਚ ਪ੍ਰਤਾਪ ਕੀ ਕਰੇਗਾ ? ਬਾਕੀ ਰਾਜਪੂਤਾਂ ਨੇ ਤਾਂ ਆਪਣੇ ਆਪ ਨੂੰ ਗੁਲਾਮੀ ਵਿਚ ਵੇਚ ਦਿਤਾ ਹੈ, ਪਰ ਆਪਣੇ ਵੱਡਿਆਂ ਦੀ ਇਜ਼ਤ ਤੋਂ ਸੁਚੇਤ ਪ੍ਰਤਾਪ ਨੇ ਝੰਡੇ ਨੂੰ ਝੂਲਦਾ ਰਖਿਆ ਹੈ"।

ਅਜੋਕੇ ਸਮੇਂ ਵਿਚ, ਕੁਝ ਅਪਵਾਦ ਛੱਡ ਕੇ, ਰਾਜਸਥਾਨ ਵਿਚ ਅੰਤਰ-ਧਰਮੀ ਸ਼ਾਦੀਆਂ ਆਮ ਨਹੀਂ ਹਨ।

## ਬਹੁ-ਵਿਆਹ

ਅੰਤਰ-ਜਾਤੀ ਅਤੇ ਅੰਤਰ-ਧਰਮੀ ਸ਼ਾਦੀਆਂ ਤੋਂ ਉਪਰੰਤ ਰਾਜਸਥਾਨ ਵਿਚ ਇਕ ਬੰਦੇ ਦੇ ਬਹੁਤੇ ਵਿਆਹ ਕਰਵਾਉਣ ਦਾ ਰਿਵਾਜ ਆਮ ਹੈ। ਭਾਵੇਂ ਕਾਨੂੰਨ ਇਸ ਦੀ ਆਗਿਆ ਨਹੀਂ ਦਿੰਦਾ ਪਰ ਰਾਜਪੂਤਾਂ, ਭੀਲਾਂ, ਮੀਣਾਂ ਅਤੇ ਹੋਰ ਕਬਾਇਲੀ

ਕਬੀਲਿਆਂ ਵਿਚ ਇਹ ਰੀਤ ਜਾਰੀ ਹੈ। ਅਜੇ ਵੀ ਇਸ ਨੂੰ ਇਜ਼ਤ ਦਾ ਪ੍ਰਤੀਕ ਸਮਝਿਆ ਜਾਂਦਾ ਹੈ। ਜਾਗੀਰਦਾਰ ਅਤੇ ਰਾਜਪੂਤ ਪਰੰਪਰਾਗਤ ਤੌਰ ਤੇ ਬਹੁਤੇ ਵਿਆਹ ਕਰਵਾਉਂਦੇ ਹਨ। ਮੱਧ-ਕਾਲ ਦੌਰਾਨ ਤਕਰੀਬਨ ਸਾਰੇ ਰਾਜਪੂਤ ਪੁੱਤਰ 9 ਸ਼ਾਦੀਆਂ ਆਮ ਕਰਵਾਉਂਦੇ ਸ਼ਨ। ਮਹਾਰਾਣਾ ਪ੍ਰਤਾਪ (1540-1579) ਦੀਆਂ 11 ਪਤਨੀਆਂ ਸਨ। ਬੀਕਾਨੇਰ ਦੇ ਰਾਜਾ ਰਾਇ ਸਿੰਘ (1594-1612) ਦੀਆਂ 6 ਸ਼ਾਦੀਆਂ ਸਨ ਅਤੇ ਜੋਧਪੁਰ ਦੇ ਰਾਜਾ ਅਭੇ ਸਿੰਘ (1724-49) ਦੀਆਂ 12 ਰਾਣੀਆਂ ਸਨ। ਜੈਪੁਰ ਦੇ ਰਾਜਾ ਮਾਨ ਸਿੰਘ ਦੀਆਂ ਸਭ ਤੋਂ ਜ਼ਿਆਦਾ ਸ਼ਾਦੀਆਂ ਹੋਈਆਂ ਸਨ। ਉਹਦੀਆਂ ਪਤਨੀਆਂ ਦੀ ਗਿਣਤੀ 1500 ਸੀ। ਨੰਬਰ ਦੋ ਤੇ ਜੈਪੁਰ ਦੇ ਮਹਾਰਾਜਾ ਜੈ ਚੰਦ ਸਨ। ਉਨ੍ਹਾਂ ਦੀਆਂ 700 ਪਤਨੀਆਂ ਸਨ। ਰਾਣੀਆਂ ਵਿਚੋਂ ਮੁੱਖ ਰਾਣੀ ਨੂੰ ਪਟਰਾਣੀ ਕਿਹਾ ਜਾਂਦਾ ਸੀ। ਉਸ ਦਾ ਲੜਕਾ ਜਾਨਸ਼ੀਨ ਬਣਦਾ ਅਤੇ ਉਸ ਨੂੰ ਹੀ ਘਰ ਦੀ ਮੁੱਖ ਮਾਲਕਣ ਹੋਣ ਦਾ ਮਾਣ ਪ੍ਰਾਪਤ ਸੀ।

ਪਤਨੀਆਂ ਤੋਂ ਉਪਰੰਤ ਰਾਜਪੂਤ ਰਾਜਕੁਮਾਰ ਹੋਰ ਹਜ਼ਾਰਾਂ ਔਰਤਾਂ ਨੂੰ ਆਪਣੇ ਮਹਿਲਾਂ ਵਿਚ ਰਖਦੇ ਸਨ। ਮਹਿਲਾਂ ਵਿਚ ਔਰਤਾਂ ਦੀ ਜ਼ਿਆਦਾ ਗਿਣਤੀ ਸ਼ਾਹੀ ਸ਼ਾਨ ਸਮਝੀ ਜਾਂਦੀ ਸੀ। ਇਹ ਅਮੀਰਾਂ ਵਜ਼ੀਰਾਂ ਦਾ ਹੱਕ ਸੀ ਅਤੇ ਸਮੇਂ ਦਾ ਰਿਵਾਜ ਸੀ। ਸੁਤੰਤਰਤਾ ਤੋਂ ਬਾਅਦ 1949 ਵਿਚ ਅਜਿਹੀਆਂ 60,000 ਔਰਤਾਂ ਨੂੰ ਇਨ੍ਹਾਂ ਮਹਿਲਾਂ ਵਿਚੋਂ ਆਜ਼ਾਦ ਕਰਵਾਇਆ ਗਿਆ ਤੇ ਉਨ੍ਹਾਂ ਨੂੰ ਆਪਣੀ ਪਸੰਦ ਦਾ ਵਿਆਹ ਕਰਵਾ ਕੇ ਨਵੀਂ ਜ਼ਿੰਦਗੀ ਸ਼ੁਰੂ ਕਰਨ ਦੀ ਪ੍ਰੇਰਨਾ ਦਿਤੀ ਗਈ।

**ਸ਼ਾਦੀ ਦੀਆਂ ਰਸਮਾਂ**

ਰਾਜਸਥਾਨ ਵਿਚ ਸ਼ਾਦੀ ਦੀਆਂ ਤਕਰੀਬਨ-ਤਕਰੀਬਨ ਰਸਮਾਂ ਉਹੀ ਹਨ ਜਿਹੜੀਆਂ ਬਾਕੀ ਉਤਰੀ ਵਿਚ ਹਨ, ਮੰਗਣੀ ਤੋਂ ਸ਼ਾਦੀ ਤੱਕ ਰਸਮਾਂ ਦੀ ਇਕ ਲੰਬੀ ਕੜੀ ਹੈ। ਇਨ੍ਹਾਂ ਵਿਚੋਂ ਮਹੱਤਵਪੂਰਨ ਹਨ : ਸਗਾਈ, ਟਿੱਕਾ, ਤੋੜਨ-ਬੰਧਨ, ਸਤਪਦੀ ਅਤੇ ਗੌਣ। ਹੋਰ ਛੋਟੀਆਂ-ਛੋਟੀਆਂ ਰਸਮਾਂ, ਮੁੰਡੇ ਅਤੇ ਕੁੜੀ ਦੋਹਾਂ ਦੇ ਘਰਾਂ ਵਿਚ, ਹੁਣ ਅਣਗਿਣਤ ਹੁੰਦੀਆਂ ਹਨ। ਇਹ ਜ਼ਿਆਦਾ ਤਰ ਪਿੰਡਾਂ ਵਿਚ ਰੀਤੀ-ਗਤ ਤਰੀਕੇ ਨਾਲ ਕੀਤੀਆਂ ਜਾਂਦੀਆਂ ਹਨ। ਸ਼ਹਿਰਾਂ ਦੇ ਪੜ੍ਹੇ ਲਿਖੇ ਲੋਕ ਹੌਲੀ-ਹੌਲੀ ਇਨ੍ਹਾਂ ਬੋਝਲ ਰਸਮਾਂ ਤੋਂ ਪਿੱਛਾ ਛੁਡਾ ਰਹੇ ਹਨ।

**ਸਗਾਈ**

ਸਗਾਈ ਦੀ ਰਸਮ ਸੰਖੇਪ ਅਤੇ ਸਾਦੀ ਹੈ। ਜਦੋਂ ਪਰਿਵਾਰ ਦਾ ਪੁਰੋਹਿਤ ਮਾਪਿਆਂ ਨੂੰ ਇਹ ਦੱਸੇ ਕਿ ਮੁੰਡੇ ਤੇ ਕੁੜੀ ਦੋਹਾਂ ਦਾ ਟੇਵਾ ਮਿਲਦਾ ਹੈ ਤਾਂ ਸ਼ਾਦੀ ਮਿਥ ਲਈ ਜਾਂਦੀ ਹੈ। ਕੁੜੀ ਦਾ ਬਾਪ ਮੁੰਡੇ ਦੇ ਬਾਪ ਨੂੰ ਇਕ ਖੋਪਾ, ਇਕ ਰੰਗਦਾਰ ਪੱਖਾ, ਕੁਝ ਕਪੜੇ, ਗਹਿਣੇ, ਮੇਵੇ, ਮਿਠਾਈ, ਪਾਨ ਆਦਿ ਭੇਜਦਾ ਹੈ। ਕੁਛ ਪਰਿਵਾਰਾਂ ਵਿਚ ਮੰਗਣੀ ਦੀ ਰਸਮ ਕੇਵਲ ਇਕ ਰੁਪੈ ਪੰਝੀ ਪੈਸੇ ਅਤੇ ਇਕ ਖੋਪਾ ਦੇ ਕੇ ਕੀਤੀ ਜਾਂਦੀ ਹੈ। ਖੋਪਾ ਮੰਗਣੀ ਦਾ ਮੁੱਖ ਪ੍ਰਤੀਕ ਹੈ।

ਮੱਧ-ਕਾਲ ਦੌਰਾਨ ਇਹ ਰਸਮ ਮੰਗੇਤਰ ਕੁੜੀ ਨੂੰ ਖੋਪਾ ਦੇ ਕੇ ਕੀਤੀ ਜਾਂਦੀ ਸੀ। ਖੋਪਾ ਭੇਂਟ ਕਰਨ ਦੀ ਰਸਮ ਇਤਨੀ ਮਹੱਤਵਪੂਰਨ ਸੀ ਕਿ ਤਕਰੀਬਨ 500

ਸਾਲ ਪਹਿਲਾਂ ਖੋਪੇ ਬਾਰੇ ਇਕ ਛੋਟੇ ਜਿਹੇ ਮਖੌਲ ਨੇ ਮੇਵਾੜ ਦੀ ਰਾਜ-ਗੱਦੀ ਦੀ ਮਲਕੀਅਤ ਬਾਰੇ ਬਹੁਤ ਗੜ-ਬੜ ਕਰ ਦਿੱਤੀ, ਇਸਦੇ ਨਤੀਜੇ ਇਤਨੇ ਭੈੜੇ ਨਿਕਲੇ ਜਿਤਨੇ ਮੁਗਲਾਂ ਤੇ ਮਰਾਠਿਆਂ ਦੀਆਂ ਤਲਵਾਰਾਂ ਤੋਂ ਨਿਕਲੇ ਨਤੀਜੇ ਵੀ ਭਿਆਨਕ ਨਹੀਂ ਸਨ।

ਪੰਦਰਵੀਂ ਸਦੀ ਦੇ ਅਖੀਰਲੇ 25 ਸਾਲਾਂ ਵਿਚ ਚਿਤੌੜ ਦੇ ਤਖ਼ਤ ਤੋਂ ਰਾਣਾ ਲੱਖਾ (1373-1398) ਮੇਵਾੜ ਉਤੇ ਰਾਜ ਕਰਦਾ ਸੀ। ਉਸਦੇ ਵੱਡੇ ਪੁੱਤਰ ਚੋਂਦਾ ਜੀ, ਜੋ ਜਾਨ-ਨਸੀਨ ਸੀ, ਦੀ ਸ਼ਾਦੀ ਮਾਰਵਾੜ ਦੇ ਰਾਜਾ ਰਣ ਮਲ ਦੀ ਲੜਕੀ ਨਾਲ ਤੈਅ ਹੋਈ। ਇਕ ਸ਼ੁਭ ਦਿਨ ਤੇ ਮਾਰਵਾੜ ਦਾ ਸਫੀਰ ਮੇਵਾੜ ਦੇ ਦਰਬਾਰ ਵਿਚ ਰਸਮੀ ਖੋਪਾ ਲੈ ਕੇ ਹਾਜ਼ਰ ਹੋਇਆ। ਰਾਣਾ ਲੱਖਾ ਜੋ ਬਹੁਤ ਬਜ਼ੁਰਗ ਸੀ ਨੇ ਬੜੇ ਤਪਾਕ ਨਾਲ ਉਸ ਸਫੀਰ ਦਾ ਸਵਾਗਤ ਕੀਤਾ। ਚੋਂਦਾ ਜੀ ਨੂੰ ਕੁਝ ਮਿੰਟਾਂ ਦੀ ਦੇਰੀ ਹੋ ਗਈ। ਰਾਣਾ ਲੱਖਾ ਨੇ ਕਿਹਾ ਕੇ ਚੋਂਦਾ ਜੀ ਆਉਣਗੇ ਤੇ ਇਸ ਮੰਗਣੀ ਦੇ ਪ੍ਰਤੀਕ ਖੋਪੇ ਨੂੰ ਸਵੀਕਾਰ ਕਰਨਗੇ। ਜਦੋਂ ਚੋਂਦਾ ਜੀ ਆਏ ਤਾਂ ਰਾਣਾ ਆਪਣੀਆਂ ਵਡੀਆਂ-ਵਡੀਆਂ ਮੁੱਛਾਂ ਉਤੇ ਹੱਥ ਫੇਰਦੇ ਹੋਏ ਬੋਲੇ, "ਮੈਂ ਇਹ ਕਦੇ ਨਹੀਂ ਸੋਚਿਆ ਸੀ ਕਿ ਤੁਸੀਂ ਮੇਰੇ ਜਿਹੇ ਬਜ਼ੁਰਗ ਨੂੰ ਅਜਿਹੀਆਂ ਖੇਡਣ ਵਾਲੀਆਂ ਚੀਜ਼ਾਂ ਭੇਜੋਗੇ। ਇਸ ਛੋਟੀ ਜਿਹੀ ਗੱਲ ਉਤੇ ਬੜੀ ਜੈ ਜੈ ਕਾਰ ਹੋਈ ਅਤੇ ਮਹਾਨ ਰਾਣਾ ਨੇ ਇਸ ਨੂੰ ਮੁੜ-ਮੁੜ ਕੇ ਦੋਹਰਾਇਆ। ਚੋਂਦਾ ਜੀ ਨੇ ਨਿਜ਼ਾਕਤ ਬਾਰੇ ਇਸ ਮਖੌਲ ਨੂੰ ਨਾ-ਪਸੰਦ ਕੀਤਾ। ਉਸ ਨੇ ਮੰਗਣੀ ਦੇ ਇਸ ਪ੍ਰਤੀਕ ਨੂੰ ਸਵੀਕਾਰ ਕਰਨ ਤੋਂ ਨਾਂਹ ਕਰ ਦਿਤੀ। ਕਿਉਂਕਿ ਖੋਪਾ ਵਾਪਸ ਭੇਜਣ ਦਾ ਮਤਲਬ ਮਾਰਵਾੜ ਦੇ ਰਾਜਾ ਦੀ ਸਰਾਸਰ ਬੇਇਜ਼ਤੀ ਸੀ। ਇਸ ਕਰਕੇ ਬਜ਼ੁਰਗ ਰਾਣਾ ਨੇ ਆਪਣੇ ਪੁੱਤਰ ਦੀ ਮੂਰਖਤਾ ਤੋਂ ਗੁਸੇ ਵਿਚ ਆ ਕੇ ਇਸ ਨੂੰ ਆਪਣੇ ਲਈ ਸਵੀਕਾਰ ਕਰ ਲਿਆ। ਸ਼ਰਤ ਇਹ ਸੀ ਕਿ ਜੇ ਮਾਰਵਾੜ ਦੀ ਸ਼ਹਿਜ਼ਾਦੀ ਦੀ ਰਾਣਾ ਨਾਲ ਹੋਈ ਸ਼ਾਦੀ ਵਿਚੋਂ ਜੇ ਕੋਈ ਲੜਕਾ ਪੈਦਾ ਹੋਇਆ ਤਾਂ ਚੋਂਦਾ ਜੀ ਨੂੰ ਮੇਵਾੜ ਦੇ ਤਖ਼ਤ ਬਾਰੇ ਆਪਣਾ ਹੱਕ ਉਸ ਲੜਕੇ ਨੂੰ ਦੇਣਾ ਪਏਗਾ। ਚੋਂਦਾ ਜੀ ਨੇ ਬਾਪ ਦੀ ਇੱਛਾ ਨੂੰ ਪੂਰਾ ਕਰਨ ਦਾ ਵਚਨ ਦੇ ਦਿਤਾ। ਇਸ ਸ਼ਾਦੀ ਵਿਚੋਂ ਮੁਕਲ ਜੀ ਪੈਦਾ ਹੋਇਆ। ਮੁਕਲ ਜੀ ਅਰਥਾਤ ਉਸ ਦੇ ਉਤਰਾਧਿਕਾਰੀਆਂ ਨੇ ਮੇਵਾੜ ਉਤੇ ਸਦੀਆਂ ਤੱਕ ਰਾਜ ਕੀਤਾ। ਮੇਵਾੜ ਦੇ ਹੁਣ ਦੇ ਰਾਜਾ ਮੁਕਲ ਜੀ ਦੀ ਹੀ ਔਲਾਦ ਹਨ। ਚੋਂਦਾ ਜੀ ਦੀ ਔਲਾਦ ਮੇਵਾੜ ਦੇ ਮਹਾਰਾਜਾ ਦੇ ਅਧੀਨ ਛੋਟੇ-ਛੋਟੇ ਜਾਗੀਰਦਾਰ ਹਨ।

### ਟਿੱਕਾ (ਤਿਲਕ)

ਅਗਲੀ ਮਹੱਤਵਪੂਰਨ ਰਸਮ ਟਿੱਕਾ ਹੈ। ਇਸ ਸ਼ੁਭ ਦਿਨ ਤੇ ਕੁੜੀ ਵਲੋਂ ਕੁਝ ਲੋਕ ਮੁੰਡੇ ਦੇ ਘਰ ਆਉਂਦੇ ਹਨ ਅਤੇ ਟਿੱਕੇ ਦੀ ਰਸਮ ਕਰਦੇ ਹਨ। ਉਹ ਮੁੰਡੇ ਦੇ ਮੱਥੇ ਉਤੇ ਟਿੱਕਾ ਲਾਉਂਦੇ ਅਤੇ ਕੁੜੀ ਦੇ ਬਾਪ ਵਲੋਂ ਕੁਝ ਨਗਦੀ, ਕਪੜੇ ਅਤੇ ਮਿਠਾਈ ਭੇਟ ਕਰਦੇ ਹਨ। ਮੁੰਡੇ ਦੇ ਦੋਸਤ ਤੇ ਰਿਸ਼ਤੇਦਾਰ ਇਸ ਰਸਮ ਨੂੰ ਵੇਖਣ ਲਈ ਇਕੱਠੇ ਹੁੰਦੇ ਹਨ। ਇਸ ਰਸਮ ਨੂੰ ਮਨਾਉਣ ਲਈ ਇਨ੍ਹਾਂ ਨੂੰ ਇਕ ਸ਼ਾਨਦਾਰ ਦਾਅਵਤ ਦਿਤੀ ਜਾਂਦੀ ਹੈ।

ਕੁਝ ਜਾਤਾਂ ਅਤੇ ਬਰਾਦਰੀਆਂ ਵਿਚ ਟਿੱਕੇ ਦੀ ਰਸਮ ਵੇਖਣ ਆਏ ਲੋਕਾਂ ਨੂੰ ਥੋੜ੍ਹੀ-ਥੋੜ੍ਹੀ ਅਫੀਮ ਵੰਡੀ ਜਾਂਦੀ ਹੈ। ਇਹ ਮੰਨ ਲਿਆ ਜਾਂਦਾ ਹੈ ਕਿ ਕਲ ਨੂੰ ਕਿਸੇ ਅਦ੍ਰਿਸ਼ਟ ਕਾਰਣ ਦੋਹਾਂ ਧਿਰਾਂ ਵਿਚ ਕੋਈ ਝਗੜਾ ਹੋ ਜਾਵੇ ਤਾਂ ਇਹ ਅਫੀਮ ਖਾਣ ਵਾਲੇ ਉਨ੍ਹਾਂ ਦੇ ਗਵਾਹ ਹੋਣਗੇ।

ਮੱਧ-ਕਾਲ ਦੇ ਦੌਰਾਨ ਸ਼ਾਦੀ ਤੋਂ ਪਹਿਲਾਂ ਟਿੱਕੇ ਦੀ ਰਸਮ ਨੂੰ ਮੁੱਖ ਰਸਮ ਮੰਨਿਆ ਜਾਂਦਾ ਸੀ। ਟਿੱਕਾ ਜਾਂ ਮੰਗਣੀ ਦਾ ਸ਼ਗਨ ਕੁੜੀ ਦੇ ਘਰੋਂ ਮੁੰਡੇ ਦੇ ਘਰ ਜੋੜੀ ਦੀ ਸ਼ਾਦੀ ਨਿਸਚਿਤ ਹੋਣ ਦੇ ਪ੍ਰਮਾਣ ਵਜੋਂ ਭੇਜਿਆ ਜਾਂਦਾ ਸੀ।

ਟਿੱਕੇ ਸਮੇਂ ਭੇਜੀਆਂ ਗਈਆਂ ਚੀਜ਼ਾਂ ਆਮ ਤੌਰ ਤੇ ਸੰਬੰਧਿਤ ਘਰਾਂ ਦੀ ਆਮਦਨੀ ਅਤੇ ਪਦਵੀ ਉਤੇ ਨਿਰਭਰ ਹੁੰਦੀਆਂ ਸਨ। ਜੋਧਪੁਰ ਦੇ ਕੰਵਰ ਤੇਜਾ ਸਿੰਘ ਨੂੰ 1775 ਈ. ਵਿਚ ਮਾਧੋ ਸਿੰਘ ਨੇ ਜੋ ਸ਼ਗਨ ਭੇਜਿਆ, ਉਸ ਦੇ ਵਿਚ ਇਹ ਚੀਜ਼ਾਂ ਸਨ :

> ਦੋ ਖੋਪੇ ਜਿਨ੍ਹਾਂ ਉਤੇ ਚਾਂਦੀ ਜਾਂ ਸੋਨੇ ਦੀ ਝਾਲ ਚੜ੍ਹੀ ਸੀ। ਦਸ ਸੁਪਾਰੀਆਂ (ਬੀਟਰਨਟਸ) ਉਨ੍ਹਾਂ ਉਤੇ ਵੀ ਚਾਂਦੀ ਜਾਂ ਸੋਨੇ ਦਾ ਪਾਣੀ ਚੜ੍ਹਿਆ ਸੀ। 200 ਹੋਰ ਖੋਪੇ, 5 ਸੇਰ ਗੁੜ, 5 ਸੇਰ ਖਜੂਰ ਦੀਆਂ ਬਣੀਆਂ ਸੁਪਾਰੀਆਂ, 5 ਸੇਰ ਖੰਡ, 5 ਸੇਰ ਪਿਸਤੇ, 8 ਸੇਰ ਬਾਦਾਮ, 9 ਸੇਰ ਲੈਕ ਅਤੇ ਕੁਝ ਪਾਨ ਦੇ ਪੱਤੇ। ਇਨ੍ਹਾਂ ਤੋਂ ਇਲਾਵਾ 21 ਹੀਰੇ ਜਿਨ੍ਹਾਂ ਨੂੰ ਚੌਲਾਂ ਦੀ ਥਾਂ ਤੇ ਮੁੰਡੇ ਦੇ ਮੱਥੇ ਉਤੇ ਲਾਉਣਾ ਸੀ। ਮੁੰਡੇ ਅਤੇ ਉਸ ਦੇ ਰਿਸ਼ਤੇਦਾਰਾਂ ਲਈ 63 ਸੂਟ, ਸੋਨੇ ਦੀ ਡੋਰੀ ਵਾਲੀਆਂ ਪਗੜੀਆਂ, ਧੋਤੀਆਂ, ਬਲਾਬੰਥੀ ਗੋਸਪੇਠ ਅਤੇ ਕਈ ਰੰਗਾਂ ਰੂਪਾਂ ਦੇ ਕਪੜੇ ਅਤੇ ਗਹਿਣੇ, 15 ਘੋੜੇ ਜਿਨ੍ਹਾਂ ਦੀ ਸਜਾਵਟ ਲਈ ਵੇਲਵੇਟ ਅਤੇ ਹੀਰੇ ਮੋਤੀ ਸਨ ਅਤੇ 1000 ਰੁ. ਨਕਦ।

ਬਿਕਰਮੀ 1833 ਮਾਘ ਦੀ ਮੱਸਿਆ ਤੋਂ 17ਵੇਂ ਦਿਨ ਅਰਥਾਤ 11 ਫਰਵਰੀ 1776 ਦੇ ਦੈਸ਼ਤਰੀ ਹਵਾਲੇ ਵਿਚ ਦਰਜ ਹੈ ਕਿ ਕੰਵਰ ਤੇਜਾ ਸਿੰਘ ਦੀ ਤਿਲਕ-ਰਸਮ ਦਾ ਇਹ ਜ਼ਿਕਰ ਇੰਜ ਹੈ।

ਲਾੜੇ (ਤੇਜਾ ਸਿੰਘ) ਨੂੰ ਇਕ ਪੀੜੇ ਤੇ ਬਿਠਾਇਆ ਗਿਆ ਅਤੇ ਤਿਲਕ ਲਗਾਇਆ ਗਿਆ। ਪੁਰੋਹਤ ਨੇ ਉਸਦੇ ਮੱਥੇ ਤੇ ਹੀਰਿਆਂ ਦਾ ਤਿਲਕ ਲਗਾਇਆ। ਖੋਪੇ ਅਤੇ ਸੁਪਾਰੀਆਂ ਉਸਨੂੰ ਪੇਸ਼ ਕੀਤੇ ਗਏ ਅਤੇ ਬਾਕੀ ਚੀਜ਼ਾਂ ਤੋਹਫਿਆਂ ਵਜੋਂ ਭੇਂਟ ਕੀਤੀਆਂ ਗਈਆਂ। ਫਿਰ ਇਹ ਤੋਹਫ਼ੇ ਮੁੰਡੇ ਦੇ ਪਿਤਾ ਨੂੰ ਪੇਸ਼ ਕੀਤੇ ਗਏ। ਤਿਲਕ ਲਿਆਉਣ ਵਾਲਿਆਂ ਦੇ ਮੁਖੀ ਨੂੰ ਸ਼ਾਨਦਾਰ ਤੋਹਫੇ ਦੇ ਕੇ ਵਿਦਾ ਕੀਤਾ ਗਿਆ। ਉਸਨੂੰ 100 ਰੁਪੈ ਨਗਦ ਅਤੇ ਕੁਝ ਮਿਠਾਈ ਦੀਆਂ ਭਰੀਆਂ ਟੋਕਰੀਆਂ ਭੇਂਟ ਕੀਤੀਆਂ ਗਈਆਂ।

## ਤੋਰਨ ਬੰਦਨਾ (ਸੁਆਗਤ)

ਇਹ ਰੰਗੀਨ ਰਸਮ ਕੁੜੀ ਦੇ ਘਰ ਉਦੋਂ ਕੀਤੀ ਜਾਂਦੀ ਹੈ ਜਦੋਂ ਦੂਲਹਾ

ਬਾਰਾਤ ਲੈ ਕੇ ਉਹਦੇ ਘਰ ਆਉਂਦਾ ਹੈ। ਦੂਲਹਾ ਹੱਥ ਵਿਚ ਤਲਵਾਰ ਲੈ ਕੇ, ਘੋੜੇ ਉਤੇ ਬੈਠਿਆਂ ਬੈਠਿਆਂ ਹੀ ਉਹ ਤੋਰਨ (ਇਕ ਲੱਕੜ ਦਾ ਬਣਿਆਂ ਹੋਇਆ ਤਾਜ ਜਿਹੜਾ ਦੁਲਹਨ ਦੇ ਘਰ ਦੇ ਮੁਖ ਦਰਵਾਜ਼ੇ ਤੇ ਲਟਕਾਇਆ ਜਾਂਦਾ ਹੈ) ਨੂੰ ਆਪਣੀ ਤਲਵਾਰ ਨਾਲ ਸੱਤ ਵਾਰੀ ਛੂਹੰਦਾ ਹੈ। ਦੁਲਹਨ ਦੀ ਮਾਂ ਦੁਲਹੇ ਦਾ ਸਵਾਗਤ ਕਰਦੀ ਹੈ ਅਤੇ ਉਹਦੇ ਮੱਥੇ ਉਤੇ ਕੇਸਰ ਦਾ ਟਿੱਕਾ ਲਗਾਉਂਦੀ ਹੈ। ਰਾਜਸਥਾਨ ਵਿਚ ਮਾਂ ਦਾ ਪ੍ਰਤੀਕ ਦੁੱਧ ਹੈ ਅਤੇ ਸੱਸ ਦਾ ਪ੍ਰਤੀਕ ਦਹੀਂ ਹੈ। ਮਾਂ ਹਮੇਸ਼ਾਂ ਪੁੱਤਰ ਨੂੰ ਆਪਣੇ ਦੁੱਧ ਦਾ ਵਾਸਤਾ ਦੇਂਦੀ ਹੈ ਅਤੇ ਸੱਸ ਦਹੀਂ ਦਾ ਵਾਸਤਾ ਦੇਂਦੀ ਹੈ।

ਜਦੋਂ ਸੱਸ ਦੁਲਹੇ ਦਾ ਦਹੀਂ ਨਾਲ ਸਵਾਗਤ ਕਰਦੀ ਹੈ ਤਾਂ ਦੁਲਹਨ ਮਿਠਾਈਆਂ ਦੇ ਹਾਰ ਨਾਲ ਵਾਰ ਕਰਦੀ ਹੈ। ਮੱਧ-ਕਾਲ ਵਿਚ ਜਦੋਂ ਦੁਲਹਾ ਬਰਾਤ ਲੈ ਕੇ ਆਉਂਦਾ ਸੀ ਤਾਂ ਦੁਲਹਨ ਉਸ ਉਤੇ ਤਲਵਾਰ ਨਾਲ ਵਾਰ ਕਰਦੀ ਸੀ। ਜੇ ਉਹ ਬਚ ਜਾਵੇ ਤਾਂ ਉਹ ਉਸ ਕੁੜੀ ਨਾਲ ਵਿਆਹ ਕਰਵਾ ਸਕਦਾ ਸੀ। ਅੱਜ ਦੇ ਸਮੇਂ ਦੁਲਹੇ ਕਿਉਂਕਿ ਜ਼ੰਗਬਾਜ਼ੀ ਵਿਚ ਮਾਹਿਰ ਨਹੀਂ ਹੁੰਦੇ, ਇਸ ਕਰਕੇ ਦੁਲਹਨ ਉਸ ਉਤੇ ਤਲਵਾਰ ਨਾਲ ਵਾਰ ਨਹੀਂ ਕਰਦੀ ਬਲਕਿ ਵਧੀਆ-ਵਧੀਆ ਮਿਠਾਈਆਂ ਦੇ ਹਾਰ ਨਾਲ ਵਾਰ ਕਰਦੀ ਹੈ।

## ਸਪਤਪਦੀ (ਸਦੀ)

ਸ਼ਾਦੀ ਦੀ ਮੁੱਖ ਰਸਮ ਉਹੀ ਹੈ ਜਿਹੜੀ ਹਜ਼ਾਰਾਂ ਸਾਲ ਪਹਿਲੇ ਵੈਦਕ ਕਾਲ ਵਿਚ ਸੀ। ਇਕ ਸੁਚੱਜੇ ਢੰਗ ਨਾਲ ਸਜਾਏ ਹੋਏ ਸ਼ਾਮਿਆਨੇ ਥੱਲੇ ਹਵਨ ਕੀਤਾ ਜਾਂਦਾ ਹੈ। ਦੁਲਹਾ ਦੁਲਹਨ ਦਾ ਹੱਥ ਫੜ ਕੇ ਰੱਬ ਦੇ ਨਾਂ ਉਤੇ ਸ਼ਾਦੀ ਦੀ ਕਸਮ ਲੈਂਦਾ ਹੈ। ਫਿਰ ਦੁਲਹਨ ਅਤੇ ਦੁਲਹਾ ਪਵਿੱਤਰ ਅਗਨੀ ਦੇ ਗਿਰਦ ਸੱਤ ਲਾਂਵਾਂ ਲੈਂਦੇ ਹਨ। ਪਹਿਲੇ ਤਿੰਨ ਲਾਵਾਂ ਵਿਚ ਦੁਲਹਨ ਅੱਗੇ ਹੁੰਦੀ ਹੈ ਤੇ ਬਾਕੀ ਚਾਰ ਲਾਂਵਾਂ ਵਿਚ ਦੁਲਹਾ ਅੱਗੇ ਹੁੰਦਾ ਹੈ। ਪਹਿਲੇ ਤਿੰਨ ਲਾਵਾਂ ਦੇ ਦੌਰਾਨ ਪੁਰੋਹਿਤ ਵੇਦਾਂ ਵਿਚੋਂ ਮੰਤਰ ਪੜ੍ਹਦਾ ਹੈ। ਪਹਿਲੇ ਤਿੰਨ ਲਾਂਵਾਂ ਤੱਕ ਦੁਲਹਨ ਆਪਣੇ ਪਰਿਵਾਰ ਦਾ ਹਿੱਸਾ ਮੰਨੀ ਜਾਂਦੀ ਹੈ ਪਰ ਚੌਥੀ ਲਾਂਵ ਨਾਲ ਉਹ ਦੁਲਹੇ ਦੀ ਪਤਨੀ ਬਣ ਜਾਂਦੀ ਹੈ। ਇਕ ਗੀਤ ਜੋ ਆਮ ਗਾਇਆ ਜਾਂਦਾ ਹੈ, ਇਸ ਪਰਿਵਰਤਨ ਨੂੰ ਇੰਜ ਬਿਆਨ ਕਰਦਾ ਹੈ :

> ਪਹਿਲੀ ਲਾਵਾਂ ਦੇ ਦੌਰਾਨ ਉਹ ਆਪਣੇ ਬਾਪ ਦੀ ਬੇਟੀ ਹੈ, ਦੂਜੀ ਦੇ ਦੌਰਾਨ ਉਹ ਭੂਆ ਦੀ ਭਤੀਜੀ ਹੈ। ਤੀਜੀ ਦੇ ਦੌਰਾਨ ਉਹ ਮਾਮੇ ਦੀ ਭਾਨਜੀ ਹੈ ਪਰ ਚੌਥੀ ਦੇ ਦੌਰਾਨ ਉਹ ਕਿਸੇ ਹੋਰ ਦੀ ਹੋ ਜਾਂਦੀ ਹੈ।

## ਗੌਣ

ਜੇ ਕੁੜੀ ਜਵਾਨ ਹੋਣ ਤੋਂ ਪਹਿਲਾਂ ਵਿਆਹੀ ਜਾਵੇ ਤਾਂ ਉਹ ਵਿਆਹ ਤੋਂ ਬਾਅਦ ਵੀ ਆਪਣੇ ਪੇਕੇ ਪਰਿਵਾਰ ਨਾਲ ਰਹਿੰਦੀ ਹੈ। ਜਵਾਨ ਹੋਣ ਤੇ ਦੁਲਹੇ ਨੂੰ ਉਸਨੂੰ ਆਪਣੇ ਘਰ ਲੈ ਜਾਣ ਲਈ ਸੱਦਾ ਦਿੱਤਾ ਜਾਂਦਾ ਹੈ। ਦੁਲਹਾ ਦੋਸਤਾਂ ਅਤੇ ਰਿਸ਼ਤੇਦਾਰਾਂ ਨਾਲ ਆਉਂਦਾ ਹੈ। ਉਨ੍ਹਾਂ ਦੀ ਬਹੁਤ ਆਓ ਭਗਤ ਕੀਤੀ ਜਾਂਦੀ ਹੈ।

ਪਰਿਵਾਰ ਅਤੇ ਮੁਹੱਲੇ ਦੀਆਂ ਔਰਤਾਂ ਕੁੜੀ ਦੇ ਘਰ ਇਕਠੀਆਂ ਹੋ ਕੇ ਉਨ੍ਹਾਂ ਦਾ ਗੀਤਾਂ ਨਾਲ ਸਵਾਗਤ ਕਰਦੀਆਂ ਹਨ। ਉਨ੍ਹਾਂ ਨੂੰ ਤੋਹਫੇ ਭੇਂਟ ਕੀਤੇ ਜਾਂਦੇ ਹਨ। ਦੋਸਤਾਂ ਅਤੇ ਰਿਸ਼ਤੇਦਾਰਾਂ ਵਿਚ ਮਿਠਾਈ ਵੰਡੀ ਜਾਂਦੀ ਹੈ। ਪਿੰਡਾਂ ਵਿਚ, ਜਿੱਥੇ ਅਜੇ ਵੀ ਬਾਲ ਵਿਆਹ ਆਮ ਹੈ, ਇਹ ਰਸਮ ਅੱਜ ਤੱਕ ਕੀਤੀ ਜਾਂਦੀ ਹੈ। ਸ਼ਹਿਰਾਂ ਵਿਚ ਇਹ ਰਸਮ ਤਕਰੀਬਨ ਲੋਪ ਹੋ ਗਈ ਹੈ।

**ਦਾਜ**

ਰਾਜਸਥਾਨ ਵਿਚ ਉਤਰੀ ਭਾਰਤ ਦੇ ਬਾਕੀ ਹਿੱਸਿਆਂ ਦੀ ਤਰ੍ਹਾਂ ਵਿਆਹ ਬਹੁਤ ਮਹਿੰਗੀ ਰਸਮ ਹੈ, ਖਾਸ ਕਰਕੇ ਦਾਜ ਦੇ ਕਾਰਨ। ਮਾਪਿਆਂ ਵਾਸਤੇ ਦਾਜ ਇਕ ਬਹੁਤ ਵੱਡਾ ਬੋਝ ਹੈ। ਕੁੜੀ ਦੀ ਸ਼ਾਦੀ ਵਾਸਤੇ ਉਨ੍ਹਾਂ ਨੂੰ ਦਾਜ ਦੇ ਰੂਪ ਵਿਚ ਬਹੁਤ ਕੁਝ ਦੇਣਾ ਪੈਂਦਾ ਹੈ।

ਜਿਵੇਂ ਮੱਧ-ਕਾਲ ਵਿਚ ਸੀ ਉਵੇਂ ਅੱਜ ਵੀ ਇਹ ਰਸਮ ਬਹੁਤ ਜ਼ਾਲਮ ਅਤੇ ਦਬਾ ਦੇਣ ਵਾਲੀ ਹੈ। ਕੁੜੀ ਦੇ ਮਾਪੇ ਤਾਂ ਲਗਭਗ ਤਬਾਹ ਹੀ ਹੋ ਜਾਂਦੇ ਹਨ। ਉਨ੍ਹਾਂ ਨੂੰ ਸ਼ਾਹ ਕੋਲੋਂ ਭਾਰੀ ਸੂਦ ਉਤੇ ਰਕਮ ਲੈਣੀ ਪੈਂਦੀ ਹੈ ਅਤੇ ਕਈ ਵਾਰੀ ਮੂਲ ਅਤੇ ਸੂਦ ਵਾਪਸ ਕਰਨ ਲਈ ਉਨ੍ਹਾਂ ਨੂੰ ਆਪਣੀ ਜਾਇਦਾਦ ਵੀ ਵੇਚਣੀ ਪੈਂਦੀ ਹੈ।

ਮੱਧ-ਕਾਲ ਵਿਚ ਦਾਜ ਦੀ ਰਸਮ ਕਰਕੇ ਬਹੁਤ ਸਾਰੇ ਲੋਕ ਜੰਮਦੀ ਕੁੜੀ ਨੂੰ ਹੀ ਮਾਰ ਦੇਂਦੇ ਸਨ। ਜੇਮਜ਼ ਟੋਡ ਦਾ ਕਥਨ ਹੈ, "ਭਾਵੇਂ ਕੋਈ ਵੀ ਧਰਮ ਇਸ ਜ਼ੁਲਮ ਦੀ ਆਗਿਆ ਨਹੀਂ ਦਿੰਦਾ ਪਰ ਰਾਜਪੂਤਾਂ ਵਿਚਲੇ ਵਿਆਹ ਦੇ ਢੰਗਾਂ ਨੇ ਕੁੜੀ ਮਾਰਨ ਦੀ ਰੁਚੀ ਨੂੰ ਬਹੁਤ ਵਧਾਇਆ। ਇਨ੍ਹਾਂ ਰਸਮਾਂ ਵਿਚੋਂ ਸਭ ਤੋਂ ਔਖੀ ਰਸਮ ਦਾਜ ਸੀ, ਜਿਹੜੀ ਆਮ ਤੌਰ ਤੇ ਮਾਪਿਆਂ ਲਈ ਪੂਰੀ ਕਰਨੀ ਬਹੁਤ ਔਖੀ ਹੁੰਦੀ ਸੀ। ਇਸੇ ਕਰਕੇ ਬਹੁਤ ਸਾਰੇ ਮਾਪੇ ਜੰਮਦੀ ਕੁੜੀ ਨੂੰ ਹੀ ਮਾਰ ਦੇਣਾ ਪਸੰਦ ਕਰਦੇ ਸੀ।"

ਜੈਪੁਰ ਦੇ ਮਹਾਨ ਰਾਜਾ ਜੈ ਸਿੰਘ ਨੇ ਹਰ ਰਾਜਪੂਤ ਰਾਜ ਦੇ ਅੱਗੇ ਇਕ ਸਲਾਹ ਰੱਖੀ ਜਿਹੜੀ ਉਹ ਅੱਗੇ ਆਪਣੇ ਛੋਟੇ ਸਰਦਾਰਾਂ ਦੇ ਸਮਾਗਮ ਦੇ ਅੱਗੇ ਰਖੇਗਾ। ਇਸ ਸਲਾਹ ਵਿਚ ਉਸ ਨੇ ਦਹੇਜ ਅਤੇ ਹੋਰ ਵਿਆਹ ਬਾਰੇ ਖਰਚਾਂ ਨੂੰ ਨਿਯਮਬੱਧ ਕਰਨਾ ਚਾਹਿਆ। ਇਸ ਮੁਤਾਬਿਕ ਕੁੜੀ ਦੀ ਸ਼ਾਦੀ ਉਤੇ ਰਾਜ ਦੀ ਇਕ ਸਾਲ ਦੀ ਆਮਦਨ ਤੋਂ ਵਧ ਖਰਚ ਨਹੀਂ ਕੀਤਾ ਜਾ ਸਕਦਾ। ਇਸ ਯੋਜਨਾ ਨੂੰ ਸੰਲਬਰਾ (ਮੇਵਾੜ) ਦੇ ਰਾਜਾ ਚੋਂਦਾਵਤ ਦੀ ਹਉਮੇ ਨੇ ਸਿਰੇ ਨਾ ਚੜ੍ਹਨ ਦਿਤਾ। ਉਸ ਨੇ ਆਪਣੀ ਲੜਕੀ ਦੀ ਸ਼ਾਦੀ ਉਤੇ ਆਪਣੇ ਸਾਰੇ ਰਾਜ ਨਾਲੋਂ ਵੀ ਵੱਧ ਖਰਚ ਕੀਤਾ। ਮੇਵਾੜ ਦਾ ਮਹਾਰਾਣਾ ਇੰਨਾਂ ਖਰਚ ਕਰਨ ਦੇ ਸਮਰੱਥ ਨਹੀਂ ਸੀ, ਪਰ ਉਹ ਤਾਂ ਢਾਡੀਆਂ ਅਤੇ ਮਿਰਾਸੀਆਂ ਦੁਆਰਾ ਆਪਣੇ ਨਾਂ ਨੂੰ ਅਮਰ ਕਰਨ ਦੇ ਚੱਕਰ ਵਿਚ ਸੀ। ਉਸ ਨੇ ਆਪਣੀ ਲੜਕੀ ਦੀ ਪ੍ਰਿਥਵੀ ਰਾਜ ਨਾਲ ਹੋਈ ਸ਼ਾਦੀ ਸਮੇਂ ਰਾਜ ਦੇ ਸਾਰੇ ਖਜ਼ਾਨੇ ਖਤਮ ਕਰ ਦਿਤੇ।

**ਤਲਾਕ ਅਤੇ ਮੁੜ-ਵਿਆਹ**

ਤਲਾਕ ਦੇ ਮਾਮਲੇ ਵਿਚ ਰਾਜਸਥਾਨ ਸਭ ਤੋਂ ਅਗਰਗਾਮੀ ਇਲਾਕਾ ਹੋਣ

ਦਾ ਦਾਅਵਾ ਕਰ ਸਕਦਾ ਹੈ। ਜਦੋਂ ਕਿ ਹੋਰ ਰਾਜਾਂ ਵਿਚ ਤਲਾਕ ਸ਼ਾਦੀ ਬਾਰੇ ਕਾਨੂੰਨ ਬਣਨ ਤੋਂ ਬਾਅਦ ਹੀ ਸਵੀਕਾਰ ਹੋਇਆ ਹੈ ਅਤੇ ਕਈ ਥਾਵਾਂ ਤੇ ਅੱਜ ਦੀ ਸ਼ਾਦੀ ਕਿਸੇ ਵੀ ਹਾਲਤ ਵਿਚ ਇਕ ਨਾ ਟੁੱਟਣ ਵਾਲਾ ਬੰਧਨ ਮੰਨਿਆ ਗਿਆ ਹੈ। ਹੁਣ ਭਾਵੇਂ ਕਾਨੂੰਨ ਆਗਿਆ ਦਿੰਦਾ ਹੈ, ਫਿਰ ਵੀ ਤਲਾਕ ਬਾਰੇ ਰਾਜਸਥਾਨ ਦੀ ਆਪਣੀ ਹੀ ਇਕ ਪਰੰਪਰਾ ਹੈ ਤੇ ਇਹ ਮੱਧ-ਕਾਲ ਤੋਂ ਚਲੀ ਆਉਂਦੀ ਹੈ।

ਇਸ ਰਾਜ ਵਿਚ ਨਾ ਨਿਭਣ ਤੇ, ਇਕ ਦੂਜੇ ਤੋਂ ਨਫ਼ਰਤ ਹੋਣ ਤੇ, ਮਾਨਸਿਕ ਅਤੇ ਸਰੀਰਕ ਅਸਮਾਨਤਾ ਕਰਕੇ, ਬੇਵਫ਼ਾਈ ਕਰਕੇ, ਕਿਸੇ ਜੁਰਮ ਵਿਚ ਸਜ਼ਾ ਹੋਣ ਤੇ ਸ਼ਰਾਬ ਪੀਣ ਦੀ ਆਦਤ ਕਰਕੇ, ਨਾਮਰਦਗੀ ਕਰਕੇ, ਜਾਂ ਪਾਗਲਪਨ ਕਰਕੇ, ਇਕ ਦੂਸਰੇ ਤੋਂ ਤਲਾਕ ਲੈਣ ਦੀ ਆਗਿਆ ਸੀ। ਛੋਟੀਆਂ ਜਾਤਾਂ ਅਥਵਾ ਰਾਜਪੂਤਾਂ ਵਿਚ ਵੀ ਤਲਾਕ ਆਮ ਸੀ। ਹਾਂ, ਬ੍ਰਾਹਮਣਾ ਅਤੇ ਵੈਸ਼ ਜਾਤੀਆਂ ਵਿਚ ਇਸ ਦੀ ਆਗਿਆ ਨਹੀਂ ਸੀ।

ਉਦਾਹਰਣ ਵਜੋਂ ਕੋਟਾ ਦੇ ਅਠਾਰਵੀਂ ਸਦੀ ਦੇ ਹਵਾਲਿਆਂ ਤੋਂ ਪਤਾ ਲਗਦਾ ਹੈ ਕਿ ਉਥੇ ਤਲਾਕ ਆਮ ਸੀ। ਕਾਨੂੰਨੀ ਤਲਾਕ ਦੀ ਆਗਿਆ ਸੀ। ਪਤਨੀ ਜੋ ਕੁਝ ਦਾਜ ਨਾਲ ਲਿਆਉਂਦੀ, ਉਹ ਸੂਦ ਸਹਿਤ ਵਾਪਸ ਕੀਤਾ ਜਾਂਦਾ ਸੀ ਅਤੇ ਉਸ ਦਾ ਸੂਦ ਰਾਜ ਨੂੰ ਦਿਤਾ ਜਾਂਦਾ ਸੀ।

## ਨਾਤਾ (ਮੁੜ ਵਿਆਹ)

ਤਲਾਕ ਤੋਂ ਬਾਅਦ ਦੁਬਾਰਾ ਸ਼ਾਦੀ ਦੀ ਆਗਿਆ ਸੀ। ਕੁਝ ਜਾਤਾਂ ਵਿਚ ਨਾਤਾ ਦਾ ਰਿਵਾਜ ਵਰਤਮਾਨ ਸੀ। ਖਾਸ ਕਰਕੇ ਰਾਜਪੂਤਾਂ, ਜੱਟਾਂ, ਗੁਜਰਾਂ, ਮੀਣਿਆਂ ਅਤੇ ਭੀਲਾਂ ਵਿਚ। ਇਸ ਰਿਵਾਜ ਅਨੁਸਾਰ ਪਤਨੀ ਆਪਣੇ ਪਤੀ ਨੂੰ ਤਲਾਕ ਦੇ ਕੇ ਆਪਣੀ ਪਸੰਦ ਦੇ ਕਿਸੇ ਹੋਰ ਬੰਦੇ ਨਾਲ, ਵਿਆਹ ਦੀਆਂ ਰਸਮਾਂ ਕੀਤੇ ਬਗੈਰ, ਰਹਿਣ ਦੀ ਹੱਕਦਾਰ ਸੀ। ਪਿੰਡਾਂ ਵਿਚ ਇਹ ਰਿਵਾਜ ਆਮ ਹੈ। ਇਸ ਉਤੇ ਕੋਈ ਖਰਚ ਨਹੀਂ ਆਉਂਦਾ ਸੀ। ਇਹ ਸ਼ਾਦੀ ਬਗੈਰ ਢੋਲ ਢਮਾਕੇ ਤੇ ਆਪਣੀ ਪਸੰਦ ਨਾਲ ਕੀਤੀ ਜਾਂਦੀ ਹੈ। ਇਸੇ ਤਰ੍ਹਾਂ ਇਕ ਵਿਧਵਾ ਵੀ ਰਸਮੀ ਸ਼ਾਦੀ ਤੋਂ ਬਗੈਰ ਇਕ ਪਤਨੀ ਦੀ ਤਰ੍ਹਾਂ ਇਕ ਹੋਰ ਆਦਮੀ ਨਾਲ ਰਹਿ ਸਕਦੀ ਹੈ। ਰਾਜਸਥਾਨ ਵਿਚ ਇਸ ਰਸਮ ਨੂੰ ਨਾਤਾ ਕਿਹਾ ਜਾਂਦਾ ਹੈ।

## ਮੌਤ (ਸੰਸਕਾਰ ਦੀ ਰਸਮ)

ਰਾਜਸਥਾਨ ਵਿਚ ਇਹ ਰਸਮ ਮੁਲਕ ਦੇ ਬਾਕੀ ਰਾਜਾਂ ਵਿਚਲੀ ਰਸਮ ਦੀ ਤਰ੍ਹਾਂ ਹੀ ਹੈ। ਇਸ ਨਾਲ ਸੰਬੰਧਿਤ ਤਿੰਨ ਰਸਮਾਂ ; ਅੰਤਯੇਸ਼ਠੀ, ਤੀਆ ਅਤੇ ਮੌਜਰ, ਹਨ।

## ਦਾਹ ਸੰਸਕਾਰ (ਅੰਤਯੇਸ਼ਠੀ)

ਜਦੋਂ ਕਿਸੇ ਦੀ ਮੌਤ ਹੋ ਜਾਵੇ ਤਾਂ ਉਸ ਨੂੰ ਸ਼ਮਸ਼ਾਨ ਘਾਟ ਤੱਕ ਇਕ ਜਲੂਸ ਦੀ ਸ਼ਕਲ ਵਿਚ ਲੈ ਜਾਇਆ ਜਾਂਦਾ ਹੈ। ਜੇ ਮਰਨ ਵਾਲਾ ਬਜ਼ੁਰਗ ਹੋਵੇ ਤਾਂ ਉਸ ਅੱਗੇ ਵਾਜਿਆਂ ਵਾਲੇ ਚਲਦੇ ਹਨ। ਸਭ ਤੋਂ ਵੱਡਾ ਪੁੱਤਰ ਜਾਂ ਕੋਈ ਨੇੜੇ ਦਾ

ਰਿਸ਼ਤੇਦਾਰ ਦਾਹ ਦਿੰਦਾ ਹੈ। ਆਏ ਹੋਏ ਲੋਕ ਅੱਗ ਵਿਚ ਲੱਕੜ ਸੁਟਦੇ ਹਨ। ਇਹ ਸੋਗ ਵਿਚ ਸ਼ਾਮਲ ਹੋਣ ਦਾ ਪ੍ਰਤੀਕ ਹੈ।

ਜਦੋਂ ਕੋਈ ਅਮੀਰ ਆਦਮੀ ਮਰੇ ਤਾਂ ਸ਼ਮਸ਼ਾਨ ਘਾਟ ਲੈ ਜਾਣ ਤੱਕ ਰਾਹ ਵਿਚ ਰੁਪਏ ਪੈਸੇ ਉਪਰੋਂ ਸੁੱਟੇ ਜਾਂਦੇ ਹਨ। ਮੰਗਤੇ ਅਤੇ ਗ਼ਰੀਬ ਇਹ ਲੁਟਦੇ ਹਨ। ਇਸ ਨੂੰ ਬਖੇਰ ਕਿਹਾ ਜਾਂਦਾ ਹੈ। ਇਹ ਮੁੱਖ ਰੂਪ ਵਿਚ ਰਾਜਸਥਾਨੀ ਰਸਮ ਹੈ।

ਦੁਖੀ ਪਰਿਵਾਰ 12 ਦਿਨ ਦਾ ਸੋਗ ਮਨਾਉਂਦੇ ਹਨ। ਮਰੇ ਦੇ ਘਰ ਸਿਆਪਾ ਕਰਨ ਵਾਲੀਆਂ ਔਰਤਾਂ ਰੋਜ਼ ਇਕੱਠੀਆਂ ਹੋ ਜਾਂਦੀਆਂ ਹਨ। ਰਾਜਸਥਾਨ ਵਿਚ ਸਿਆਪਾ ਕਰਨ ਵਾਲੀਆਂ ਦਾ ਵੀ ਇਕ ਕਿੱਤਾ ਹੈ। ਜਿਥੇ ਕਿਤੇ ਵੀ ਕੋਈ ਮੌਤ ਹੋਵੇ ਇਨ੍ਹਾਂ ਨੂੰ ਬੁਲਾ ਲਿਆ ਜਾਂਦਾ ਹੈ।

**ਤੀਆ**

ਮੌਤ ਤੋਂ ਤੀਸਰੇ ਦਿਨ ਰਿਸ਼ਤੇਦਾਰ ਸ਼ਮਸ਼ਾਨ ਘਾਟ ਜਾਂਦੇ ਹਨ ਅਤੇ ਮਰੇ ਹੋਏ ਦੇ ਫੁੱਲ ਚੁਣਦੇ ਹਨ। ਫਿਰ ਇਨ੍ਹਾਂ ਨੂੰ ਪੁਸ਼ਕਰ ਝੀਲ ਜਾਂ ਗੰਗਾ ਵਿਚ ਪਰਵਾਹ ਕੀਤਾ ਜਾਂਦਾ ਹੈ। ਇਸ ਮੌਕੇ ਤੇ ਦੋਸਤ ਅਤੇ ਰਿਸ਼ਤੇਦਾਰ ਮਰੇ ਹੋਏ ਬੰਦੇ ਦੇ ਘਰ ਇਕੱਠੇ ਹੋ ਕੇ ਹਵਨ ਕਰਦੇ ਹਨ ਅਤੇ ਪਰਿਵਾਰ ਦਾ ਪੁਰੋਹਿਤ ਵੇਦਿਕ ਮੰਤਰਾਂ ਦਾ ਉਚਾਰਣ ਕਰਦਾ ਹੈ।

**ਮੋਚਰ (ਰੋਟੀ)**

ਬਾਰ੍ਹਵੇਂ ਦਿਨ ਮਰੇ ਹੋਏ ਦੀ ਇਜ਼ਤ ਵਿਚ ਸ਼ਾਨਦਾਰ ਦਾਅਵਤ ਦਿਤੀ ਜਾਂਦੀ ਹੈ। ਸੈਂਕੜੇ ਲੋਕਾਂ ਨੂੰ ਬੁਲਾਇਆ ਜਾਂਦਾ ਹੈ ਅਤੇ ਬਹੁਤ ਧਨ ਖਰਚ ਕੀਤਾ ਜਾਂਦਾ ਹੈ। ਕਈ ਵਾਰੀ ਤੇ ਗਰੀਬਾਂ ਨੂੰ ਇਤਨਾ ਕਰਜ਼ਾ ਲੈਣਾ ਪੈਂਦਾ ਹੈ ਕਿ ਉਹ ਸਾਰੀ ਉਮਰ ਲਾਹ ਨਹੀਂ ਸਕਦੇ, ਜਦੋਂ ਤੱਕ ਉਹ ਆਪਣੀ ਜ਼ਮੀਨ ਦਾ ਟੁਕੜਾ ਜਾਂ ਘਰ ਨਾ ਵੇਚਣ।

ਅੱਜ ਕਿਉਂਕਿ ਰਾਜਸਥਾਨ ਵਿਚ ਵੀ ਜਾਗ੍ਰਿਤੀ ਆ ਗਈ ਹੈ। ਅੱਜ ਦੇ ਨੌਜਵਾਨ ਇਸ ਦਾਅਵਤ ਨੂੰ ਫ਼ਜ਼ੂਲ ਸਮਝ ਕੇ ਇਹ ਨਹੀਂ ਦਿੰਦੇ। ਇਸ ਡਰੋਂ ਕੁਝ ਬਜ਼ੁਰਗ ਔਰਤਾਂ ਅਤੇ ਬੰਦੇ ਆਪਣੇ ਜਿਉਂਦਿਆਂ ਹੀ ਇਹ ਦਾਅਵਤ ਦੇ ਦਿੰਦੇ ਹਨ। ਉਨ੍ਹਾਂ ਨੂੰ ਇਹ ਡਰ ਹੈ ਕਿ ਉਨ੍ਹਾਂ ਦੇ ਮਰਨ ਤੋਂ ਬਾਅਦ ਉਨ੍ਹਾਂ ਦੇ ਪੁੱਤਰ ਅਤੇ ਰਿਸ਼ਤੇਦਾਰ ਸ਼ਾਇਦ ਇਹ ਦਾਅਵਤ ਨਾ ਦੇਣ।

ਰਾਜ ਸਰਕਾਰ ਨੇ ਇਸ ਸੋਗੀ ਦਾਅਵਤ ਨੂੰ ਕਾਨੂੰਨੀ ਬੰਦ ਕਰ ਦਿਤਾ ਹੈ, ਕਿਉਂਕਿ ਦਾਜ ਦੀ ਤਰ੍ਹਾਂ ਇਸ ਨੂੰ ਵੀ ਗਰੀਬਾਂ ਲਈ ਸਰਾਪ ਸਮਝਿਆ ਗਿਆ ਹੈ।

ਮੱਧ-ਕਾਲ ਵਿਚ ਵੀ ਅਜਿਹੀਆਂ ਦਾਅਵਤਾਂ ਬਹੁਤ ਚਲਦੀਆਂ ਸਨ। 1558 ਈ. ਵਿਚ ਕੋਟਾ ਦੇ ਮਹਾਰਾਜਾ ਅਜੀਤ ਸਿੰਘ ਦੇ ਮਾਣ ਵਿਚ ਜਦੋਂ ਇਹ ਦਾਅਵਤ ਦਿਤੀ ਗਈ ਤਾਂ ਉਸ ਤੇ 62944 ਰੁਪਏ ਖਰਚ ਆਏ। ਜਦੋਂ 1922 ਵਿਚ ਜੈਪੁਰ ਦੇ ਮਹਾਰਾਜਾ ਮਾਧੋ ਸਿੰਘ ਮਰੇ ਤਾਂ ਜੈਪੁਰ ਦੇ ਸਾਰੇ ਸ਼ਹਿਰ ਨੂੰ ਇਹ ਦਾਅਵਤ

ਦਿਤੀ ਗਈ। ਘੱਟ ਤੋਂ ਘੱਟ 50000 ਬੰਦੇ ਬੁਲਾਏ ਗਏ। ਜੈਪੁਰ ਤੋਂ ਲੰਘਣ ਵਾਲੀਆਂ ਸਾਰੀਆਂ ਗੱਡੀਆਂ ਨੂੰ ਰੋਕਿਆ ਗਿਆ ਅਤੇ ਪਲੇਟਫਾਰਮ ਤੇ ਮੁਸਾਫ਼ਰਾਂ ਨੂੰ ਰੋਟੀ ਖੁਆਈ ਗਈ। ਜੈਪੁਰ ਦੇ ਲੋਕ ਉਨ੍ਹਾਂ ਪੁਰਾਣੇ ਦਿਨਾਂ ਨੂੰ ਅਤੇ ਅਜਿਹੀਆਂ ਸ਼ਾਹੀ ਦਾਅਵਤਾਂ ਨੂੰ ਬੜੀ ਰੀਝ ਨਾਲ ਯਾਦ ਕਰਦੇ ਹਨ।

# ਤਿਉਹਾਰ ਅਤੇ ਮੇਲੇ

ਰਾਜਸਥਾਨੀ ਲੋਕ ਆਪਣੇ ਇਤਿਹਾਸ, ਪਰੰਪਰਾਵਾਂ, ਧਰਮਾਂ ਅਤੇ ਸਨਾਤਨੀ ਵਿਚਾਰਾਂ ਕਰਕੇ ਬਹੁਤ ਸਵੈ ਅਭਿਮਾਨੀ ਹਨ। ਇੰਜ ਰਾਜਸਥਾਨ ਵਿਚ ਪੂਰਾ ਸਾਲ ਮੇਲਿਆਂ ਅਤੇ ਤਿਉਹਾਰਾ ਦਾ ਚਕਰ ਚਲਦਾ ਰਹਿੰਦਾ ਹੈ। ਇਕ ਆਮ ਅਖਾਣ ਹੈ: 'ਸਾਤ ਬਾਰ, ਨਵ ਤਿਉਹਾਰ' ਜਿਸ ਦਾ ਭਾਵ ਹੈ ਸਤਾਂ ਦਿਨਾਂ ਵਿਚ ਨੌਂ ਤਿਉਹਾਰ।

ਰਾਜਸਥਾਨ ਦੇ ਤਿਉਹਾਰ ਅਤੇ ਮੇਲੇ ਬਾਕੀ ਹਿੰਦੁਸਤਾਨ ਵਿਚੋਂ ਸਭ ਤੋਂ ਜ਼ਿਆਦਾ ਸ਼ਾਨਦਾਰ ਅਤੇ ਰੰਗੀਨ ਹੁੰਦੇ ਹਨ। ਇਨ੍ਹਾਂ ਤੋਂ ਇਥੇ ਦੇ ਲੋਕਾਂ ਦੀ ਜ਼ਿੰਦਗੀ ਵਿਚਲੀ ਭਰਪੂਰਤਾ ਅਤੇ ਵਿਭਿੰਨਤਾ ਪ੍ਰਗਟ ਹੁੰਦੀ ਹੈ। ਸਾਰੇ ਮੇਲਿਆਂ ਅਤੇ ਤਿਉਹਾਰਾਂ ਦਾ ਜਨਮ ਧਰਮ ਵਿਚੋਂ ਹੋਇਆ ਹੈ। ਪਰ ਹੁਣ ਅਜੇਹੇ ਮੌਕੇ ਹੋਰ ਕਈ ਕਾਰਨਾਂ ਜਿਵੇਂ ਸਮਾਜਕ, ਆਰਥਿਕ, ਕਰਕੇ ਜਾਣੇ ਜਾਂਦੇ ਹਨ। ਭਾਰਤੀ ਪਸ਼ੂਆਂ ਵਿਚੋਂ, ਕੁਝ ਸਭ ਤੋਂ, ਵਧੀਆ ਕਿਸਮ ਦੇ ਪਸ਼ੂ ਰਾਜਸਥਾਨ ਵਿਚ ਹਨ ਅਤੇ ਇਥੋਂ ਦੇ ਪਸ਼ੂ-ਮੇਲੇ ਬਹੁਤ ਮਸ਼ਹੂਰ ਹਨ। ਇਨ੍ਹਾਂ ਤੋਂ ਮਨੁੱਖ ਅਤੇ ਪਸ਼ੂਆਂ ਦੀ ਪਰਸਪਰ ਨਿਰਭਰਤਾ ਅਤੇ ਨਿਕਟਤਾ ਪ੍ਰਗਟ ਹੁੰਦੀ ਹੈ।

ਇਸ ਵਿਚ ਕੋਈ ਅਤਕਥਨੀ ਨਹੀਂ ਹੋਵੇਗੀ ਜੇ ਇਹ ਕਿਹਾ ਜਾਵੇ ਕਿ ਰਾਜਸਥਾਨ ਵਿਚ ਪਸ਼ੂਆਂ ਤੋਂ ਆਮਦਨ ਜ਼ਮੀਨ ਦੀ ਆਮਦਨ ਨਾਲੋਂ ਜੇ ਵੱਧ ਨਹੀਂ ਤਾਂ ਉਸ ਦੇ ਬਰਾਬਰ ਜ਼ਰੂਰ ਹੋਵੇਗੀ। ਰਾਜਸਥਾਨੀਆਂ ਦੇ ਪਸ਼ੂਆਂ ਲਈ ਪਿਆਰ ਅਤੇ ਸਤਿਕਾਰ ਦੀ ਭਾਵਨਾ ਉਥੋਂ ਦੇ ਅਖਾਣਾਂ, ਕਹਾਣੀਆਂ ਅਤੇ ਗੀਤਾਂ ਵਿਚੋਂ ਭਲੀਭਾਂਤ ਪ੍ਰਗਟ ਹੁੰਦੇ ਹਨ। ਦੁੱਧ ਦੇਣ ਵਾਲੀ ਗਾਂ ਮਾਂ ਵੀ ਹੈ ਅਤੇ ਖੁਸ਼ੀ ਅਤੇ ਖੁਸ਼ਹਾਲੀ ਦੀ ਦਾਤਾ ਵੀ ਹੈ। ਬਲਦ ਨੂੰ ਸੂਰਜ ਦੀ ਤਰ੍ਹਾਂ ਕਰਤਾ ਮੰਨਿਆ ਗਿਆ ਹੈ, ਜਿਹੜਾ ਗਾਵਾਂ ਦੀ ਵੰਸ ਨੂੰ ਉਪਜਾਊ ਅਤੇ ਕਾਇਮ ਰਖਦਾ ਹੈ। ਹਲ ਵਾਹੁਣ ਵਾਲਾ ਆਪਣੇ ਬਲਦਾਂ ਨੂੰ ਖੁਰਾਕ ਦੇਂਦਾ ਹੈ ਅਤੇ ਭੂਰੀ ਮੱਝ ਨੂੰ ਜਾਂ ਗਾਂ ਨੂੰ ਮਾਂ ਕਹਿੰਦਾ ਹੈ। ਬੱਕਰੀ ਨੂੰ ਭੈਣ ਕਿਹਾ ਜਾਂਦਾ ਹੈ। ਉਹ ਕੁਝ ਵੀ ਖਾ ਕੇ ਅਕਾਲ ਦੇ ਦੌਰਾਨ ਵੀ ਦੁੱਧ ਦੇਣ ਦਾ ਸਸਤੇ ਤੋਂ ਸਸਤਾ ਤਰੀਕਾ ਹੈ। ਘੋੜੇ ਨੂੰ ਜੰਗ ਜੇਤੂ ਅਤੇ ਬਾਪ ਦੀ ਤਰ੍ਹਾਂ ਸਤਿਕਾਰਿਆ ਜਾਂਦਾ ਹੈ। ਊਠ ਅਤੇ ਡਾਚੀ ਨੂੰ ਭੁਖ ਅਤੇ ਤੇਹ ਨੂੰ ਸਹਿਨ ਕਰਨ ਵਾਲੇ ਸਮਝਿਆ ਜਾਂਦਾ ਹੈ।

ਪਸ਼ੂਆਂ ਵਾਸਤੇ ਇਹ ਸਤਿਕਾਰ ਅਤੇ ਇਨ੍ਹਾਂ ਦੇ ਆਰਥਿਕ ਪੱਖੋਂ ਮਹੱਤਵ ਨੇ

ਪੁਸ਼ਕਰ ਦੇ ਕਾਰਤਕ ਮੇਲੇ ਅਤੇ ਪ੍ਰਬਤਸਰ ਅਤੇ ਨਗੋਰ ਦੇ ਤੇਜਾ ਜੀ ਮੇਲੇ, ਨੇ ਇਨ੍ਹਾਂ ਨੂੰ ਮੁੱਖ ਰੂਪ ਵਿਚ ਧਾਰਮਕ ਅਤੇ ਰਾਜ ਦੇ ਸਭ ਤੋਂ ਵੱਡੇ ਮੇਲੇ ਬਣਾ ਦਿਤਾ ਹੈ। ਪ੍ਰਸ਼ਾਸਨ ਵਲੋਂ ਇਨ੍ਹਾਂ ਮੇਲਿਆਂ ਉਤੇ ਖ਼ੁਰਾਕ, ਪੱਠਿਆਂ, ਪਾਣੀ ਅਤੇ ਦਵਾਈਆਂ ਦਾ ਵਿਸਤ੍ਰਿਤ ਪ੍ਰਬੰਧ ਕੀਤਾ ਜਾਂਦਾ ਹੈ।

ਕੁਦਰਤੀ ਹੀ ਆਦਮੀ ਤਿਉਹਾਰਾਂ ਦੇ ਇਕੱਠੇ ਹੋ ਕੇ ਆਉਣ ਦਾ ਸ਼ੌਕੀਨ ਹੈ। ਇੰਜ ਤਿਉਹਾਰਾਂ ਵਿਚੋਂ ਮੇਲੇ ਨਿਕਲਦੇ ਹਨ। ਕੁਝ ਮੇਲੇ ਅਤੇ ਤਿਉਹਾਰ ਮੁੱਢਲੇ ਰੂਪ ਵਿਚ ਮਿਥਿਹਾਸਕ ਹਨ ਅਤੇ ਦੇਵੀਆਂ ਅਤੇ ਦੇਵਤਿਆਂ ਨਾਲ ਸੰਬੰਧਿਤ ਘਟਨਾਵਾਂ ਨਾਲ ਜੁੜੇ ਹੋਏ ਹਨ। ਕੁਝ ਮੇਲੇ ਅਜਿਹੇ ਵੀ ਹਨ ਜਿਹੜੇ ਦੈਵੀ ਤਾਕਤਾਂ ਦੇ ਮਾਲਕ ਸਤਿਕਾਰੇ ਬੰਦਿਆਂ ਅਤੇ ਇਲਾਕੇ ਦੇ ਨਾਇਕਾਂ ਦੀ ਯਾਦ ਵਿਚ ਲੋਕਾਂ ਦੁਆਰਾ ਮਨਾਏ ਜਾਂਦੇ ਹਨ।

## ਧਾਰਮਿਕ ਮੇਲੇ

**ਪੁਸ਼ਕਰ ਮੇਲਾ** : ਮੇਲੇ ਰਾਜਸਥਾਨ ਦੇ ਤਕਰੀਬਨ ਸਾਰਿਆਂ ਹਿੱਸਿਆਂ ਵਿਚ ਦੇਵੀ ਦੇਵਤਿਆਂ ਨਾਲ ਜੁੜੇ ਹੋਏ ਹਨ ਅਰਥਾਤ ਕਈ ਧਾਰਮਿਕ ਰਸਮਾਂ ਨਾਲ ਜੁੜੇ ਹੋਏ ਮੇਲੇ ਬਹੁਤ ਲਗਦੇ ਹਨ। ਅਜਿਹੇ ਮੇਲਿਆਂ ਵਿਚੋਂ ਪੁਸ਼ਕਰ ਉਤੇ ਲਗਿਆ ਕੱਤਕ ਦਾ ਮੇਲਾ ਸਭ ਤੋਂ ਵੱਡਾ ਮੇਲਾ ਮੰਨਿਆਂ ਜਾਂਦਾ ਹੈ। ਇਸ ਝੀਲ ਵਿਚ ਇਸ਼ਨਾਨ ਕਰਨਾ ਹਿੰਦੂਆਂ ਲਈ ਸਭ ਤੋਂ ਪਵਿੱਤਰ ਗੱਲ ਹੈ। ਇਸ ਨੂੰ ਲੱਖੀ ਮੇਲਾ ਆਖਿਆ ਜਾਂਦਾ ਹੈ, ਕਿਉਂਕਿ ਇਹਦੇ ਵਿਚ ਇਕ ਲੱਖ ਨਾਲੋਂ ਜ਼ਿਆਦਾ ਲੋਕ ਸ਼ਾਮਲ ਹੁੰਦੇ ਹਨ।

ਪੁਸ਼ਕਰ ਅਜਮੇਰ ਤੋਂ 11 ਕਿਲੋਮੀਟਰ ਪੱਛਮ ਵੱਲ ਇਕ ਦਿਲਕਸ਼ ਵਾਦੀ ਵਿਚ ਸਥਿਤ ਹੈ। ਇਥੇ ਬਹੁਤ ਗਿਣਤੀ ਵਿਚ ਮੰਦਰ ਹਨ। ਬ੍ਰਹਮਾ ਨਾਲ ਸੰਬੰਧਿਤ ਭਾਰਤ ਵਿਚਲੇ ਦੋ ਮੰਦਰਾਂ ਵਿਚੋਂ ਇਕ ਇਥੇ ਹੈ। ਇਥੇ ਕੱਤਕ ਵਿਚ ਦੋ ਮਹੀਨੇ ਮੇਲਾ ਲਗਦਾ ਹੈ। ਕੱਤਕ ਧਾਰਮਿਕ ਪੱਖੋਂ ਬਹੁਤ ਮਹੱਤਵਪੂਰਨ ਮਹੀਨਾ ਹੈ। ਹਿੰਦੂ ਧਾਰਮਿਕ ਗ੍ਰੰਥਾਂ ਵਿਚ ਵਰਣਿਤ ਪੰਜ ਪਵਿੱਤਰ ਤੀਰਥਾਂ ਵਿਚੋਂ ਪੁਸ਼ਕਰ ਇਕ ਮੰਨਿਆਂ ਜਾਂਦਾ ਹੈ।

ਮਿਥਿਹਾਸ ਅਨੁਸਾਰ ਮੌਜੂਦਾ ਪੁਸ਼ਕਰ ਦਾ ਇਲਾਕਾ ਕਿਸੇ ਵੇਲੇ ਵਿਜਰ ਨਾਭ ਰਾਖਸ਼ਸ਼ ਨੇ ਬਹੁਤ ਡਰਾਇਆ ਹੋਇਆ ਸੀ। ਵਿਜਰ ਨਾਭ ਨੇ ਬ੍ਰਹਮਾ ਦੇ ਬੱਚਿਆਂ ਦਾ ਕਤਲ ਕੀਤਾ। ਇਹ ਸੁਣਣ ਤੇ ਦੇਵਤਾ ਅਵਤ੍ਰਿਤ ਹੋਏ ਅਤੇ ਉਨ੍ਹਾਂ ਨੇ ਕਮਲ ਫੁੱਲ ਨਾਲ ਇਸ ਰਾਖਸ਼ਸ਼ ਨੂੰ ਮਾਰਿਆ। ਇਸ ਕਮਲ ਦੀਆਂ ਪੱਤੀਆਂ ਤਿੰਨਾਂ ਥਾਵਾਂ ਤੇ ਖਿਲਰ ਗਈਆਂ। ਇਨ੍ਹਾਂ ਤਿੰਨ ਥਾਵਾਂ ਤੇ ਤਿੰਨ ਝੀਲਾਂ ਬਣ ਗਈਆਂ। ਇਨ੍ਹਾਂ ਵਿਚੋਂ ਪੁਸ਼ਕਰ ਇਕ ਹੈ। ਜਲਦੀ ਹੀ ਬਾਅਦ ਵਿਚ ਬ੍ਰਹਮਾ ਨੇ ਇਕ ਯੱਗ ਕਰਨ ਦੀ ਸੋਚੀ। ਉਸ ਨੇ ਸਾਰੇ ਰਿਸ਼ੀਆਂ ਅਤੇ ਦੇਵਤਿਆਂ ਨੂੰ ਸੱਦਾ ਭੇਜਿਆ। ਇਹ ਯੱਗ ਕੱਤਕ ਦੇ ਮਹੀਨੇ ਵਿਚ ਕੀਤਾ ਗਿਆ।

ਹਜ਼ਾਰਾਂ ਯਾਤਰੂ ਆਪਣੇ ਪਾਪਾਂ ਨੂੰ ਧੋਣ ਲਈ, ਇਸ ਪੰਜਾਹ ਘਾਟਾਂ ਵਾਲੀ ਝੀਲ ਵਿਚ ਆ ਕੇ ਇਸ਼ਨਾਨ ਕਰਦੇ ਹਨ। ਇਹ ਮੰਨਿਆਂ ਜਾਂਦਾ ਹੈ ਕਿ ਇਸ

ਇਸ਼ਨਾਨ ਨਾਲ ਮੌਤ ਤੋਂ ਬਾਅਦ ਸਵਰਗ ਦੇ ਦਰਵਾਜ਼ੇ ਖੁਲ੍ਹ ਜਾਂਦੇ ਹਨ। ਵਰ੍ਹਾ ਘਾਟ ਉਤੇ ਇਸ਼ਨਾਨ ਕਰਨਾ ਸਭ ਤੋਂ ਮਹੱਤਵਪੂਰਨ ਮੰਨਿਆਂ ਜਾਂਦਾ ਹੈ। ਦਸਿਆ ਗਿਆ ਹੈ ਕਿ ਵਰ੍ਹਾ ਦੇ ਰੂਪ ਵਿਚ ਭਗਵਾਨ ਵਿਸ਼ਨੂੰ ਨੇ ਇਸ ਥਾਂ ਉੱਤੇ ਦਰਸ਼ਨ ਦਿਤੇ ਸਨ।

ਕੱਤਕ ਦੇ ਇਸੇ ਮੇਲੇ ਦੇ ਦੌਰਾਨ ਇਥੇ ਇਕ ਪਸ਼ੂਆਂ ਦਾ ਮੇਲਾ ਵੀ ਲਗਦਾ ਹੈ। ਬਹੁਤ ਗਿਣਤੀ ਵਿਚ ਰਾਗੀ ਅਤੇ ਢਾਡੀ ਇਥੇ ਆਉਂਦੇ ਹਨ ਅਤੇ ਪਰੰਪਰਾਗਤ ਬਹਾਦਰੀ ਅਤੇ ਦਰਿਆ ਦਿਲੀ ਨਾਲ ਸੰਬੰਧਿਤ ਵਾਰਾਂ ਗਾਉਂਦੇ ਹਨ।

ਰੰਗ-ਬਿਰੰਗੇ ਕਪੜਿਆਂ ਨਾਲ ਸਜੇ ਲੋਕ, ਭਗਵੇਂ ਕਪੜੇ ਅਤੇ ਸਰੀਰ ਉਤੇ ਧੂੜੀ ਮਲ ਕੇ ਆਏ ਹਜ਼ਾਰਾਂ ਸਾਧੂ, ਬਲਦ, ਗਊਆਂ, ਭੇਡਾਂ, ਬੱਕਰੀਆਂ ਅਤੇ ਪਿਆਰ ਨਾਲ ਸਜਾਏ ਹੋਏ ਕਚਾਵਿਆਂ ਵਾਲੇ ਊਠ, ਸਭ ਮਿਲ ਕੇ ਪੁਸ਼ਕਰ ਦੇ ਮੇਲੇ ਨੂੰ ਇਕ ਦਿਲਕਸ਼ ਨਜ਼ਾਰਾ ਬਣਾਉਂਦੇ ਹਨ।

## ਖੁਆਜਾ ਮੋਇਨਦੀਨ ਚਿਸ਼ਤੀ ਦਾ ਉਰਸ

ਮੁਸਲਮਾਨਾਂ ਵਾਸਤੇ ਅਜਮੇਰ ਉਤੇ ਹੋਣ ਵਾਲਾ ਇਹ ਉਰਸ, ਸਭ ਤੋਂ ਵਡੀ ਘਟਨਾ ਹੈ। ਇਸ ਦਰਵੇਸ਼ ਦੀ ਦਰਗਾਹ ਉਤੇ ਦੋ ਲੱਖ ਤੋਂ ਜ਼ਿਆਦਾ ਮੁਸਲਮਾਨ ਆਪਣੀ ਸ਼ਰਧਾ ਭੇਟ ਕਰਨ ਲਈ ਹਾਜ਼ਰ ਹੁੰਦੇ ਹਨ। ਇਸ ਮੌਕੇ ਉਤੇ ਦਰਗਾਹ ਦੇ ਇਰਦ-ਗਿਰਦ ਦਾ ਇਲਾਕਾ ਬੜਾ ਦਿਲਕਸ਼ ਨਜ਼ਾਰਾ ਬਣ ਜਾਂਦਾ ਹੈ। ਔਰਤਾਂ ਅਤੇ ਮਰਦ ਨਵੇਂ ਕਪੜੇ ਪਾਉਂਦੇ ਹਨ। ਬੱਚੇ ਖੁਸ਼ੀਆਂ ਮਨਾਉਂਦੇ ਹਨ। ਕਈ ਸ਼ਰਧਾਲੂ ਫਾਤਿਆ ਦੀ ਰਸਮ ਤੇ ਬਾਅਦ ਵਿਚ ਨਿਆਜ਼ (ਗਰੀਬਾਂ ਲਈ ਖਾਣਾ) ਵੰਡਦੇ ਹਨ, ਭੇਂਟ ਕਰਦੇ ਹਨ। ਸ਼ਰਧਾਲੂਆਂ ਵਿਚੋਂ ਅਮੀਰ ਲੋਕ ਕਵਾਲੀਆਂ ਗਾਉਣ ਅਤੇ ਮਿਲਦ ਸ਼ਰੀਫ ਦੇ ਪਾਠ ਦਾ ਪ੍ਰਬੰਧ ਕਰਦੇ ਹਨ।

ਉਰਸ ਦੇ ਆਰੰਭ ਬਾਰੇ ਯਕੀਨਨ ਕੁਝ ਨਹੀਂ ਕਿਹਾ ਜਾ ਸਕਦਾ। ਇਹ ਦਰਗਾਹ ਉਦੋਂ ਤੋਂ ਪ੍ਰਸਿਧ ਹੋ ਗਈ ਜਦੋਂ ਮੁਗ਼ਲ ਸ਼ਹਿਨਸ਼ਾਹ ਅਕਬਰ ਇਥੇ ਨੰਗੇ ਪੈਰੀਂ ਆਇਆ, ਦਰਵੇਸ਼ ਅੱਗੇ ਪੁੱਤਰ ਲਈ ਦੁਆ ਕੀਤੀ ਅਤੇ ਉਸ ਨੂੰ ਪੁੱਤਰ ਬਖਸ਼ਿਆ ਗਿਆ। ਬਾਅਦ ਵਿਚ ਜਹਾਂਗੀਰ ਵੀ ਇਥੇ ਦਰਸ਼ਨਾਂ ਲਈ ਆਇਆ ਅਤੇ ਉਸ ਨੇ ਇਥੇ ਇਕ ਮਸਜਿਦ ਬਣਵਾਈ। ਮੁਗ਼ਲ ਸ਼ਹਿਨਸ਼ਾਹਾਂ ਦੇ ਦਿਲਚਸਪੀ ਲੈਣ ਕਰਕੇ ਇਸ ਦਰਗਾਹ ਦੀ ਬਹੁਤ ਪ੍ਰਸਿੱਧੀ ਹੋਈ ਅਤੇ ਸ਼ਰਧਾਲੂਆਂ ਦੀ ਗਿਣਤੀ ਵਧਦੀ ਗਈ। ਇਸ ਉਰਸ ਵਿਚ ਬਹੁਤ ਸਾਰੇ ਗ਼ੈਰ-ਮੁਸਲਮਾਨ ਵੀ ਸ਼ਾਮਲ ਹੁੰਦੇ ਹਨ। ਪਾਕਿਸਤਾਨ, ਪੱਛਮੀ ਏਸ਼ੀਆ ਅਤੇ ਦੱਖਣ ਪੂਰਬੀ ਏਸ਼ੀਆ ਦੇ ਬਹੁਤ ਸਾਰੇ ਮੁਸਲਮਾਨ ਦੇਸ਼ਾਂ ਵਿਚੋਂ ਸ਼ਰਧਾਲੂ ਇਥੇ ਆਉਂਦੇ ਹਨ।

ਖਵਾਜਾ ਮੋਇਨੁਦੀਨ ਦਾ ਜਨਮ ਈਰਾਨ ਦੀ ਇਕ ਥਾਂ ਸੰਜਾਰ ਵਿਚ 1142 ਈ. ਵਿਚ ਹੋਇਆ। ਉਹ ਪਿਤਾ ਵਲੋਂ ਹਜ਼ਰਤ ਅਲੀ, ਪੈਗੰਬਰ ਮੁਹੰਮਦ ਦੇ ਦਾਮਾਦ, ਦੇ ਸਿੱਧੇ ਉਤਰ ਅਧਿਕਾਰੀ ਸਨ। ਉਸ ਦਾ ਜਨਮ ਉਦੋਂ ਹੋਇਆ ਜਦੋਂ ਪੱਛਮੀ ਏਸ਼ੀਆ ਵਿਚ ਬਹੁਤ ਗੜ-ਬੜ ਸੀ। ਜਦੋਂ ਉਹ ਅਜੇ ਮੁੰਡਾ ਹੀ ਸੀ ਤਾਂ ਉਸ ਨੇ ਤਾਰਤਰ ਹਮਲਾਵਰਾਂ ਦੁਆਰਾ ਕੀਤੇ ਕਤਲੇਆਮ ਦੇ ਖ਼ੌਫਨਾਕ ਦ੍ਰਿਸ਼ ਦੇਖੇ ਸਨ।

ਜਦੋਂ ਉਹ ਵਡੇ ਹੋਏ ਤਾਂ ਉਹ ਖਵਾਜਾ ਉਸਮਾਨ ਹਰੂਨੀ ਦੇ ਚੇਲੇ ਬਣ ਗਏ। ਖਵਾਜਾ ਹਰੂਨੀ ਸੂਫੀਆਂ ਵਿਚੋਂ ਚਿਸ਼ਤੀ ਫਿਰਕੇ ਨਾਲ ਸੰਬੰਧਿਤ ਸਨ। ਕਿਹਾ ਜਾਂਦਾ ਹੈ ਕਿ ਖਵਾਜਾ ਮੋਇਨੁਦੀਨ ਨੇ ਬਚਪਨ ਵਿਚ ਸਾਰਾ ਕੁਰਾਨ ਸ਼ਰੀਫ ਜ਼ਬਾਨੀ ਯਾਦ ਕਰ ਲਿਆ। ਉਹ ਇਕ ਮੁਲਕ ਤੋਂ ਦੂਜੇ ਮੁਲਕ ਦੀ ਯਾਤਰਾ ਕਰਦੇ ਹੋਏ 52 ਸਾਲ ਦੀ ਉਮਰ ਵਿਚ ਭਾਰਤ ਆਏ। ਇਥੇ ਆ ਕੇ ਉਹ 1238 ਤੱਕ ਅਥਵਾ ਆਪਣੀ ਮੌਤ ਤੱਕ ਅਜਮੇਰ ਵਿਚ ਹੀ ਰਹੇ।

ਦਰਗਾਹ ਵਿਚ ਜਿਥੇ ਖਵਾਜਾ ਸਾਹਿਬ ਦੀ ਕਬਰ ਹੈ ਇਸ ਪਵਿੱਤਰ ਥਾਂ ਤੇ ਯਾਤਰੂ ਬਹੁਤ ਭੇਟ ਚੜ੍ਹਾਉਂਦੇ ਹਨ। ਕਿਹਾ ਜਾਂਦਾ ਹੈ ਖਵਾਜਾ ਸਾਹਿਬ ਕੋਲ ਬੜੀਆਂ ਕਰਾਮਾਤਾਂ ਸਨ। ਉਹ ਪੁੱਤਰ ਦੀ ਦਾਤ ਬਖਸ਼ ਸਕਦੇ ਹਨ, ਬਿਮਾਰੀਆਂ ਦਾ ਇਲਾਜ ਕਰ ਸਕਦੇ ਸਨ, ਸ਼ੈਤਾਨ ਤੋਂ ਬਚਾ ਸਕਦੇ ਸਨ ਅਤੇ ਮਨੁੱਖ ਦੇ ਭਾਗ ਜਗਾ ਸਕਦੇ ਸਨ

ਸ਼ਹਿਰ ਦੇ ਕੇਂਦਰ ਵਿਚ ਇਕ ਮੋਤੀ ਦੀ ਤਰ੍ਹਾਂ ਸਥਿਤ ਇਹ ਦਰਗਾਹ ਭਾਰਤ ਵਿਚ ਬਹੁਤ ਪ੍ਰਸਿੱਧ ਸਥਾਨ ਹੈ। ਕਈ ਪੱਖਾਂ ਤੋਂ ਦੇਖਿਆਂ ਪੁਰਾਤਤਵ ਜਾਂ ਇਮਾਰਤੀ ਫਨ ਤੋਂ ਇਹ ਦਰਗਾਹ ਬੇਮਿਸਾਲ ਹੈ। ਮੁੱਖ ਦਰਗਾਹ ਦੇ ਫਰਸ਼ ਮਾਰਬਲ ਦੇ ਬਣੇ ਹਨ ਅਤੇ ਖੂਬਸੂਰਤ ਕਬਰ ਦੇ ਬੁਰਜਾਂ ਉਤੇ ਸੋਨਾ ਚੜ੍ਹਿਆ ਹੋਇਆ ਹੈ। ਕਬਰ ਦੇ ਉਪਰ ਚਿੱਟਾ ਮਾਰਬਲ ਹੈ ਅਤੇ ਇਸ ਦੇ ਅੰਦਰ ਕਈ ਕੀਮਤੀ ਪੱਥਰ ਲਗੇ ਹੋਏ ਹਨ। ਇਸ ਨੂੰ ਮਖਮਲੀ ਚਾਦਰ, ਜਿਸ ਦੀ ਕਢਾਈ ਸੋਨੇ ਅਤੇ ਚਾਂਦੀ ਦੇ ਧਾਗੇ ਨਾਲ ਕੀਤੀ ਹੋਈ ਹੈ, ਨਾਲ ਢੱਕਿਆ ਹੋਇਆ ਹੈ। ਚਾਂਦੀ ਦੀ ਚਾਦਰ ਦੁਆਰਾ ਘੇਰੀ ਇਸ ਕਬਰ ਦੇ ਦੁਆਲੇ ਇਕ ਚਾਂਦੀ ਦੀ ਪੱਟੜੀ ਬਣੀ ਹੋਈ ਹੈ। ਹਵਾ, ਗੁਲਾਬ ਅਤੇ ਜਾਸਮੀਨ ਦੇ ਅਤਰ, ਸੰਦਲ ਦੀ ਲੱਕੜੀ ਦੀ ਲਿਪਾਈ ਅਤੇ ਹੋਰ ਕਈ ਕਿਸਮ ਦੇ ਭੇਟਾ ਕੀਤੇ ਗਏ ਅਤਰਾਂ ਦੀ ਖੁਸ਼ਬੂ ਨਾਲ ਭਰੀ ਹੁੰਦੀ ਹੈ। ਮੁੱਖ ਦਰਵਾਜ਼ੇ ਤੇ ਇਕ ਖੂਬਸੂਰਤ ਡਿਓਢੀ ਬਣੀ ਹੈ ਅਤੇ ਇਸ ਨੂੰ ਬੇਗਮੀ ਦਲਾਨ ਆਖਦੇ ਹਨ। ਇਸ ਨੂੰ ਸ਼ਾਹਜਹਾਨ ਦੀ ਸ਼ਹਿਜ਼ਾਦੀ ਜਹਾਂਆਰਾ ਨੇ ਬਣਵਾਇਆ ਸੀ। ਇਸ ਦਲਾਨ ਦੀਆਂ ਦੀਵਾਰਾਂ ਥੰਮ੍ਹ ਅਤੇ ਛੱਤਾਂ ਨੂੰ ਸੋਨੇ ਨਾਲ ਸ਼ਿੰਗਾਰਿਆ ਗਿਆ ਹੈ।

ਇਸ ਥਾਂ ਦੀ ਇਕ ਹੋਰ ਕਸ਼ਿਸ਼ ਬੁਲੰਦ ਦਰਵਾਜ਼ਾ ਹੈ। ਇਹ ਦਰਵਾਜ਼ਾ 22.5 ਮੀਟਰ ਉੱਚਾ ਹੈ। ਉੱਤਰੀ ਦਰਵਾਜ਼ੇ ਦੇ ਉਪਰ ਅਕਬਰ ਦੁਆਰਾ ਭੇਟ ਦੋ ਢੋਲ ਰਖੇ ਹੋਏ ਹਨ। ਇਹ ਢੋਲ ਹੋਰ ਸਾਜਾਂ, ਜਿਵੇਂ ਨਫਰੀ ਅਤੇ ਸ਼ਹਿਨਾਈ ਆਦਿ ਨਾਲ ਨਿਸਚਿਤ ਸਮੇਂ ਤੇ ਵਜਾਏ ਜਾਂਦੇ ਹਨ। ਅਕਬਰ ਦੁਆਰਾ ਬਣਾਈ ਅਕਬਰੀ ਮਸਜਿਦ ਅਤੇ ਮਹਿਫਲਖਾਨਾ ਉਰਸ ਦੇ ਦੌਰਾਨ ਕਵਾਲੀਆਂ ਗਾਉਣ ਲਈ ਵਰਤੇ ਜਾਂਦੇ ਹਨ। ਬੁਲੰਦ ਦਰਵਾਜ਼ੇ ਦੇ ਦੋਹਾਂ ਪਾਸੇ ਤੇ ਦੇਗਾਂ ਲਾਈਆਂ ਹੋਈਆਂ ਹਨ। ਇਨ੍ਹਾਂ ਵਿਚੋਂ ਵਡੀ ਦੇਗ ਦਾ ਘੇਰਾ ਕੋਈ ਤਿੰਨ ਮੀਟਰ ਹੈ ਅਤੇ ਇਸ ਵਿਚ ਇਕ ਵੇਲੇ 37 ਕਵਿੰਟਲ ਖੀਰ ਪੱਕ ਸਕਦੀ ਹੈ। ਛੋਟੀ ਦੇਗ ਵਿਚ 30 ਕਵਿੰਟਲ ਖੀਰ ਪੱਕਦੀ ਹੈ। ਇਕ ਪੂਰ ਖੀਰ ਦੇ ਤਿਆਰ ਕਰਨ ਉਤੇ ਇਸ ਵਿਚ ਪਾਏ ਗਏ ਦੁੱਧ, ਘਿਓ, ਖੰਡ ਅਤੇ ਮੇਵਿਆਂ ਦਾ ਖਰਚ ਤਕਰੀਬਨ 8000 ਰੁਪੈ ਆਉਂਦਾ ਹੈ ਅਤੇ ਛੋਟੀ ਦੇਗ ਦਾ 5000 ਰੁਪੈ। ਵਡੀ ਦੇਗ ਅਕਬਰ ਨੇ ਭੇਟ ਕੀਤੀ ਸੀ ਅਤੇ ਛੋਟੀ ਜਹਾਂਗੀਰ ਨੇ।

ਉਰਸ ਦੇ ਦੌਰਾਨ ਇਨ੍ਹਾਂ ਵਿਚ ਚੌਲ ਪਕਾਏ ਜਾਂਦੇ ਹਨ ਅਤੇ ਦਰਗਾਹ ਨੌਕਰ ਵੀ ਲੈਂਦੇ ਹਨ। ਇਹ ਰਿਵਾਜ ਅਕਬਰ ਨੇ ਸ਼ੁਰੂ ਕੀਤਾ ਸੀ। ਇਸ ਕਰਕੇ ਕਿ ਲੋਕਾਂ ਦਾ ਇਸ ਤੁਬਰੱਕ (ਪ੍ਰਸਾਦ) ਉਤੇ ਝਗੜਾ ਨਾ ਹੋਵੇ ਅਤੇ ਇਹ ਜ਼ਾਇਆ ਵੀ ਨਾ ਹੋਵੇ। ਇਸ ਕਰਕੇ ਇਹ ਦਰਗਾਹ ਦੇ ਸੇਵਕਾਂ ਵਾਸਤੇ ਸੀ। ਬਹੁਤੇ ਸ਼ਰਧਾਲੂ ਲੋਕ ਖਾਸ ਕਿਸਮ ਦੀ ਵਰਦੀ ਪਾ ਕੇ ਸੜ ਜਾਣ ਦਾ ਖਤਰਾ ਲੈ ਕੇ ਵੀ ਇਸ ਦੇਗ ਵਿਚ ਛਲਾਂਗ ਮਾਰ ਦਿੰਦੇ ਹਨ। ਇਰਦ ਗਿਰਦ ਖੜੇ ਲੋਕ ਉਸ ਨੂੰ ਬਾਹਰ ਕੱਢਦੇ ਹਨ ਅਤੇ ਉਸ ਦੇ ਪਿੰਡੇ ਦੁਆਲੇ ਚੰਬੜੇ ਹੋਏ ਪਵਿੱਤਰ ਚੌਲਾਂ ਨੂੰ ਚੱਟਦੇ ਹਨ। ਕੁਝ ਲੋਕ ਇਨ੍ਹਾਂ ਤੋਂ ਧਰਤੀ ਉਤੇ ਡਿੱਗੇ ਚੌਲਾਂ ਨੂੰ ਜੀਭ ਨਾਲ ਚੁਕਦੇ ਹਨ।

ਕਵਾਲੀ ਦੇ ਦੌਰਾਨ ਕਈ ਸ਼ਰਧਾਲੂ ਮਸਤੀ ਵਿਚ ਆ ਜਾਂਦੇ ਹਨ, ਝੂਮਣ ਲਗ ਜਾਂਦੇ ਹਨ ਅਤੇ ਕਵਾਲਾਂ ਦੇ ਨਾਲ-ਨਾਲ ਕਵਾਲੀ ਦੀਆਂ ਤੁਕਾਂ ਗਾਉਣ ਲਗ ਪੈਂਦੇ ਹਨ। ਇਸ ਸਥਿਤੀ ਨੂੰ 'ਹਲ' ਕਹਿੰਦੇ ਹਨ ਅਤੇ ਇਹੋ 'ਹਲ' ਕਈਆਂ ਨੂੰ ਪੈਂਦਾ ਹੈ। ਕਝ ਸਾਲ ਪਹਿਲੇ ਕਵਾਲੀ ਗਾਉਣ ਦੇ ਦੌਰਾਨ ਤਕਰੀਬਨ 2000 ਲੋਕ ਆਪਣੇ ਅੰਗੂਠਿਆਂ ਉਤੇ ਖੜੇ ਰਹੇ ਸਨ। ਇਹ ਸਥਿਤੀ 15 ਮਿੰਟ ਰਹੀ। ਕੁਛ ਲੋਕਾਂ ਨੇ ਹੌਲੀ-ਹੌਲੀ ਕਵਾਲੀਆਂ ਬੰਦ ਕਰਵਾ ਕੇ ਇਸ ਸਥਿਤੀ ਨੂੰ ਬਚਾਇਆ। ਇਹ ਦਰਗਾਹ ਰੋਜ਼ ਖੁਲ੍ਹੀ ਰਹਿੰਦੀ ਹੈ। ਸ਼ਰਧਾਲੂ ਆਉਂਦੇ ਹਨ, ਅਤਰ ਫੁਲੈਲ, ਕਪੜੇ ਦੀਆਂ ਚਾਦਰਾਂ ਅਤੇ ਨਗਦੀ ਚੜ੍ਹਾਉਂਦੇ ਹਨ। ਸ਼ਰਧਾਲੂ ਭੇਟਾ ਚੜ੍ਹਾਉਣ ਲਈ ਕਬਰ ਅੰਦਰ ਦਾਖਲ ਹੁੰਦੇ ਹਨ। ਅੰਦਰ ਬੈਠੇ ਖਾਦਮ ਉਨ੍ਹਾਂ ਨੂੰ ਸਵੀਕਾਰ ਕਰਦੇ ਹੋਏ ਕੁਝ ਫੁੱਲ ਉਨ੍ਹਾਂ ਨੂੰ ਵਾਪਸ ਕਰ ਦੇਂਦੇ ਹਨ। ਸਰਧਾਲੂ ਲੋਕ ਚਾਦਰ ਨੂੰ ਅੱਖਾਂ ਨਾਲ ਛੂੰਹਦੇ ਹਨ ਤੇ ਖਵਾਜੇ ਅੱਗੇ ਗੁਨਾਹ ਸਾਫ਼ ਕਰਨ ਲਈ, ਸੰਕਟ ਕੱਟਣ ਲਈ ਜਾਂ ਪੁੱਤਰ ਦੀ ਦਾਤ ਬਖਸ਼ਣ ਲਈ ਦੁਆ ਕਰਦੇ ਹਨ। ਹਰ ਕੋਈ ਚਾਹੁੰਦਾ ਹੈ ਕਿ ਉਹ ਬਹੁਤੀ ਦੇਰ ਅੰਦਰ ਰਹਿ ਸਕੇ। ਪਰ ਬਾਹਰੋਂ ਆਈ ਸਰਧਾਲੂਆਂ ਦੀ ਭੀੜ ਉਸ ਨੂੰ ਬਾਹਰ ਧੱਕ ਦੇਂਦੀ ਹੈ।

ਇਸ ਪਵਿੱਤਰ ਦਰਗਾਹ ਦੇ ਅੱਗੇ ਖੁਲ੍ਹੀ ਥਾਂ ਤੇ ਕਵਾਲ ਲੋਕ ਖਵਾਜਾ ਦੀ ਭਗਤੀ ਵਿਚ ਬੈਠ ਕੇ ਕਵਾਲੀਆਂ ਗਾਉਂਦੇ ਹਨ। ਲੋਕ ਕਵਾਲੀਆਂ ਦੇ ਸੰਗੀਤ ਨਾਲ ਜੁੜ ਕੇ ਆਪਣੇ ਸਿਰ ਹਿਲਾਉਂਦੇ ਹਨ, ਕਵਾਲੀ ਦੀ ਆਖਰੀ ਪੰਕਤੀ ਮਿਲ ਕੇ ਗਾਉਂਦੇ ਹਨ ਅਤੇ ਮਨ ਪਸੰਦ ਸ਼ੇਅਰ ਵਾਸਤੇ ਨਗਦੀ ਭੇਟ ਕਰਦੇ ਹਨ।

ਖਵਾਜਾ ਦੇ ਨਾਂ ਉਤੇ ਬਹੁਤ ਸਾਰੇ ਫਕੀਰ ਮੰਗਦੇ ਹੋਏ ਦੇਖੇ ਜਾ ਸਕਦੇ ਹਨ। ਪਵਿੱਤਰ ਸਰੋਵਰ ਵਿਚ ਪਾਣੀ ਭਰਨ ਲਈ ਸ਼ਰਧਾਲੂ 'ਭਿਸ਼ਤੀ' ਦੇਂਦੇ ਹਨ। ਮੁਸਾਫਿਰ ਆਪਣੇ ਸਰਪ੍ਰਸਤਾਂ ਦੇ ਨਾਮ ਲਿਖਦੇ ਹਨ। ਉਨ੍ਹਾਂ ਨੂੰ ਦਸਤਾਰ ਅਤੇ ਪ੍ਰਸਾਦ ਭੇਂਟ ਕਰਦੇ ਹਨ ਅਤੇ ਦਰਗਾਹ ਦੀ ਪ੍ਰਕਰਮਾਂ ਕਰਵਾਉਂਦੇ ਹਨ। ਭੂਤਾਂ ਪ੍ਰੇਤਾਂ ਤੋਂ ਦੁਖੀ ਬਿਮਾਰ ਸਰੀਰ ਦੇ ਅੰਗਾਂ ਨੂੰ ਜ਼ੋਰ ਦੀ ਹਿਲਾਉਂਦੇ ਹੋਏ ਦੇਖੇ ਜਾਂਦੇ ਹਨ। 'ਰਜਬ' ਦੇ ਛੇਵੇਂ ਦਿਨ ਕੁਲ ਦੀ ਰਸਮ ਨਾਲ ਉਰਸ ਖਤਮ ਹੁੰਦਾ ਹੈ। ਇਸ ਮੌਕੇ ਤੇ ਕੁਰਾਨ ਮਜ਼ੀਦ ਵਿਚੋਂ ਆਇਤਾਂ ਪੜ੍ਹੀਆਂ ਜਾਂਦੀਆਂ ਹਨ ਅਤੇ ਕਵਾਲੀਆਂ ਗਾਈਆਂ ਜਾਂਦੀਆਂ ਹਨ। ਦੁਪਹਿਰ ਤਕਰੀਬਨ ਇਕ ਵਜੇ ਸੰਗੀਤ ਤੇ ਸਾਜ਼ ਵਜਾਏ ਜਾਂਦੇ ਹਨ।

ਆਤਸ਼ਬਾਜ਼ੀ ਕੀਤੀ ਜਾਂਦੀ ਹੈ ਅਤੇ ਸਜਾਦਾ ਨਸ਼ੀਨ ਕਬਰ ਵਿਚ ਜਾ ਕੇ 'ਫਾਤਿਆ' ਅਤੇ ਸਲਾਮਤੀ ਪੜ੍ਹਦਾ ਹੈ। ਸ਼ਾਮ ਨੂੰ ਖਵਾਜਾ ਸਾਹਿਬ ਦੀ ਮੌਤ ਦੇ ਸੋਗ ਵਿਚ ਇਕਠ ਹੁੰਦਾ ਹੈ। ਵਿਦਵਾਨ ਲੋਕ ਧਾਰਮਕ ਭਾਸ਼ਨ ਵੀ ਦਿੰਦੇ ਹਨ।

ਰਜਬ ਦੇ ਪਹਿਲੇ ਅਤੇ ਨੌਵੇਂ ਦਿਨ ਦੇ ਦੌਰਾਨ ਆਉਣ ਵਾਲੇ ਜੁਮੇਂ ਨੂੰ ਬਹੁਤ ਪਵਿੱਤਰ ਸਮਝਿਆ ਜਾਂਦਾ ਹੈ। ਇਸ ਦਿਨ ਲੋਕ ਦੂਰੋਂ-ਦੂਰੋਂ ਆਉਂਦੇ ਤੇ ਇਥੇ ਨਮਾਜ਼ ਪੜ੍ਹਦੇ ਹਨ। ਕਈ ਲੋਕ ਤਾਂ 'ਕੁਲ' ਦੀ ਰਸਮ ਨਾਲੋਂ ਵੀ ਇਸ ਜੁਮੇਂ ਦੀ ਨਮਾਜ਼ ਨੂੰ ਜ਼ਿਆਦਾ ਪਵਿੱਤਰ ਮੰਨਦੇ ਹਨ। ਇਕ ਮੁਸ਼ਾਇਰਾ ਵੀ ਕੀਤਾ ਜਾਂਦਾ ਹੈ। ਇਸ ਵਿਚ ਮੁਲਕ ਦੇ ਹਰ ਹਿੱਸੇ ਤੋਂ ਆ ਕੇ ਸ਼ਾਇਰ ਖਵਾਜੇ ਦੀ ਉਸਰਤ ਵਿਚ ਨਜ਼ਮਾਂ ਪੜ੍ਹਦੇ ਹਨ।

## ਸ੍ਰੀ ਮਹਾਂਵੀਰ ਮੇਲਾ

ਜੈਨੀਆਂ ਦਾ ਸਭ ਤੋਂ ਵੱਡਾ ਇਕਠ ਜ਼ਿਲਾ ਸਿਵਾਏ ਮਾਧੋਪੁਰ ਦੀ ਤਹਿਸੀਲ ਹਿੰਦੌਨ ਵਿਚਲੇ ਦਰਿਆ ਗੰਭੀਰ ਦੇ ਕਿਨਾਰੇ ਤੇ ਵੱਸੇ ਚੰਦਨ ਪਿੰਡ ਵਿਚ ਹੁੰਦਾ ਹੈ। ਇਹ ਸ੍ਰੀ ਮਹਾਂਵੀਰ ਸਵਾਮੀ (5ਵੀਂ ਸਦੀ ਪੂਰਵ ਈ.), ਜੈਨੀਆਂ ਦੇ 24ਵੇਂ ਤੀਰਥ-ਅੰਕਾਰ ਦੀ ਯਾਦ ਵਿਚ ਹੁੰਦਾ ਹੈ। ਜੈਨੀਆਂ ਲਈ ਚੰਦਨ ਪਿੰਡ ਸਭ ਤੋਂ ਪਵਿੱਤਰ ਥਾਵਾਂ ਵਿਚੋਂ ਇਕ ਹੈ ਇਥੇ ਯਾਤਰੂ ਸਾਰਾ ਸਾਲ ਲਗਾਤਾਰ ਆਉਂਦੇ ਹਨ।

ਕਹਾਣੀ ਇਸ ਤਰ੍ਹਾਂ ਹੈ, ਮੋਚੀ ਕ੍ਰਿਪਾ ਦਾਸ ਇਸ ਪਹਾੜੀ ਉਤੇ ਡੰਗਰ ਚਰਾਉਂਦਾ ਸੀ। ਇਹ ਟਿੱਲਾ ਹੁਣ ਉਸੇ ਦੇ ਨਾਂ ਨਾਲ ਜਾਣਿਆਂ ਜਾਂਦਾ ਹੈ। ਉਸ ਦੀ ਇਕ ਗਾਂ ਨੇ ਕੁਝ ਦਿਨ ਦੁੱਧ ਨਾ ਦਿੱਤਾ। ਕਾਰਣ ਲੱਭਣ ਲਈ, ਉਸਨੇ ਇਕ ਦਿਨ ਗਾਂ ਦਾ ਪਿੱਛਾ ਕੀਤਾ। ਇਹ ਵੇਖ ਕੇ ਉਹ ਹੈਰਾਨ ਰਹਿ ਗਿਆ ਕਿ ਗਾਂ ਟਿੱਲੇ ਉਪਰ ਇਕ ਥਾਂ ਤੇ ਆਪਣੇ ਆਪ ਦੁੱਧ ਦੇ ਰਹੀ ਹੈ। ਉਸਨੇ ਉਹ ਥਾਂ ਪੁੱਟੀ ਅਤੇ ਉਥੋਂ ਇਕ ਗੂੜ੍ਹੇ ਭੂਰੇ ਰੰਗ ਦੀ ਮੂਰਤੀ ਨਿਕਲੀ। ਲੋਕ ਦੂਰੋਂ-ਦੂਰੋਂ ਇਸ ਨੂੰ ਦੇਖਣ ਆਏ। ਕ੍ਰਿਪਾ ਦਾਸ ਨੇ ਇਹ ਮੂਰਤੀ ਝੁਗੀ ਵਿਚ ਸਥਾਪਤ ਕਰ ਦਿੱਤੀ। ਭਾਵੇਂ ਬਹੁਤ ਸ਼ਰਧਾਲੂ ਆਏ ਪਰ ਕੋਈ ਮੂਰਤੀ ਨੂੰ ਪਛਾਣ ਨਾ ਸਕਿਆ।

ਆਖਿਰਕਾਰ ਬਾਸਵਾਂ ਦੇ ਇਕ ਜੈਨ ਅਮਰ ਚੰਦ ਬਿਲਾਨ ਨੇ ਪਛਾਣਿਆ ਕਿ ਇਹ ਮੂਰਤੀ ਮਹਾਂਬੀਰ ਜੀ ਦੀ ਹੈ। ਉਸ ਨੇ ਉਥੇ ਮੰਦਰ ਬਣਾਉਣ ਲਈ ਬਹੁਤ ਧਨ ਦਿਤਾ। ਜੈਪੁਰ ਦੇ ਜੈਨ ਇਹ ਚਾਹੁੰਦੇ ਸਨ ਕਿ ਇਸ ਮੂਰਤੀ ਨੂੰ ਉਨ੍ਹਾਂ ਦੇ ਸ਼ਹਿਰ ਵਿਚਲੇ ਮੰਦਰ ਵਿਚ ਸਥਾਪਿਤ ਕੀਤਾ ਜਾਵੇ। ਬੜੀ ਮੁਸ਼ਕਲ ਨਾਲ ਮੂਰਤੀ ਨੂੰ ਇਕ ਰੱਥ ਵਿਚ ਰਖਿਆ ਗਿਆ। ਪਰ ਕਿਹਾ ਜਾਂਦਾ ਹੈ ਕਿ ਕੋਸ਼ਿਸ਼ਾਂ ਦੇ ਬਾਵਜੂਦ ਰੱਥ ਉਥੋਂ ਤੁਰੈ ਨਾ। 1782 ਵਿਚ ਜੈਪੁਰ ਦੇ ਮਹਾਰਾਜਾ ਨੇ ਨੌਰੰਗਾਬਾਦ ਜਾਂ ਆਲਮਪੁਰ ਵਿਚ ਇਸ ਮੂਰਤੀ ਦਾ ਮੰਦਰ ਬਣਾਉਣ ਲਈ ਜ਼ਮੀਨ ਦਿਤੀ। ਅਠਾਰਵੀਂ ਸਦੀ ਦੇ ਅੰਤਮ ਸਾਲਾਂ ਵਿਚ ਚੇਤਰ ਦੇ ਮਹੀਨੇ, ਇਸ ਮੂਰਤੀ ਨੂੰ ਇਸ ਮੰਦਰ ਵਿਚ ਸਥਾਪਤ ਕੀਤਾ ਗਿਆ। ਮੌਜੂਦਾ ਮੰਦਰ ਉਸੇ ਥਾਂ ਤੇ ਬਣਿਆ ਹੈ ਜਿਥੇ ਪਹਿਲਾ ਮੰਦਰ ਸੀ। ਇਹ ਕਿਹਾ ਜਾਂਦਾ ਹੈ ਕਿ ਸਾਲਾਨਾ ਰੱਥ ਯਾਤਰਾ ਰਸਮ ਵੇਲੇ ਰੱਥ ਉਤਨੀ ਦੇਰ ਨਹੀਂ ਚਲਦਾ ਜਿਤਨੀ ਦੇਰ ਕਿਰਪਾ ਦਾਸ ਦਾ ਕੋਈ ਉਤਰਾਧਿਕਾਰੀ ਇਸ ਨੂੰ

ਖਿੱਚੇ ਨਾ।

ਇਸ ਮੇਲੇ ਤੇ ਸਿਰਫ ਜੈਨ ਹੀ ਨਹੀਂ ਆਉਂਦੇ ਬਲਕਿ ਮੀਣ ਅਤੇ ਗੁਜਰ ਵੀ ਆਉਂਦੇ ਹਨ। ਉਨ੍ਹਾਂ ਦੇ ਗੀਤ ਅਤੇ ਨਾਚ ਇਸ ਮੇਲੇ ਨੂੰ ਰੌਣਕਦਾਰ ਬਣਾਉਂਦੇ ਹਨ। ਇਸ ਤੀਰਥ ਬਾਰੇ ਵਚਿਤਰ ਗੱਲ ਇਹ ਹੈ ਕਿ ਇਥੇ ਲੋਕਾਂ ਨੂੰ ਜੁਤੀਆਂ ਸਮੇਤ ਅਦਰ ਜਾਣ ਦੀ ਆਗਿਆ ਹੈ। ਇਹ ਤੀਰਥ ਸਭ ਧਰਮਾਂ ਅਤੇ ਜਾਤਾਂ ਦੇ ਲੋਕਾਂ ਲਈ ਖੁਲ੍ਹਾ ਹੈ।

## ਕੈਲਾ ਦੇਵੀ ਦਾ ਮੇਲਾ

ਕੈਲਾ ਦੇਵੀ ਦਾ ਮੇਲਾ ਰਾਜਸਥਾਨ ਦੇ ਮੁਖ ਮੇਲਿਆਂ ਵਿਚੋਂ ਇੱਕ ਹੈ। ਇਹ ਸਿਵਾਏ ਮਾਧੋਪੁਰ ਜ਼ਿਲਾ ਦੀ ਤਹਿਸੀਲ ਕਰੌਲੀ ਵਿਚਲੀ ਥਾਂ ਕੈਲਾ ਵਿਚ 12 ਚੇਤਰ ਕ੍ਰਿਸ਼ਣ ਤੋਂ 12 ਚੇਤਰ ਸ਼ੁਕਲ ਤੱਕ ਲਗਦਾ ਹੈ। ਕੈਲਾ ਨੂੰ ਭਵਾਨੀ ਦਾ ਹੀ ਰੂਪ ਸਮਝਿਆ ਜਾਂਦਾ ਹੈ। ਬੜੇ ਰਮਣੀਕ ਵਾਤਾਵਰਣ ਵਿਚ ਪਹਾੜੀ ਦੀ ਚੋਟੀ ਤੇ ਬਣੇ ਇਕ ਮੰਦਰ ਵਿਚ 1114 ਪੂਰਵ ਈ. ਨੂੰ ਇਸ ਦੀ ਮੂਰਤੀ ਦੀ ਸਥਾਪਨਾ ਕੀਤੀ ਗਈ।

ਪਿੰਡ ਦਾ ਨਾਂ ਕਾਲੀਆ, ਇਕ ਸਾਧੂ ਕੇਦਾਰ ਗਿਰੀ, ਜੋ ਕਾਲੀ ਸੀਲ ਦਰਿਆ ਦੇ ਕਿਨਾਰੇ ਤੇ ਰਹਿੰਦਾ ਸੀ, ਦੇ ਨਾਂ ਉਤੇ ਪਿਆ। ਮੰਦਰ ਵਿਚ ਕਾਲੀਆ ਮਾਂ ਦੀਆਂ ਦੋ ਮੂਰਤੀਆਂ ਹਨ ਜਿਹੜੀਆਂ ਇਕ ਦੂਜੇ ਦੇ ਨਾਲ ਸਥਾਪਿਤ ਹਨ। ਸੱਜੇ ਪਾਸੇ ਕੈਲਾ ਦੇਵੀ ਦੀ ਮੂਰਤੀ ਹੈ, ਜਿਸ ਨੂੰ ਆਮ ਤੌਰ ਤੇ ਲਕਸ਼ਮੀ ਕਰਕੇ ਜਾਣਿਆਂ ਜਾਂਦਾ ਹੈ ਅਤੇ ਖੱਬੇ ਪਾਸੇ ਚਮੁੰਡਾ ਦੇਵੀ ਦੀ ਮੂਰਤੀ ਹੈ। ਮੁੱਢ ਵਿਚ ਇਹ ਮੰਦਰ ਕੱਚਾ ਬਣਿਆ ਸੀ।

ਕਿੰਚੀਆਂ ਦੇ ਹਰਣ ਤੋਂ ਬਾਅਦ ਇਸ ਇਲਾਕੇ ਉਤੇ ਯਾਦਵਾਂ ਨੇ ਕਬਜ਼ਾ ਕਰ ਲਿਆ। ਯਾਦਵ ਕਰੌਲੀ ਦੀ ਥਾਂ ਤੇ ਵੱਸੇ ਯਾਦਵ ਰਾਜਕੁਮਾਰਾਂ ਨੂੰ ਪਤਾ ਲਗ ਗਿਆ ਕਿ ਇਸ ਦੇਵੀ ਵਿਚ ਚਮਤਕਾਰੀ ਸ਼ਕਤੀਆਂ ਹਨ। ਉਹ ਇਸ ਦੇਵੀ ਦੀ ਪੂਜਾ ਕਰਨ ਲਗ ਪਏ। ਉਨ੍ਹਾਂ ਇਤਨਾ ਧਿਆਨ ਦਿੱਤਾ ਜਿੰਨਾ ਇਲਾਕੇ ਦੇ ਲੋਕਾਂ ਨੂੰ ਜਿਤਣ ਵਾਸਤੇ ਦਿੱਤਾ ਜਾਂਦਾ ਹੈ। ਮਹਾਰਾਜਾ ਗੋਪਾਲ ਸਿੰਘ ਨੇ ਇਕ ਬਹੁਤ ਵੱਡਾ ਮੰਦਰ, ਸੋਨੇ ਦੇ ਬੁਰਜ ਵਾਲਾ, ਬਣਵਾਇਆ। ਮਹਾਰਾਜਾ ਕੰਵਰ ਪਾਲ ਦੇ ਸਮੇਂ ਦੌਰਾਨ ਇਸ ਥਾਂ ਤੇ ਹੋਰ ਕਈ ਇਮਾਰਤਾਂ ਬਣੀਆਂ। ਇੰਜ ਇਹ ਥਾਂ ਪਵਿੱਤਰਤਾ ਅਤੇ ਖੂਬਸੂਰਤ ਨਜ਼ਾਰਿਆਂ ਕਰਕੇ ਬਹੁਤ ਪ੍ਰਸਿੱਧ ਹੋ ਗਿਆ। ਇਹ ਮੇਲਾ 15 ਦਿਨਾਂ ਵਾਸਤੇ ਲਗਦਾ ਹੈ। ਦੇਵੀ ਨੂੰ ਪ੍ਰਸੰਨ ਕਰਨ ਵਾਸਤੇ ਮੰਦਰ ਤੋਂ ਬਾਹਰ ਜਾਨਵਰਾਂ ਦੀ ਬਲੀ ਦਿੱਤੀ ਜਾਂਦੀ ਹੈ।

ਆਲ੍ਹੇ ਦੁਆਲੇ ਦੇ ਇਲਾਕਿਆਂ ਵਿਚੋਂ ਵਪਾਰੀ ਆਉਂਦੇ ਹਨ ਅਤੇ ਚੰਗਾ ਵਪਾਰ ਕਰਦੇ ਹਨ। ਰਾਜਪੂਤ, ਮੀਣੇ ਅਤੇ ਕੁਝ ਹੋਰ ਅਛੂਤ ਜਾਤੀਆਂ ਦੇ ਲੋਕ ਕੈਲਾ ਦੇਵੀ ਦੇ ਮੁੱਖ ਪੁਜਾਰੀ ਹਨ।

## ਸ਼ੀਤਲਾ ਮਾਤਾ ਦਾ ਮੇਲਾ

ਸ਼ੀਤਲਾ ਦੇ ਅਠਵੇਂ ਦਿਨ 'ਮਾਤਾ' ਦੀ ਦੇਵੀ ਸ਼ੀਤਲਾ ਮਾਤਾ ਦੀ ਪੂਜਾ ਲਈ ਮੇਲਾ ਤਕਰੀਬਨ ਹਰ ਪਿੰਡ ਅਤੇ ਸ਼ਹਿਰ ਵਿਚ ਲਗਦਾ ਹੈ।

ਸਭ ਤੋਂ ਵੱਡਾ ਮੇਲਾ ਹਰ ਸਾਲ ਮਾਰਚ ਅਪ੍ਰੈਲ ਵਿਚ ਸੀਲ-ਦੀ-ਡੋਂਗਰੀ ਜੈਪੁਰ ਜ਼ਿਲੇ ਦੇ ਇਕ ਪਿੰਡ ਵਿਚ ਲਗਦਾ ਹੈ। ਇਸ ਪਿੰਡ ਦਾ ਨਾਂ ਮਾਤਾ ਦੇ ਨਾਂ ਉਤੇ ਰਖਿਆ ਹੈ। ਮਾਤਾ ਦੇ ਨਾਂ ਉਤੇ ਪਹਾੜੀ ਦੀ ਚੋਟੀ ਤੇ ਇਕ ਮੰਦਰ ਹੈ, ਜਿਸ ਦਾ ਨਾਂ ਡੂੰਗਰੀ ਹੈ। ਵਰਤਮਾਨ ਮੰਦਰ ਜੈਪੁਰ ਦੇ ਮਹਾਰਾਜਾ ਮਾਧੋ ਸਿੰਘ ਨੇ ਬਣਾਇਆ ਦਸਿਆ ਜਾਂਦਾ ਹੈ। ਇਸ ਮੇਲੇ ਵਿਚ ਇਕ ਲੱਖ ਤੋਂ ਵੀ ਵਧ ਲੋਕ ਸ਼ਾਮਲ ਹੁੰਦੇ ਹਨ।

ਮੁਲਖ ਦੀਆਂ ਸਾਰੀਆਂ ਬਰਾਦਰੀਆਂ ਸ਼ੀਤਲਾ ਮਾਤਾ ਦੀ ਪੂਜਾ ਕਰਦੀਆਂ ਹਨ। ਉਂਜ ਵੱਖ-ਵੱਖ ਥਾਵਾਂ ਉਤੇ ਇਸਦਾ ਵੱਖ-ਵੱਖ ਨਾਂ ਹੈ। ਯੂ.ਪੀ. ਵਿਚ ਇਸ ਨੂੰ ਮਾਤਾ ਜੀ ਮਹਾਮਾਈ, ਪੱਛਮੀ ਭਾਰਤ ਵਿਚ ਮਾਏ ਅਨਮਾ ਅਤੇ ਰਾਜਸਥਾਨ ਵਿਚ ਸਾਧ ਸ਼ੀਤਲਾ ਜਾਂ ਸੇਦਲ ਮਾਤਾ ਕਿਹਾ ਜਾਂਦਾ ਹੈ। ਸ਼ੀਤਲਾ ਸ਼ਬਦ ਸ਼ੀਤਲ ਤੋਂ ਬਣਿਆ ਹੈ। ਮਨੌਤ ਇਹ ਹੈ ਕਿ ਜਦੋਂ ਕੋਈ ਬਿਮਾਰ ਸਖਤ ਬੁਖਾਰ ਵਿਚ ਫੱਸ ਜਾਏ ਤਾਂ ਸ਼ੀਤਲਾ ਮਾਤਾ, ਮਾਤਾ ਦੇ ਰੂਪ ਵਿਚ ਉਸ ਦੇ ਅੰਦਰੋਂ ਨਿਕਲਦੀ ਹੈ ਅਤੇ ਮਰੀਜ਼ ਨੂੰ ਸ਼ਾਂਤ ਕਰਦੀ ਹੈ।

ਜੈਪੁਰ ਜ਼ਿਲੇ ਦੇ ਇਸ ਸਭ ਤੋਂ ਵੱਡੇ ਮੇਲੇ ਨੂੰ ਗਡਿਆਂ ਦਾ ਮੇਲਾ ਕਿਹਾ ਜਾਂਦਾ ਹੈ। ਦੂਰੋਂ-ਦੂਰੋਂ ਭਗਤਜਨ ਸ਼ਿੰਗਾਰੇ ਹੋਏ ਆਉਂਦੇ ਹਨ ਅਤੇ ਬਲਦਾਂ ਦੇ ਗਲ ਵਿਚ ਖੜਕਦੇ ਘੁੰਗਰੂ ਹਵਾ ਨੂੰ ਸੰਗੀਤਮਈ ਬਣਾ ਦਿੰਦੇ ਹਨ। ਰੰਗ-ਬਰੰਗੇ ਕਪੜਿਆਂ ਵਿਚ ਸੱਜੇ ਲੋਕਾਂ ਨਾਲ ਭਰੇ ਗੱਡੇ ਜਦੋਂ ਮੰਦਰ ਵਾਲੀ ਪਹਾੜੀ ਦੇ ਕਦਮਾਂ ਵਿਚ ਆ ਰੁਕਦੇ ਹਨ ਤਾਂ ਰਾਜਸਥਾਨ ਦਾ ਇਕ ਦੇਖਣ ਵਾਲਾ ਨਜ਼ਾਰਾ ਬਣ ਜਾਂਦਾ ਹੈ।

## ਕਰਨੀ ਮਾਤਾ ਦਾ ਮੇਲਾ

ਬੀਕਾਨੇਰ ਜ਼ਿਲੇ ਦੀ ਤਹਿਸੀਲ ਨੋਖਾ ਵਿਚ ਦੇਸ਼ਨੋਕ ਦੀ ਥਾਂ ਤੇ ਕਰਨੀ ਮਾਤਾ ਦਾ ਮੰਦਰ ਹੈ। ਇਥੇ ਸਾਲ ਵਿਚ ਦੋ ਵਾਰੀ ਮੇਲਾ ਲਗਦਾ ਹੈ।

ਦੋਵੇਂ ਮੇਲੇ ਨਵਰਾਤਰਿਆਂ ਦੇ ਦੌਰਾਨ ਲਗਦੇ ਹਨ। ਪਹਿਲਾ ਮਾਰਚ ਅਪ੍ਰੈਲ ਵਿਚ ਅਤੇ ਦੂਸਰਾ ਛੋਟੇ ਨਵਰਾਤਰਿਆਂ ਅਰਥਾਤ ਸਤੰਬਰ-ਅਕਤੂਬਰ ਵਿਚ। ਕਿਹਾ ਜਾਂਦਾ ਹੈ ਕਿ 1419 ਵਿਚ ਕਰਨੀ ਮਾਤਾ ਨੇ ਆਪ ਦੇਸ਼ਨੋਕ ਦੀ ਨੀਂਹ ਰਖੀ ਸੀ। ਕਰਨੀ ਮਾਤਾ ਨੇ 1387 ਵਿਚ ਗਰਭ ਦੇ 21ਵੇਂ ਮਹੀਨੇ ਆਪਣੀ ਮਾਂ ਦੇ ਪੇਟ ਵਿਚੋਂ ਜਨਮ ਲਿਆ ਸੀ। ਮਾਪਿਆਂ ਦੀ ਉਹ 6ਵੀਂ ਕੁੜੀ ਸੀ। ਇਸ ਕਰਕੇ ਉਹ ਦੁਖੀ ਸਨ। ਉਹਦੀ ਭੂਆ ਉਸ ਦੇ ਜਨਮ ਵੇਲੇ ਉਥੇ ਹੀ ਸੀ। ਉਹ ਇਸ ਕੁੜੀ ਨੂੰ ਮਾਰ ਦੇਣਾ ਚਾਹੁੰਦੀ ਸੀ। ਪਰ ਕੁਦਰਤ ਦਾ ਭਾਣਾ ਐਸਾ ਹੋਇਆ ਕਿ ਉਸ ਦੀ ਬਾਂਹ ਟੁਟ ਗਈ। ਇਸ ਵਚਿੱਤਰ ਘਟਨਾ ਕਰਕੇ ਕੁੜੀ ਦਾ ਨਾਂ ਕਰਨੀ ਬਾਈ ਰਖਿਆ ਗਿਆ। ਜਦੋਂ ਉਹ ਪੰਜ ਸਾਲ ਦੀ ਹੋਈ ਤਾਂ ਉਸ ਨੇ ਆਪਣੀ ਭੂਆ ਦੀ ਬਾਂਹ ਠੀਕ ਕਰ ਦਿਤੀ। ਉਸ ਦੇ ਪਿਓ ਨੂੰ ਸੱਪ ਕੱਟ ਗਿਆ ਉਸ ਨੇ ਉਸ ਨੂੰ ਵੀ ਠੀਕ ਕਰ ਦਿਤਾ। ਉਸ ਨੇ ਆਪਣੇ ਪਿਤਾ ਨੂੰ ਵਰ ਦਿਤਾ ਕਿ ਸਤਵੀਂ ਲੜਕੀ ਦੇ ਬਾਅਦ ਉਸ ਦੇ ਘਰ ਲੜਕਾ ਹੋਏਗਾ। ਆਪਣੀਆਂ ਚਮਤਕਾਰੀ ਸ਼ਕਤੀਆਂ ਨਾਲ ਉਹ ਲੋਕਾਂ ਦੀ ਮਦਦ ਕਰਦੀ ਤੇ ਇੰਜ ਲੋਕੀਂ ਉਸ ਦੀ ਪੂਜਾ ਕਰਨ ਲਗ ਪਏ।

ਜਦੋਂ ਉਹ 51 ਸਾਲਾਂ ਦੀ ਹੋਈ ਤਾਂ ਉਸ ਪ੍ਰਾਣ ਦੇਣ ਦੀ ਸੋਚੀ। ਜਦੋਂ ਉਹ

ਆਪਣੀ ਭੈਣ ਨੂੰ ਮਿਲਣ ਵਾਸਤੇ ਸਿੰਧ ਜਾ ਰਹੀ ਸੀ ਤਾਂ ਰਸਤੇ ਵਿਚ ਜੈਸਲਮੇਰ ਦੀ ਥਾਂ ਤੇ ਉਸ ਨੂੰ ਇਕ ਅੰਨ੍ਹਾ ਤਰਖਾਣ ਮਿਲਿਆ। ਉਸ ਨੇ ਉਸ ਤਰਖਾਣ ਨੂੰ ਕਿਹਾ ਕਿ ਉਹ ਉਸ ਦਾ ਇਕ ਲੱਕੜ ਦਾ ਬੁੱਤ ਬਣਾਵੇ ਤੇ ਸੌਣ ਲਗਿਆਂ ਹਮੇਸ਼ਾਂ ਇਸ ਬੁੱਤ ਨੂੰ ਆਪਣੇ ਸਿਰ ਥੱਲੇ ਰਖੇ। ਇਸ ਬੰਨਾਂ ਨਾਂ ਦੇ ਤਰਖਾਣ ਨੇ ਇੰਜ ਹੀ ਕੀਤਾ ਅਤੇ ਕੀ ਵੇਖਦਾ ਹੈ ਕਿ ਉਹ ਅਗਲੀ ਸਵੇਰ ਦੇਸ਼ਨੋਕ ਪਹੁੰਚ ਗਿਆ ਹੈ। ਉਥੇ ਉਸ ਨੂੰ ਅੱਖਾਂ ਦੀ ਜੋਤ ਮਿਲ ਜਾਂਦੀ ਹੈ। ਕਰਨੀ ਮਾਤਾ 1538 ਵਿਚ ਜੋਤੀ ਜੋਤ ਸਮਾਈ। ਉਸ ਦਿਨ ਤੋਂ ਉਸ ਦੀ ਇਕ ਦੇਵੀ ਦੇ ਰੂਪ ਵਿਚ ਪੂਜਾ ਕੀਤੀ ਜਾਂਦੀ ਹੈ।

ਕਰਨੀ ਮਾਤਾ ਦੇ ਮੰਦਰ ਵਿਚ 75 ਸੈਂ.ਮੀ. ਉੱਚੀ ਮਾਤਾ ਦੀ ਮੂਰਤੀ ਹੈ। ਇਹ ਜੈਸਲਮੇਰ ਵਿਚੋਂ ਮੰਗਵਾਏ ਪੀਲੇ ਮਾਰਬਲ ਦੀ ਬਣੀ ਹੋਈ ਹੈ। ਮਾਤਾ ਦੇ ਸਿਰ ਉਤੇ ਮੁਕਟ ਹੈ ਅਤੇ ਕੰਨਾਂ ਵਿਚ ਵਾਲੀਆਂ ਹਨ।

ਕਰਨੀ ਮਾਤਾ ਦੇ ਮੰਦਰ ਨੂੰ ਚੂਹਿਆਂ ਦਾ ਮੰਦਰ ਵੀ ਕਿਹਾ ਜਾਂਦਾ ਹੈ। ਕਿਉਂਕਿ ਵਡੀ ਗਿਣਤੀ ਵਿਚ ਆਏ ਸ਼ਰਧਾਲੂਆਂ ਦੀ ਪਰਵਾਹ ਨਾ ਕਰਦੇ ਹੋਏ ਚੂਹੇ ਇਸ ਮੰਦਰ ਵਿਚ ਇਧਰ ਉਧਰ ਘੁੰਮਦੇ ਰਹਿੰਦੇ ਹਨ। ਜੇ ਕੋਈ ਚੂਹਾ ਗਲਤੀ ਨਾਲ ਕਿਸੇ ਦੇ ਪੈਰ ਥੱਲੇ ਆ ਕੇ ਮਰ ਜਾਵੇ ਤਾਂ ਇਸ ਦੇ ਬਦਲੇ ਉਸ ਨੂੰ ਚਾਂਦੀ ਦਾ ਚੂਹਾ ਬਣਵਾ ਕੇ ਮੰਦਰ ਦੀ ਭੇਟ ਕਰਨਾ ਪੈਂਦਾ ਹੈ।

## ਕਪਿਲ ਮੁਨੀ ਦਾ ਮੇਲਾ

ਬੀਕਾਨੇਰ ਦੇ ਨੇੜੇ ਕੋਲਾਯਾਤ ਨੂੰ ਕਪਿਲ ਮੁਨੀ ਦੀ ਪਵਿੱਤਰ ਯਾਦ ਨਾਲ ਜੋੜਿਆ ਜਾਂਦਾ ਹੈ। ਕੱਤਕ ਦੀ ਪੁੰਨਿਆਂ ਨੂੰ ਇਥੇ ਲੱਗਣ ਵਾਲੇ ਮੇਲੇ ਤੇ ਲਗਭਗ 60000 ਲੋਕ ਆਉਂਦੇ ਹਨ। ਕੋਲਾਯਾਤ ਸ਼ਬਦ ਸੰਸਕ੍ਰਿਤ ਦੇ ਕਪਿਲਯਾਤਿਨ ਸ਼ਬਦ ਵਿਚੋਂ ਨਿਕਲਿਆ ਹੈ। ਪੁਰਾਤਨ ਸਮਿਆਂ ਤੋਂ ਇਸ ਸ਼ਬਦ ਦੀ ਬਹੁਤ ਧਾਰਮਿਕ ਮਹੱਤਤਾ ਹੈ। ਕਈ ਲੋਕ ਤਾਂ ਕੋਲਾਯਾਤ ਨੂੰ ਪੁਸ਼ਕਰ ਨਾਲੋਂ ਵੀ ਜ਼ਿਆਦਾ ਸਤਿਕਾਰ ਦਿੰਦੇ ਹਨ।

ਕੋਲਾਯਾਤ ਥਾਰ ਦੇ ਰੇਗਿਸਥਾਨ ਵਿਚ ਇਕ ਪਹਾੜੀ ਉਤੇ ਬਣਿਆ ਹੋਇਆ ਹੈ। ਇਸ ਦੇ ਨੇੜੇ ਹੀ ਇਕ ਡੂੰਘੀ ਝੀਲ ਹੈ। ਇਸ ਦਾ ਪਾਣੀ ਸ਼ੁਧ ਅਤੇ ਮਿੱਠਾ ਹੈ। ਝੀਲ ਉਤੇ 52 ਘਾਟ ਹਨ, ਜਿਥੇ ਕੋਈ ਪਰਦੇ ਵਿਚ ਇਸ਼ਨਾਨ ਕਰ ਸਕਦਾ ਹੈ। ਮੁੱਖ ਘਾਟ ਉਤੇ ਕਪਿਲ ਮੁਨੀ ਦੀ ਮੂਰਤੀ ਸਥਾਪਿਤ ਹੈ।

ਸੰਕਦ ਪੁਰਾਣ ਅਨੁਸਾਰ ਮਹਾਂ ਰਿਸ਼ੀ ਕਾਰਦਾਨ ਕਰਤਾ ਪੁਰਖ ਬ੍ਰਹਮਾ ਦਾ ਪੁੱਤਰ ਸੀ। ਉਹ ਮਹਾਂ ਰਿਸ਼ੀ ਮਨੂੰ ਦੀ ਲੜਕੀ ਨਾਲ ਵਿਆਹਿਆ ਹੋਇਆ ਸੀ। ਇਸੇ ਲੜਕੀ ਦੀ ਕੁਖੋਂ ਕਪਿਲ ਮੁਨੀ ਦਾ ਜਨਮ ਹੋਇਆ ਸੀ। ਕਪਿਲ ਮੁਨੀ ਬਚਪਨ ਵਿਚ ਹੀ ਧਰਮ ਦਾ ਪੂਰਣ ਗਿਆਤਾ ਹੋ ਗਿਆ ਸੀ। ਉਸ ਨੇ ਆਪਣੀ ਮਾਂ ਨੂੰ ਸਾਂਖ ਸ਼ਾਸਤਰ ਪੜ੍ਹਾਇਆ। ਫਿਰ ਉਹ ਹਿਮਾਲੀਆ ਨੂੰ ਚਲਾ ਗਿਆ। ਰਾਹ ਵਿਚ ਉਸ ਨੂੰ ਇਕ ਥਰੇਤਾ ਦਿੱਸਿਆ ਤੇ ਇਸ ਦੇ ਖੂਬਸੂਰਤ ਨਜ਼ਾਰਿਆਂ ਨੇ ਉਸ ਨੂੰ ਖਿੱਚ ਪਾਈ। ਉਸ ਦੀ ਆਤਮਾ ਦਾ ਕੁਝ ਹਿੱਸਾ ਦੁਨੀਆਂ ਦੇ ਦੁਖ ਦੂਰ ਕਰਨ ਲਈ ਉਥੇ ਹੀ ਤਪੱਸਿਆ ਕਰਨ ਲਗ ਪਿਆ ਅਤੇ ਬਾਕੀ ਹਿਮਾਲਿਆ ਵਲ ਚਲਾ ਗਿਆ। ਉਸੇ ਦੇ

ਨਾਂ ਤੇ ਇਸ ਥਰੇਤੇ ਦਾ ਨਾਂ ਕਪਿਲਸਥਾਨ ਪੈ ਗਿਆ।

ਇਹ ਥਾਂ ਬੜੀ ਪ੍ਰਸਿੱਧ ਹੋਈ ਅਤੇ ਭਗਤ ਜਨ ਵਡੀ ਗਿਣਤੀ ਵਿਚ ਇਥੇ ਆਉਣ ਲੱਗੇ। ਪਰ ਦੇਵਤੇ ਈਰਖਾ ਕਰਨ ਲੱਗੇ ਤੇ ਉਨ੍ਹਾਂ ਨੇ ਇਸ ਹਰੇ-ਭਰੇ ਨਖ਼ਲਿਸਥਾਨ ਨੂੰ ਰੇਗਿਸਥਾਨ ਵਿਚ ਬਦਲ ਦਿਤਾ। ਪਰ ਸ਼ਿਵ ਅਤੇ ਪਾਰਬਤੀ ਦੇ ਪੁੱਤਰ ਸੰਕਦ ਦੇਓ ਨੂੰ ਮਨੁੱਖਤਾ ਦੇ ਸੰਕਟ ਉਤੇ ਤਰਸ ਆਇਆ ਤੇ ਉਸ ਨੇ ਇਸ ਥਾਂ ਨੂੰ ਫਿਰ ਰੌਸ਼ਨ ਕਰ ਦਿਤਾ। ਇਥੇ ਦੀ ਝੀਲ ਵਿਚ ਇਸ਼ਨਾਨ ਕਰਨ ਦਾ ਬੜਾ ਮਹੱਤਵ ਕਿਹਾ ਜਾਂਦਾ ਹੈ। ਇਹ ਭਗਤਾਂ ਦੇ ਸਾਰੇ ਪਾਪ ਧੋ ਦੇਂਦੀ ਹੈ।

ਇਸ ਥਾਂ ਨਾਲ ਬੜੀਆਂ ਕਹਾਣੀਆਂ ਜੁੜੀਆਂ ਹੋਈਆਂ ਹਨ। ਮੁੜ ਕੇ ਜਨਮ ਲੈਣ ਦੀਆਂ ਕਸਮਾਂ ਖਾਣ ਅਤੇ ਤੋੜਨ ਦੀਆਂ ਅਤੇ ਰਿਸ਼ੀਆਂ ਮੁਨੀਆਂ ਦੇ ਭਟਕਣ ਅਤੇ ਬਚਣ ਦੀਆਂ। ਸਦੀਆਂ ਵਿਚ ਇਥੇ ਕਪਿਲ ਮੁਨੀ ਦੀ ਕਿਰਪਾ ਨਾਲ ਕਈ ਚਮਤਕਾਰ ਵਾਪਰੇ ਹਨ। ਅਜੇ ਤੱਕ ਵੀ ਮੇਲੇ ਨੂੰ ਆਬਾਦ ਰਖਣ ਲਈ ਇਸ ਕਿਸਮ ਦੇ ਕਈ ਯਕੀਨ ਜੁੜੇ ਹੋਏ ਹਨ।

## ਬੰਨ ਗੰਗਾ ਮੇਲਾ

ਜੈਪੁਰ ਜ਼ਿਲੇ ਦੇ ਇਕ ਇਤਿਹਾਸਕ ਸ਼ਹਿਰ ਬੈਰਾਤ ਤੋਂ ਤਕਰੀਬਨ 12 ਕਿਲੋਮੀਟਰ ਦੂਰ ਇਕ ਨਦੀ ਦੇ ਕਿਨਾਰੇ ਬੰਨ ਗੰਗਾ ਮੇਲਾ ਲਗਦਾ ਹੈ। ਵਿਸਾਖ ਦੀ ਪੂਰਨਮਾਸ਼ੀ ਨੂੰ ਤਕਰੀਬਨ 60000 ਲੋਕ ਇਥੋਂ ਦੀ ਪਵਿੱਤਰਧਾਰਾ ਵਿਚ ਇਸ਼ਨਾਨ ਕਰਦੇ ਹਨ। ਮਨੌਤ ਇਹ ਹੈ ਕਿ ਇਹ ਜਲਧਾਰਾ ਅਰਜਨ ਦੇ ਤੀਰ ਲੱਗਣ ਨਾਲ ਧਰਤੀ ਵਿਚੋਂ ਨਿਕਲੀ ਸੀ।

ਪੁਰਾਤਨ ਕਾਲ ਵਿਚ ਬੈਰਾਤ ਇਕ ਮਹੱਤਵਪੂਰਨ ਸ਼ਹਿਰ ਸੀ। ਮਹਾਂਭਾਰਤ ਦੇ ਦਿਨਾਂ ਵਾਲੇ ਸ਼ਹਿਰ ਵਿਰਤਪੁਰੀ ਨਾਲ ਇਹ ਜੁੜਿਆ ਹੋਇਆ ਹੈ। 14 ਸਾਲ ਗੁਜ਼ਰਨ ਤੋਂ ਬਾਅਦ ਬਨਵਾਸ ਵਿਚ ਪਾਂਡਵਾਂ ਨੇ ਮਹਾਂਰਿਸ਼ੀ ਵੇਦ ਵਿਆਸ ਨੂੰ ਪੁੱਛਿਆ ਕਿ 15ਵਾਂ ਸਾਲ ਉਹ ਕਿਥੇ ਬਿਤਾਉਣ। ਮਹਾਤਮਾ ਨੇ ਉਨ੍ਹਾਂ ਨੂੰ ਰਾਜਾ ਵਿਰਤ ਦੇ ਦਰਬਾਰ ਵਿਚ ਇਹ ਸਾਲ ਗੁਜ਼ਾਰਨ ਦੀ ਸਲਾਹ ਦਿਤੀ।

ਇਸ ਮੇਲੇ ਦੇ ਮੈਦਾਨ ਦੁਆਲੇ ਛੋਟੀਆਂ-ਛੋਟੀਆਂ ਪਹਾੜੀਆਂ ਹਨ ਅਤੇ ਬਹੁਤ ਸਾਰੇ ਖਜੂਰਾਂ ਦੇ ਦਰੱਖਤ ਹਨ। ਮੇਲੇ ਦੇ ਆਰੰਭ ਬਾਰੇ ਅਜੇ ਤਕ ਭੇਦ ਹੀ ਬਣਿਆ ਹੋਇਆ ਹੈ। ਤਕਰੀਬਨ 200 ਸਾਲ ਪਹਿਲੇ ਜਦੋਂ ਇਥੇ ਰਾਧਾ ਕ੍ਰਿਸ਼ਨ ਦਾ ਮੰਦਰ ਬਣਾਇਆ ਗਿਆ ਤਾਂ ਮੇਲਾ ਸ਼ੁਰੂ ਹੋਇਆ। ਇਥੇ ਲੰਗਰ ਦਾ ਕੋਈ ਪ੍ਰਬੰਧ ਨਹੀਂ। ਯਾਤਰੂ ਆਪਣੀ ਰੋਟੀ ਨਾਲ ਲਿਆਉਂਦੇ ਹਨ। ਸ਼ਰਧਾਲੂਆਂ ਤੋਂ ਇਲਾਵਾ ਹਿੰਦੂ ਅਤੇ ਮੁਸਲਮਾਨ ਵਪਾਰੀ ਵੀ ਮੇਲੇ ਤੇ ਆਉਂਦੇ ਹਨ।

ਬੰਨ ਗੰਗਾ ਦੇ ਕਿਨਾਰੇ ਮੰਦਰਾਂ ਦੀ ਲੜੀ ਨਾਲ ਸ਼ਸ਼ੋਭਿਤ ਹਨ। ਰਾਧਾ ਕ੍ਰਿਸ਼ਨ ਮੰਦਰ ਅਥਵਾ ਨੰਦ ਕੁੰਡ ਦੇ ਨਾਲ ਹਨੂਮਾਨ ਦਾ ਮੰਦਰ ਹੈ। ਮਹਾਰਾਜਾ ਰਾਮ ਸਿੰਘ ਨੇ ਹਰ ਕੀ ਪੌੜੀ ਬਣਵਾਈ ਸੀ। ਲੋਕ ਮੇਲਾ ਸ਼ੁਰੂ ਹੋਣ ਤੋਂ ਇਕ ਦਿਨ ਪਹਿਲਾਂ ਹੀ ਇਕੱਠੇ ਹੋ ਜਾਂਦੇ ਹਨ। ਉਹ ਰਾਤ ਭਰ ਭਜਨ ਗਾਉਂਦੇ ਹਨ ਅਤੇ ਸਵੇਰੇ ਇਸ਼ਨਾਨ ਕਰਦੇ ਹਨ।

ਰਾਧਾ ਕ੍ਰਿਸ਼ਨ ਮੰਦਰ ਇਕ ਪ੍ਰਭਾਵਸ਼ਾਲੀ ਦੋ ਮੰਜ਼ਲੀ ਇਮਾਰਤ ਹੈ। ਦਸ ਪੌੜੀਆਂ ਚੜ੍ਹਨ ਤੋਂ ਬਾਅਦ ਇਕ ਪੱਧਰੀ ਥਾਂ ਆਉਂਦੀ ਹੈ। ਇਸ ਥਾਂ ਤੇ, ਐਨ ਰਾਧਾ ਕ੍ਰਿਸ਼ਨ ਦੀਆਂ ਮੂਰਤੀਆਂ ਦੇ ਸਾਹਮਣੇ ਗਰੁੜ ਦਾ ਮੰਦਰ ਬਣਾਇਆ ਗਿਆ ਹੈ। ਇਸ ਥਾਂ ਦੇ ਚੌਹਾਂ ਪਾਸੇ ਬਰਾਂਡੇ ਹਨ। ਇਕ ਪਾਸੇ ਪਾਂਡਵਾਂ ਅਤੇ ਉਨ੍ਹਾਂ ਦੀ ਪਤਨੀ ਦਰੋਪਤੀ ਦੀਆਂ ਮੂਰਤੀਆਂ ਹਨ। ਸੱਜੇ ਬਰਾਂਡੇ ਵਿਚ ਲਿੰਗਾਂ ਦੀ ਇਕ ਪੰਕਤੀ ਹੈ। ਇਨ੍ਹਾਂ ਉੱਤੇ ਇਕੋ ਰਸਤੇ ਤੋਂ ਪਾਣੀ ਪੈ ਰਿਹਾ ਹੈ। ਇਕ ਲਿੰਗ ਉੱਤੇ ਪੰਜ ਚਿਹਰੇ ਉਕਰੇ ਹੋਏ ਹਨ। ਇਸ ਨੂੰ ਇਕਦਸ਼ ਰੁਦਰ ਦਾ ਪੰਚਮੁਖੀ ਮਹਾਂਦੇਵ ਮੰਨਿਆਂ ਜਾਂਦਾ ਹੈ ਅਤੇ ਇਸ ਦੀ ਬਹੁਤ ਉਸਤਤ ਹੈ।

ਹੋਇਆ ਇਸ ਤਰ੍ਹਾਂ ਕਿ ਅੰਤ ਤੇ ਪਾਂਡਵਾਂ ਦਾ ਪਤਾ ਲੱਗ ਗਿਆ। ਭੀਮ ਜਿਹੜਾ ਸ਼ਾਹੀ ਰਸੋਈਆ ਦਾ ਕੰਮ ਕਰਦਾ ਸੀ, ਆਪਣੀ ਸਰੀਰਕ ਸ਼ਕਤੀ ਨਾਲ ਪਛਾਣਿਆ ਗਿਆ। ਇਥੋਂ ਨੱਸ ਕੇ ਪਾਂਡਵ ਇਲਾਕੇ ਦੇ ਇਕ ਹੋਰ ਥਾਂ ਵਿਚ ਜਾ ਲੁਕੇ। ਇਥੇ ਆ ਕੇ ਹੀ ਅਰਜਨ ਨੇ ਬੰਜਰ ਧਰਤੀ ਵਿਚ ਤੀਰ ਮਾਰਿਆ ਅਤੇ ਧਰਤੀ ਦੇ ਪੇਟ ਵਿਚੋਂ ਬੰਨ ਗੰਗਾ ਵਗਾਈ। ਮੇਲੇ ਉੱਤੇ ਇਹ ਕਰਾਮਾਤ ਸੁਣਾਈ ਜਾਂਦੀ ਹੈ।

**ਜਮਭੇਸ਼ਵਰ ਮੇਲਾ**

ਜਮਭੇਸ਼ਵਰ ਮੇਲਾ ਵਿਸ਼ਨੋਈ ਸੰਪ੍ਰਦਾਇ ਦੇ ਮੋਢੀ ਜੰਬੇਸਵਰੀ ਦੀ ਯਾਦ ਵਿਚ ਮਨਾਇਆ ਜਾਂਦਾ ਹੈ। ਹਰ ਸਾਲ ਦੋ ਮੇਲੇ ਲਗਦੇ ਹਨ। ਇਕ ਬੀਕਾਨੇਰ ਦੇ ਪਿੰਡ ਮੁਕਾਮ ਵਿਚ ਫਗਣ ਦੀ ਬੁਡੀ ਉਮੱਸਿਆ ਨੂੰ ਅਤੇ ਦੂਜਾ ਅਸੂ ਦੀ ਬੁਡੀ ਉਮੱਸਿਆ ਨੂੰ। ਪਹਿਲਾ ਮੇਲਾ ਜਿਸ ਦਾ ਅਰੰਭ 1591 ਵਿਚ ਹੋਇਆ, ਦੋਹਾਂ ਵਿਚੋਂ ਭਾਰੀ ਮੇਲਾ ਹੁੰਦਾ ਹੈ।

ਕਿਹਾ ਜਾਂਦਾ ਹੈ ਕਿ ਇਸ ਪਿੰਡ ਦਾ ਪਹਿਲਾ ਵਸਨੀਕ ਮਾਲਾ ਰਾਮ ਜੱਟ 1478 ਈ. ਵਿਚ ਇਥੇ ਆਇਆ। ਸੰਤ ਸਾਲ ਬਾਅਦ ਉਹ ਜਮਭੇਸ਼ਵਰ ਦੀ ਸ਼ਰਣ ਵਿਚ ਆਇਆ। ਮੁਕਾਮ ਅਤੇ ਹੋਰ ਪਿੰਡਾਂ ਦੇ ਤਕਰੀਬਨ 200 ਪਰਿਵਾਰ ਆਪਣੇ ਆਪ ਨੂੰ ਮਾਲਾ ਰਾਮ ਜੱਟ ਦੀ ਔਲਾਦ ਦਸਦੇ ਹਨ। ਵਿਸ਼ਨੋਈ ਇਕ ਵੱਖਰਾ ਸੰਪ੍ਰਦਾਇ ਹੈ ਤੇ ਆਮ ਤੌਰ ਤੇ ਉਹ ਹਿੰਦੂਆਂ ਵਿਚ ਮਿਲਦੇ-ਜੁਲਦੇ ਨਹੀਂ। ਉਹ ਜ਼ੰਭਾਜੀ ਦੇ ਅਵਤਾਰ ਦੇ ਰੂਪ ਵਿਚ ਵਿਸ਼ਨੂ ਦੀ ਪੂਜਾ ਕਰਦੇ ਹਨ। ਜ਼ੰਭਾਜੀ ਨੇ ਇਕ ਸਰੋਵਰ ਬਣਵਾਇਆ ਤੇ ਉਸ ਦੇ ਨੇੜੇ ਇਕ ਪਿੰਡ ਵਸਾਇਆ। ਇਸ ਪਿੰਡ ਦਾ ਨਾਂ ਉਸ ਤੇ ਪਿਆ। ਇਸ ਸਰੋਵਰ ਦੇ ਕਿਨਾਰੇ ਉੱਤੇ ਉਸ ਨੇ ਇਕ ਕਬਰ ਖੁਦਵਾਈ ਅਤੇ ਆਪਣਿਆਂ ਚੇਲਿਆਂ ਨੂੰ ਕਿਹਾ ਕਿ ਜਦੋਂ ਉਹ ਮਰੇ ਤਾਂ ਉਸ ਨੂੰ ਇਸ ਕਬਰ ਵਿਚ ਦਫਨਾਇਆ ਜਾਵੇ। ਮਾਘ ਸ਼ੀਰਸ਼ ਦੇ ਕਾਲੇ ਦਿਨਾਂ ਦੇ ਨੌਵੇਂ ਕਾਲੇ ਦਿਨ ਨੂੰ 1537 ਵਿਚ ਉਨ੍ਹਾਂ ਦਾ ਦੇਹਾਂਤ ਪੀਪਾਸਰ ਪਿੰਡ ਛਡਣ ਤੋਂ ਬਾਅਦ ਰੇਤ ਦੇ ਟਿੱਬਿਆਂ ਤੇ ਆ ਕੇ ਹੋਇਆ। ਉਸ ਦੇ ਚੇਲਿਆਂ ਨੇ ਇਸ ਨੂੰ ਉਸ ਦੁਆਰਾ ਬਣਵਾਈ ਕਬਰ ਵਿਚ ਦਫਨਾਉਣ ਦੀ ਬਜਾਏ ਉਥੇ ਹੀ ਦਫਨਾ ਦਿਤਾ। ਪਰ ਅੱਜ ਤਕ ਉਸ ਦੀ ਕਬਰ ਅਤੇ ਮਦਰ ਤਲਵਾ ਪਿੰਡ ਵਿਚ ਵੇਖੇ ਜਾ ਸਕਦੇ ਹਨ। ਇਸੇ ਪਿੰਡ ਨੂੰ ਮੁਕਾਮ ਕਹਿੰਦੇ ਹਨ, ਤੇ ਇਥੇ ਹੀ ਜ਼ੰਭਾ ਜੀ ਰਹਿੰਦੇ ਸੀ। ਇਸ ਪਿੰਡ ਤੇ ਮੁਸਲਮਾਨ

ਸ਼ਰਧਾਲੂ ਵੀ ਆਉਂਦੇ ਹਨ। 1536 ਵਿਚ ਇਸ ਪਿੰਡ ਦੀ ਨੀਂਹ ਰੱਖੀ ਗਈ। ਜੰਮਭੇਸ਼ਵਰ ਜੀ ਦੇ ਮਰਣ ਵਾਲੀ ਥਾਂ ਸਮਰਥੱਲ ਦੇ ਟਿੱਬਿਆਂ ਉਤੇ ਸੱਤਾਂ ਸਾਲਾਂ ਵਿਚ ਇਹ ਮੰਦਰ ਪੂਰਾ ਹੋਇਆ। ਇਹ ਬੜੀ ਕਲਾਤਮਕ ਜੁਗਤ ਨਾਲ ਬਣਿਆ ਹੋਇਆ ਹੈ। ਬਾਲਕੋਨੀਆਂ ਵਾਲੀ ਇਹ ਦੋ ਮੰਜ਼ਲੀ ਇਮਾਰਤ ਹੈ। ਪਹਿਲੀ ਮੰਜ਼ਿਲ 'ਤੇ ਸਮਾਧੀ ਬਣੀ ਹੋਈ ਹੈ। ਉਂਜ ਅਸਲੀ ਸਮਾਧੀ 30 ਮੀਟਰ ਥੱਲੇ ਹੈ।

ਵਿਸ਼ਨੋਈਆਂ ਦਾ ਵਿਸ਼ਵਾਸ ਹੈ ਕਿ ਸੋਨੇ ਦੇ ਤਖਤ ਵਾਲਾ ਬਿਕਰਮਾਦਿਤ ਦਾ ਸ਼ਹਿਰ ਇਸ ਸੰਤ ਦੇ ਮਰਨ ਵਾਲੀ ਥਾਂ ਅਰਥਾਤ ਟਿੱਬੇ ਦੇ ਥੱਲੇ ਦੱਬਿਆ ਹੈ। ਕਿਹਾ ਜਾਂਦਾ ਹੈ ਕਿ ਜੰਮਭੇਸ਼ਵਰ ਜੀ ਬਿਕ੍ਰਮਾਦਿਤ ਦੀ 32ਵੀਂ ਪੀੜ੍ਹੀ ਵਿਚੋਂ ਸਨ। ਦੰਤ ਕਥਾ ਅਨੁਸਾਰ ਉਹ ਇਕ ਦਰੱਖਤ ਥੱਲਿਉਂ ਲਭਿਆ ਅਤੇ 12 ਸਾਲ ਉਸ ਨੇ ਗਾਂਵਾਂ ਦੀ ਸੇਵਾ ਕੀਤੀ। ਕਿਹਾ ਜਾਂਦਾ ਹੈ ਕਿ ਉਹ ਬਚਪਨ ਵਿਚ ਗੂੰਗਾ ਸੀ ਪਰ ਇਕ ਕਰਾਮਾਤ ਨਾਲ ਉਸ ਦੀ ਜ਼ਬਾਨ ਵਾਪਸ ਆ ਗਈ। ਉਸ ਗਾਂਵਾਂ ਚਰਾਣੀਆਂ ਛੱਡ ਕੇ ਪਹਾੜੀ ਦੀ ਚੋਟੀ ਤੇ ਰਹਿਣਾ ਸ਼ੁਰੂ ਕਰ ਦਿਤਾ। ਇਥੇ ਹੀ ਵਿਸ਼ਨੋਈਆਂ ਨੂੰ ਉਨ੍ਹਾਂ ਦੇ ਧਰਮ ਦਾ ਉਸ ਨੇ 29ਵਾਂ ਸੂਤਰ ਸੁਣਾਇਆ। ਵਿਸ਼ਨੋਈ ਸ਼ਬਦ 'ਬੀਸ' ਨੌਂ ਦੇ ਸੁਮੇਲ ਨਾਲ ਬਣਿਆ ਹੈ। ਇਸ ਦਾ ਭਾਵ ਜੰਮਭੇਸ਼ਵਰ ਜੀ ਦੁਆਰਾ ਦਿਤੇ 29ਵੇਂ ਸੂਤਰ ਦੇ ਪੈਰੋਕਾਰ ਹੈ।

## ਸੀਤਾਬਾੜੀ ਮੇਲਾ

ਸੀਤਾਬਾੜੀ ਮੇਲੇ ਤੇ ਹਜ਼ਾਰਾਂ ਲੋਕ ਆਉਂਦੇ ਹਨ। ਉਹ ਸੀਤਾ ਕੁੰਡ, ਲਕਸ਼ਮਣ ਕੁੰਭ ਅਤੇ ਸੂਰਜ ਕੁੰਭ, ਜੋ ਗੰਗਾ ਦੀ ਤਰ੍ਹਾਂ ਪਵਿੱਤਰ ਮੰਨੇ ਜਾਂਦੇ ਹਨ, ਵਿਚ ਇਸ਼ਨਾਨ ਕਰਦੇ ਹਨ।

ਜ਼ਿਲਾ ਕੋਟਾ ਦੀ ਤਹਿਸੀਲ ਸ਼ਾਹਬਾਦ ਵਿਚਲੇ ਪਿੰਡ ਕੇਲਵਾੜਾ ਨੇੜੇ ਸੀਤਾਪੁਰ ਇਕ ਛੋਟੀ ਜਿਹੀ ਥਾਂ ਹੈ। ਇਥੇ ਮੇਲਾ ਵਿਸਾਖ ਦੀ ਪੂਰਨਮਾ ਤੋਂ ਲੈ ਕੇ ਜੇਠ ਦੀ ਉਮੱਸਿਆ ਤੱਕ ਲੱਗਦਾ ਹੈ। ਸੀਤਾਬਾੜੀ ਇਕ ਰਮਣੀਕ ਜੰਗਲ ਵਿਚ ਸਥਿਤ ਹੈ। ਕਹਾਣੀ ਅਨੁਸਾਰ ਸੀਤਾ ਮਾਤਾ ਉਤੇ, ਜਦੋਂ ਲੰਕਾ ਤੋਂ ਵਾਪਸ ਆਉਣ ਤੋਂ ਬਾਅਦ ਅਯੁਧਿਆ ਦੇ ਲੋਕਾਂ ਨੇ ਸ਼ੱਕ ਕੀਤਾ ਤਾਂ ਰਾਮ ਦੇ ਕਹਿਣ ਤੇ ਲਕਸ਼ਮਣ ਨੇ ਉਨ੍ਹਾਂ ਨੂੰ ਇਸੇ ਥਾਂ ਤੇ ਆ ਕੇ ਛਡਿਆ ਸੀ। ਇਥੇ ਚਾਰ ਤਲਾਬ ਹਨ ਜੋ ਕੁਦਰਤੀ ਫੁਹਾਰਿਆਂ ਤੇ ਖਾਸ ਕਰਕੇ ਮਾਨਸਿਕ ਬਿਮਾਰੀਆਂ ਦਾ ਦਾਰੂ ਹੈ। ਇਨ੍ਹਾਂ ਕੁੰਡਾਂ ਵਿਚਲਾ ਪਾਣੀ ਗਰਮੀਆਂ ਵਿਚ ਠੰਡਾ ਅਤੇ ਸਰਦੀਆਂ ਵਿਚ ਗਰਮ ਹੁੰਦਾ ਹੈ। ਇਹ ਕੁੰਡ ਕਦੇ ਸੁਕਦੇ ਨਹੀਂ। ਇਨ੍ਹਾਂ ਕੁੰਡਾਂ ਵਿਚੋਂ ਪਾਣੀ ਬੰਨ ਗੰਗਾ ਰਾਹੀਂ ਕਢਿਆ ਜਾਂਦਾ ਹੈ ਅਤੇ ਇੰਜ ਖੇਤਾਂ ਨੂੰ ਲਾਇਆ ਜਾਂਦਾ ਹੈ।

ਕੁੰਡਾਂ ਦੇ ਪੁਜਾਰੀ ਕਈ ਹਨ ਅਤੇ ਉਹ ਖ਼ਾਨਦਾਨੀ ਹਨ। ਚੌਥੇ ਕੁੰਡ ਅਥਵਾ ਭਰਤ ਕੁੰਡ ਤੇ ਕੋਈ ਚੜ੍ਹਾਵਾ ਨਹੀਂ ਚੜ੍ਹਾਇਆ ਜਾਂਦਾ ਕਿਉਂਕਿ ਇਸ ਨੂੰ ਅਪਸ਼ਗਨ ਮੰਨਿਆ ਜਾਂਦਾ ਹੈ।

## ਗਲੀਆ ਕੋਟ ਉਰਸ

ਗਲੀਆ ਕੋਟ ਤੇ ਮਨਾਏ ਜਾਂਦੇ ਉਰਸ ਤੇ ਸਾਰੇ ਮੁਲਕ ਵਿਚੋਂ ਜੁਵਦੀ ਬੋਹਰੇ

ਇਕਠੇ ਹੁੰਦੇ ਹਨ ।

ਗਲੀਆ ਕੋਟ ਇਕ ਛੋਟਾ ਜਿਹਾ ਪਿੰਡ ਹੈ ਤੇ ਇਕ ਬਾਹਰਵੀਂ ਸਦੀ ਦੇ ਸਰਦਾਰ ਦੇ ਨਾਂ ਤੇ ਹੈ। ਜ਼ਿਲਾ ਡੂੰਗਰਪੁਰ ਦੀ ਤਹਿਰੀਲ ਮਾਰਬਾੜਾ ਦੇ ਮਾਹੀ ਨਦੀ ਦੇ ਅੰਦਰਲੇ ਕਿਨਾਰੇ ਉਤੇ ਇਹ ਪਿੰਡ ਵੱਸਿਆ ਹੋਇਆ ਹੈ । ਇਸੇ ਥਾਂ ਉਤੇ ਬੋਹਰਿਆਂ ਦੇ ਪੂਜਯ ਦਰਵੇਸ਼ ਸਈਦੀ ਫਖਰੂਦੀਨ ਦੀ ਕਬਰ ਹੈ । ਕਿਸੇ ਜ਼ਮਾਨੇ ਵਿਚ ਇਹ ਪਿੰਡ ਇਕ ਕਿਲੇ ਅੰਦਰ ਸੀ । ਇਹ ਕਿਲਾ ਹੁਣ ਢਹਿ ਢੇਰੀ ਹੋ ਗਿਆ ਹੈ । ਇਸ ਦਰਵੇਸ਼ ਦੀ ਦਰਗਾਹ ਪਿੰਡ ਦੇ ਨੇੜੇ ਹੈ। ਇਸ ਮਸਜਿਦ ਉਤੇ 16 ਮੀਟਰ ਉੱਚਾ ਅਤੇ 6 ਮੀਟਰ ਚੌੜਾ ਇਕ ਖ਼ੂਬਸੂਰਤ ਬੁਰਜ ਬਣਿਆ ਹੋਇਆ ਹੈ। ਇਸ ਯਾਦਗਾਰ ਦੇ ਨਾਲ ਹੀ ਇਕ ਮਸਜਿਦ ਹੈ ਜਿਥੇ ਔਰਤਾਂ ਦੁਆ ਕਰ ਸਕਦੀਆਂ ਹਨ । ਦਰਗਾਹ ਦੇ ਦੁਆਲੇ ਬਹੁਤ ਸਾਰੀਆਂ ਕਬਰਾਂ ਹਨ । ਇਨ੍ਹਾਂ ਵਿਚੋਂ ਇਕ ਕਬਰ ਇਸ ਦਰਵੇਸ਼ ਦੇ ਪੁੱਤਰ ਭਾਈ ਸਾਹਿਬ ਦੀ ਹੈ ।

ਸਈਦੀ ਫਖਰੂਦੀਨ 1094 ਤੋਂ 1134 ਤੱਕ ਗੁਜਰਾਤ ਤੇ ਰਾਜ ਕਰਨ ਵਾਲੇ ਪ੍ਰਸਿੱਧ ਰਾਜਾ ਜੈ ਸਿੰਘ ਦੇ ਵਜ਼ੀਰ ਤਰਮਲ ਦੇ ਪੁੱਤਰ ਸਨ । ਤਰਮਲ ਨੂੰ ਫਾਤਮੀ ਖ਼ਾਨਦਾਨ ਦੇ ਇਮਾਮ-ਏ-ਮੁਸਤਨਸੀਰ ਦੇ ਪਰਚਾਰਕਾਂ ਨੇ ਮੁਸਲਮਾਨ ਬਣਾਇਆ ਸੀ। ਇਸ ਖ਼ਾਨਦਾਨ ਦਾ ਰਾਜ ਉੱਤਰੀ ਅਫਰੀਕਾ ਅਤੇ ਪੱਛਮੀ ਏਸ਼ੀਆ ਦੇ ਬਹੁਤ ਸਾਰੇ ਇਲਾਕੇ ਉਤੇ ਸੀ । ਇਨ੍ਹਾਂ ਦੀ ਰਾਜਧਾਨੀ ਕੈਰੋ ਸੀ । ਸਈਦੀ ਫਖਰੂਦੀਨ ਘੁੰਮਦਾ-ਘੁੰਮਾਦਾ ਪਿੰਡ ਗਲੀਆ ਕੋਟ ਆਇਆ । ਇਥੇ ਹੀ ਉਸ ਦਾ ਦੇਹਾਂਤ ਹੋਇਆ ਅਤੇ ਇਥੇ ਹੀ ਉਸ ਦੀ ਕਬਰ ਬਣਾਈ ਗਈ । ਉਸ ਨੇ ਕਈ ਕਰਾਮਾਤਾਂ ਦਿਖਾਈਆਂ। ਹੁਣ ਭਾਰਤ ਤੋਂ ਅਤੇ ਬਾਹਰੋਂ ਬਹੁਤ ਸਾਰੇ ਯਾਤਰੂ ਉਨ੍ਹਾਂ ਦੀ ਮੇਹਰ ਪ੍ਰਾਪਤ ਕਰਨ ਵਾਸਤੇ ਇਥੇ ਆਉਂਦੇ ਹਨ ।

ਸੁੰਨੀ ਮੁਸਲਮਾਨਾਂ ਦੇ ਹਿਜਰੀ ਕਲੈਂਡਰ ਨਾਲੋਂ ਭਿੰਨ, ਮਿਸਰੀ ਕਲੈਂਡਰ ਅਨੁਸਾਰ ਮੋਹਰਮ ਦੇ 27ਵੇਂ ਦਿਨ ਇਹ ਉਰਸ ਲਗਦਾ ਹੈ ।

## ਜੀਣ ਮਾਤਾ ਅਤੇ ਅਨਾਕੂਟ ਮੇਲੇ

ਹੋਰ ਧਾਰਮਿਕ ਮੇਲਿਆਂ ਦੇ ਨਾਲ-ਨਾਲ ਜੀਣ ਮਾਤਾ ਮੇਲਾ ਅਤੇ ਅਨਾਕੂਟ ਮੇਲਾ ਵੀ ਲਗਦੇ ਹਨ । ਪਹਿਲਾ ਮੇਲਾ ਜ਼ਿਲਾ ਸੀਕਾਰ ਦੇ ਗੋਰਿਆਂ ਰੇਲਵੇ ਸਟੇਸ਼ਨ ਤੋਂ ਕੁਝ ਕਿਲੋਮੀਟਰ ਦੂਰ ਜੀਣ ਮਾਤਾ ਦੇ ਮੰਦਰ ਤੇ ਨਵਰਾਤਰਿਆਂ ਦੇ ਦੌਰਾਨ ਲਗਦਾ ਹੈ । ਰਾਜਪੂਤ ਅਤੇ ਮੀਣੇ ਜਿਨ੍ਹਾਂ ਦੀ ਮੁੱਖ ਪੂਜਾ ਦੇਵੀ ਕਾਲੀ ਹੈ ਉਹ ਇਸ ਮੰਦਰ ਵਿਚ ਹੁਮ-ਹੁਮਾ ਕੇ ਪੁਜਦੇ ਹਨ ਅਤੇ ਬਕਰੀਆਂ ਅਤੇ ਮੱਝਾਂ ਦਾ ਬਲੀਦਾਨ ਦਿੰਦੇ ਅਤੇ ਮੀਟ ਸ਼ਰਾਬ ਦੇਵੀ ਦੀ ਭੇਟਾ ਕਰਦੇ ਹਨ । ਇਸ ਮੇਲੇ ਵਿਚ ਮੀਣੇ ਸੰਗੀਤ ਅਤੇ ਰੌਣਕ ਰਾਹੀਂ ਬੜਾ ਰੰਗ ਬੰਨ੍ਹਦੇ ਹਨ । ਅਨਾਕੂਟ ਮੇਲਾ ਜ਼ਿਲਾ ਉਦੈਪੁਰ ਵਿਚ ਨਥਵਾੜੇ ਲਗਦਾ ਹੈ । ਇਹ ਵੈਸ਼ਨੂਆਂ ਦੀ ਸੰਪ੍ਰਦਾਇ ਬਲਭ ਦੇ ਰਹਿਣ ਦੀ ਮੁੱਖ ਥਾਂ ਹੈ । ਇਸ ਦਿਨ ਉਹ ਇਥੇ ਭੋਜਨ ਦਾ ਇਕ ਪਹਾੜ ਖੜਾ ਕਰਦੇ ਹਨ ਤਾਂਕਿ ਸ੍ਰਿਸ਼ਟੀ ਦੇ ਮਾਲਕ ਦੀ ਭੁੱਖ ਨੂੰ ਸੰਤੁਸ਼ਟ ਕੀਤਾ ਜਾ ਸਕੇ । ਇਸ ਪ੍ਰਸਿੱਧ ਮੰਦਰ ਦੇ ਵਿਹੜੇ ਵਿਚ ਬਹੁਤ ਸਾਰੇ ਚਾਵਲ ਪਕਾਏ ਜਾਂਦੇ ਹਨ । ਭੀਲ ਲੋਕ ਕਾਲੀਆ ਬਾਬਾ ਦਾ ਪ੍ਰਸ਼ਾਦ ਸਮਝ ਕੇ

ਇਸਨੂੰ ਛਕਦੇ ਹਨ । ਜਿਉਂ ਹੀ ਮੰਦਰ ਦੇ ਦਰਵਾਜੇ ਖੁਲਦੇ ਹਨ ਤਾਂ ਨਚਦੇ ਗਾਉਂਦੇ ਹੋਏ ਭੀਲ ਅੰਦਰ ਆ ਜਾਂਦੇ ਹਨ ਅਤੇ ਚੌਲਾਂ ਦੇ ਢੇਰ ਨੂੰ ਖਤਮ ਕਰ ਦਿੰਦੇ ਹਨ । ਉਹ ਇਨ੍ਹਾਂ ਚੌਲਾਂ ਨੂੰ ਦਵਾਈ ਦੀ ਤਰ੍ਹਾਂ ਸੰਭਾਲ ਕੇ ਰਖਦੇ ਹਨ । ਉਨ੍ਹਾਂ ਦੇ ਖਿਆਲ ਵਿਚ ਇਹ ਕਈਆਂ ਬਿਮਾਰੀਆਂ ਦਾ ਇਲਾਜ ਹਨ । ਦੋਸਤਾਂ ਅਤੇ ਰਿਸ਼ਤੇਦਾਰਾਂ ਨੂੰ ਇਨ੍ਹਾਂ ਦੇ ਪਾਰਸਲ ਬਣਾ ਕੇ ਪਵਿੱਤਰ ਤੋਹਫੇ ਵਜੋਂ ਭੇਜੇ ਜਾਂਦੇ ਹਨ ।

ਰਾਜਸਥਾਨ ਵਿਚ ਸੈਂਕੜੇ ਹੀ ਪਵਿੱਤਰ ਥਾਂ, ਇਸ਼ਨਾਨ ਵਾਸਤੇ ਸਰੋਵਰ ਹਨ ਅਤੇ ਉਥੇ ਨਿਸਚਿਤ ਦਿਨਾਂ ਤੇ ਮੇਲੇ ਲਗਦੇ ਹਨ । ਇਸ ਸੰਖੇਪ ਵਾਰਤਾ ਵਿਚ ਉਨ੍ਹਾਂ ਸਾਰੀਆਂ ਦੀ ਗਿਣਤੀ ਕਰਨਾ ਬਹੁਤ ਔਖਾ ਹੈ, ਇਸੇ ਕਰਕੇ ਕੁਝ ਮਹੱਤਵਪੂਰਨ ਮੇਲਿਆਂ ਦਾ ਜ਼ਿਕਰ ਹੀ ਕੀਤਾ ਗਿਆ ਹੈ ।

## ਆਦਿਵਾਸੀ ਮੇਲੇ

ਕਬਾਇਲੀ ਲੋਕ ਰਾਜਸਥਾਨ ਦੀ ਸਮਾਜਿਕ ਜ਼ਿੰਦਗੀ ਦੇ ਮਹੱਤਵਪੂਰਨ ਅੰਗ ਹਨ । ਗਰੀਬ ਹੋਣ ਦੇ ਬਾਵਜੂਦ ਇਹ ਲੋਕ ਬੜੇ ਰੰਗੀਨ ਅਤੇ ਪ੍ਰਸੰਨ ਸੁਭਾਅ ਦੇ ਲੋਕ ਹਨ । ਕੁਝ ਮੇਲੇ ਤਾਂ ਉਨ੍ਹਾਂ ਨਾਲ ਹੀ ਜੁੜੇ ਹੋਏ ਹਨ । ਉਹ ਇਨਾਂ ਮੇਲਿਆਂ ਨੂੰ ਰੰਗ, ਲੈਅ, ਗੀਤ ਅਤੇ ਆਪਣੇ ਨਾਚਾਂ ਨਾਲ ਇਕ ਮਸਤੀ ਭਰਿਆ ਵਾਤਾਵਰਣ ਦਿੰਦੇ ਹਨ ।

ਦੱਖਣੀ ਰਾਜਸਥਾਨ ਦੇ ਜ਼ਿਲਾ ਡੂੰਗਰਪੁਰ ਦੀ ਤਹਿਸੀਲ ਅਸਪੁਰ ਵਿਚਲੇ ਥਾਂ ਬਨੇਸਵਰ ਤੇ ਆਦਿ ਵਾਸੀਆਂ ਦਾ ਸਭ ਤੋਂ ਵੱਡਾ ਮੇਲਾ ਲਗਦਾ ਹੈ । ਇਸ ਮੇਲੇ ਦੀ ਥਾਂ ਦਰਿਆ ਸੋਮ ਦੇ ਸਾਹੀ ਦਰਿਆ ਨਾਲ ਸੰਗਮ ਤੋਂ ਬਣਿਆ ਛੋਟਾ ਜਿਹਾ ਡੈਲਟਾ (ਤ੍ਰਿਕੋਣੀ ਜ਼ਮੀਨ) ਹੈ । ਮੇਲੇ ਉਤੇ ਪਹੁੰਚਣ ਲਈ ਦਰਿਆ ਸੋਮ ਵਿਚੋਂ ਲੰਘ ਕੇ ਜਾਣਾ ਪੈਂਦਾ ਹੈ । ਬਨੇਸਵਰ ਸ਼ਬਦ ਦੀ ਉਤਪਤੀ ਇਲਾਕੇ ਦੇ ਸ਼ਿਵਲਿੰਗ ਤੋਂ ਹੋਈ ਹੈ । ਵਗਦੇ ਪਾਣੀ ਵਿਚ ਬਣੇ ਤਿਕੋਨ ਨੂੰ ਡੇਲਟਾ ਕਿਹਾ ਜਾਂਦਾ ਹੈ । ਬਨੇਸਵਰ ਜਾਂ ਵਨੇਸਵਰ ਨਾਂ ਡੈਲਟਾ ਦੇ ਖਸਮ ਦਾ ਹੈ ।

ਇਲਾਕੇ ਵਿਚ ਲਿੰਗ ਨੂੰ ਆਪਣੇ ਆਪ ਤੋਂ ਪੈਦਾ ਹੋਣ ਵਾਲਾ ਮੰਨਿਆ ਗਿਆ ਹੈ । ਇਹ ਆਕਾਰ ਵਿਚ ਛੋਟਾ ਜਿਹਾ ਅਤੇ ਉਪਰਲੇ ਸਿਰੇ ਤੋਂ ਪੰਜ ਹਿੱਸਿਆਂ ਵਿਚ ਵੰਡਿਆ ਹੋਇਆ ਹੈ । ਇਹ ਕਿਹਾ ਜਾਂਦਾ ਹੈ ਕਿ : ਰੋਜ਼ ਇਕ ਗਾਂ ਇਥੇ ਆਉਂਦੀ ਸੀ ਅਤੇ ਉਸਦੇ ਥਨਾਂ ਵਿਚੋਂ ਦੁੱਧ ਸਿੱਧਾ ਆਪੇ ਚੋਂਦਾ ਸੀ । ਇਕ ਦਿਨ ਉਸ ਦਾ ਮਾਲਕ ਗਾਂ ਦੇ ਪਿਛੇ ਆ ਗਿਆ । ਗਾਂ ਜਦੋਂ ਦੌੜਨ ਲਗੀ ਤਾਂ ਉਸ ਦਾ ਸੁਮ ਲਿੰਗ ਨੂੰ ਲਗਾ ਅਤੇ ਇਸ ਨਾਲ ਲਿੰਗ ਦਾ ਉਪਰਲਾ ਹਿੱਸਾ ਪੰਜ ਹਿੱਸਿਆਂ ਵਿਚ ਵੰਡਿਆ ਗਿਆ । ਇੰਜ ਭਾਵੇਂ ਇਹ ਟੁਟਿਆ ਹੋਇਆ ਹੈ ਪਰ ਇਸ ਦੀ ਪੂਜਾ ਅਜੇ ਵੀ ਹੁੰਦੀ ਹੈ । ਇਹ ਗੱਲ ਵਚਿੱਤਰ ਇਸ ਕਰਕੇ ਹੈ ਕਿ ਆਮ ਤੌਰ ਤੇ ਟੁਟੀ ਹੋਈ ਮੂਰਤੀ ਦੀ ਪੂਜਾ ਨਹੀਂ ਕੀਤੀ ਜਾਂਦੀ ।

ਵਰਤਮਾਨ ਮੰਦਰ 1453 ਈ. ਵਿਚ ਡੂੰਗਰਪੁਰ ਦੇ ਮਹਾਂ ਰਿਵਾਲ ਅਮਕਰ ਨੇ ਬਣਵਾਇਆ ਸੀ । ਬਨੇਸਵਰ ਦੇ ਮੰਦਰ ਦੇ ਨੇੜੇ ਹੀ ਵਿਸ਼ਨੂੰ ਦਾ ਮੰਦਰ ਹੈ । ਇਸ ਨੂੰ 1793 ਵਿਚ ਵਿਸ਼ਨੂੰ ਦੇ ਅਵਤਾਰ ਇਲਾਕੇ ਦੇ ਪੂਜਨਿ ਸੰਤ ਮਾਵ ਜੀ ਦੀ ਨੂੰਹ

ਚੜਕਵਾਰੀ ਨੇ ਬਣਵਾਇਆ ਸੀ। ਕਿਹਾ ਜਾਂਦਾ ਹੈ ਕਿ ਮਾਵ ਜੀ ਨੇ ਪੰਜ ਕਿਤਾਬਾਂ ਲਿਖੀਆਂ। ਇਨ੍ਹਾਂ ਕਿਤਾਬਾਂ ਨੂੰ ਚੋਪੜੇ ਕਿਹਾ ਜਾਂਦਾ ਹੈ। ਉਸਨੇ ਕਈ ਭਵਿਸ਼ਬਾਣੀਆਂ ਵੀ ਕੀਤੀਆਂ। ਮੌਲਕ ਪੁਸਤਕ ਦਾ ਕਾਰਰਸਾਲ ਮੰਦਰ ਦਾ ਗੋਸਵਾਮੀ ਦਿਵਾਲੀ ਉਤੇ ਪਾਠ ਕਰਦਾ ਹੈ। ਮਾਵ ਜੀ ਅਸ਼ਵਾਰੇ ਦਾ ਮੰਦਰ ਹੀ ਅਜੇ ਤੱਕ ਮੁੱਖ ਪੂਜਾ ਸਥਾਨ ਹੈ। ਮਾਵ ਜੀ ਤੋਂ ਬਾਅਦ ਉਸਦਾ ਪੁੱਤਰ ਗੱਦੀਦਾਰ ਬਣਿਆ। ਕਿਹਾ ਜਾਂਦਾ ਹੈ ਕਿ ਉਹ ਨਾਮਰਦ ਸੀ। ਇਸ ਕਰਕੇ ਉਸ ਦੀ ਕੋਈ ਔਲਾਦ ਨਹੀਂ ਸੀ। ਮਾਵ ਜੀ ਦੇ ਦੋ ਚੇਲਿਆਂ ਨੇ ਇਲਾਕੇ ਵਿਚ ਤੀਸਰਾ ਮੰਦਰ ਲਕਸ਼ਮੀ ਨਾਰਾਇਣ ਦਾ ਬਣਵਾਇਆ।

ਇਹ ਕਬਾਇਲੀ ਮੇਲਾ ਇਥੇ ਮਾਘ ਸ਼ੁਕਲ ਇਕਾਦਸ਼ੀ ਤੋਂ ਮਾਘ ਦੀ ਸ਼ੁਕਲ ਪੂਰਣਿਮਾ ਤੱਕ ਲਗਦਾ ਹੈ। ਬਹੁਤੇ ਭਗਤ ਭੀਲ ਹਨ। ਮੂਰਤੀ ਨੂੰ ਸਿਰਫ਼ ਪੂਜਾਰੀ ਹੀ ਹੱਥ ਲਾ ਸਕਦਾ ਹੈ। ਕਦੇ ਇਹ ਮੇਲਾ ਰਾਜ ਦਰਬਾਰ ਵਲੋਂ ਲਗਦਾ ਸੀ ਪਰ ਹੁਣ ਇਸ ਦਾ ਪ੍ਰਬੰਧ ਪੰਚਾਇਤ ਕਰਦੀ ਹੈ।

ਰੰਗ ਬਿਰੰਗੇ ਬਜ਼ਾਰਾਂ ਤੋਂ ਉਪਰੰਤ ਜਿਹੜੇ ਮੇਲੇ ਦੇ ਮੌਕੇ ਤੇ ਲਗਦੇ ਹਨ, ਭੀਲ ਹਰ ਰਾਤ ਇਕਠੇ ਹੋ ਕੇ ਪਵਿੱਤਰ ਅੱਗ ਦੇ ਦੁਆਲੇ ਨੱਚਦੇ ਅਤੇ ਗਾਉਂਦੇ ਹਨ। ਇਕ ਗੀਤ ਰਾਹੀਂ ਭੇਰੇ ਅਤੇ ਭੀਡਰਿਆਂ ਬਾਰੇ ਬਿਆਨ ਕੀਤਾ ਜਾਂਦਾ ਹੈ। ਕਿਵੇਂ ਇਕ ਦੀ ਚਾਰਗਾਹ ਵਿਚ ਦੂਸਰੇ ਦੀਆਂ ਬਕਰੀਆਂ ਆ ਵੜੀਆਂ। ਇਸ ਤੇ ਲੜਾਈ ਹੋ ਗਈ। ਭੇੜਾ ਮੁਖੀ ਨੇ ਭੀਡਾਰੀ ਮੁਖੀ ਨੂੰ ਮਾਰ ਦਿੱਤਾ। ਇਕ ਹੋਰ ਗੀਤ ਨਾਨ ਜੀ ਦਮੇਹ, ਜਿਸ ਦੀਆਂ 12 ਪਤਨੀਆਂ ਸਨ ਬਾਰੇ ਗਾਇਆ ਜਾਂਦਾ ਹੈ। ਇਸ ਗੀਤ ਵਿਚ ਕਾਣੀ ਵਹੁਟੀ ਐਨਕਾਂ ਮੰਗਦੀ ਹੈ, ਲੰਗੜੀ ਪੰਜ਼ੇਬ ਮੰਗਦੀ ਹੈ ਅਤੇ ਜਿਸ ਦਾ ਨੱਕ ਨਹੀਂ ਉਹ ਕੋਕਾ ਮੰਗਦੀ ਹੈ। ਇਸ ਗੀਤ ਰਾਹੀਂ ਵਾਤਾਵਰਣ ਨੂੰ ਹਾਸੇ ਭਰਪੂਰ ਬਣਾਇਆ ਜਾਂਦਾ ਹੈ।

ਆਦਮੀ ਤੇ ਔਰਤਾਂ ਇਕਠੇ ਹੋ ਕੇ ਨੱਚਦੇ ਅਤੇ ਗਾਉਂਦੇ ਹਨ। ਕਈ ਵਾਰੀ ਉਨ੍ਹਾਂ ਦੇ ਗੀਤ ਅਤੇ ਨਾਚ ਅਸ਼ਲੀਲ ਹੋ ਜਾਂਦੇ ਹਨ।

ਜੈਪੁਰ ਲਗਣ ਵਾਲੇ ਤੀਜ ਅਤੇ ਗੰਗੌਰ ਦੇ ਮੇਲੇ ਉਦੋਂ ਰੰਗੀਨ ਹੋ ਜਾਂਦੇ ਹਨ ਜਦੋਂ ਮੀਣੇ, ਔਰਤਾਂ, ਮਰਦ ਅਤੇ ਬੱਚੇ ਇਸ ਮੌਕੇ ਤੇ ਬਾਜ਼ਾਰਾਂ ਦੀ ਰੌਣਕ ਨੂੰ ਵਧਾਉਂਦੇ ਹਨ।

ਗਰਾਸੀਆਂ ਵੀ ਪਰਵੈਂਟਿਕ ਲੋਕ ਹਨ। ਉਹ ਵੀ ਮੇਲਿਆਂ ਵਿਚ ਨੱਚਦੇ ਗਾਉਂਦੇ ਹਨ। ਮੇਲੇ ਆਸ਼ਕਾਂ ਦੇ ਮਿਲਣ ਦਾ ਮੌਕਾ ਵੀ ਹੈ। ਆਮ ਤੌਰ ਤੇ ਇਨ੍ਹਾਂ ਮੇਲਿਆਂ ਵਿਚ ਉਧਾਲੇ ਹੋ ਜਾਂਦੇ ਹਨ ਅਤੇ ਅੰਤ ਤੇ ਦੋਹਾਂ ਦੀ ਸ਼ਾਦੀ ਹੋ ਜਾਂਦੀ ਹੈ। ਸ਼ਾਦੀ ਦਾ ਇਹ ਤਰੀਕਾ ਇਨ੍ਹਾਂ ਲੋਕਾਂ ਵਿਚ ਹਰਮਨ ਪਿਆਰਾ ਹੈ। ਕਿਉਂਕਿ ਇਹ ਰੁਮਾਂਟਿਕ ਵੀ ਹੈ ਅਤੇ ਸਸਤਾ ਵੀ।

ਗਰਾਸੀਆ ਲੋਕ ਹੋਲੀ ਅਤੇ ਗੰਗੌਰ ਜਾਂ ਗਾਮ ਦੇ ਤਿਓਹਾਰਾਂ ਨੂੰ ਬੜੇ ਜੋਸ਼ ਨਾਲ ਮਨਾਉਂਦੇ ਹਨ। ਉਨ੍ਹਾਂ ਦੇ ਸਮੂਹਨਾਚ ਸਾਰੀ ਰਾਤ ਚਲਦੇ ਰਹਿੰਦੇ ਹਨ। ਜ਼ਿਲਾ ਪਾਲੀ ਦੀ ਤਹਿਸੀਲ ਬਾਲੀ ਵਿਚਲੀਆਂ ਅਰਾਵਲੀ ਪਹਾੜੀਆਂ ਉਪਰਲੇ ਇਕ ਪਿੰਡ ਭਿਸਾਣਾ ਉਤੇ ਗਾਮ ਮੇਲਾ ਲਗਦਾ ਹੈ। ਇਸ ਵਿਚ ਵਧੀਆ ਕਪੜੇ ਅਤੇ ਗਹਿਣੇ ਪਾ

ਕੇ ਗੁਸੀਆ ਔਰਤਾਂ ਅਤੇ ਬੰਦੇ ਸ਼ਾਮਿਲ ਹੁੰਦੇ ਹਨ ਅਤੇ ਪੂਰਣਿਮਾਂ ਦੀ ਰਾਤ ਨੂੰ ਸਾਰੀ ਰਾਤ ਨੱਚਦੇ ਅਤੇ ਗਾਉਂਦੇ ਹਨ।

## ਨਾਇਕ ਪੂਜਾ ਵਾਲੇ ਮੇਲੇ

ਰਾਜਸਥਾਨ ਵਿਚ ਨਾਇਕ ਪੂਜਾ ਦੀ ਇਕ ਪਰੰਪਰਾ ਹੈ। ਇਸ ਕਰਕੇ ਕੋਈ ਹੈਰਾਨੀ ਵਾਲੀ ਗੱਲ ਨਹੀਂ ਕਿ ਉਨ੍ਹਾਂ ਦੇ ਬਹੁਤ ਸਾਰੇ ਮੇਲੇ ਨਾਇਕਾਂ ਦੀ ਯਾਦ ਵਿਚ ਲਗਦੇ ਹਨ। ਰਾਮ ਦਿਓ ਜੀ, ਗੋਗਾ ਜੀ ਅਤੇ ਤੇਜਾ ਜੀ ਦੀ ਯਾਦ ਵਿਚ ਲਗਣ ਵਾਲੇ ਮੇਲੇ ਲੋਕਾਂ ਦੀ ਇਨ੍ਹਾਂ ਪ੍ਰਤੀ ਰੂਹਾਨੀ ਸ਼ਰਧਾ ਅਤੇ ਉਨ੍ਹਾਂ ਦੀ ਸੰਸਕ੍ਰਿਤੀ ਦਾ ਪ੍ਰਗਟਾਵਾ ਹਨ। ਇਨ੍ਹਾਂ ਸਭ ਮੇਲਿਆਂ ਵਿਚੋਂ ਰਾਮ ਦਿਓੜੀ ਮੇਲਾ ਬਹੁਤ ਪ੍ਰਸਿੱਧ ਹੈ। ਇਹ 15ਵੀਂ ਸਦੀ ਦੇ ਸੰਤ ਰਾਮ ਦਿਓ ਨੂੰ ਸ਼ਰਧਾ ਭੇਟ ਕਰਨ ਲਈ ਅਗਸਤ-ਸਤੰਬਰ ਵਿਚ ਹਰ ਸਾਲ 10 ਦਿਨ ਲਗਦਾ ਹੈ। ਰਾਮ ਦਿਓੜਾ ਪਿੰਡ ਜੈਸਲਮੇਰ ਜ਼ਿਲੇ ਦੇ ਉਪ ਖੰਡ ਪੁਕਾਰਨ ਤੋਂ 13 ਕਿਲੋਮੀਟਰ ਦੂਰ ਹੈ। ਰਾਮ ਦਿਓ ਜੀ ਇਸ ਪਿੰਡ ਵਿਚ ਤਕਰੀਬਨ 1458 ਵਿਚ ਪੈਦਾ ਹੋਏ ਸਨ। ਉਹ ਤੋਮਾਰ ਰਾਜਪੂਤ ਸੀ। ਹਿੰਦੂ ਉਸ ਨੂੰ ਭਗਵਾਨ ਕ੍ਰਿਸ਼ਨ ਦਾ ਅਵਤਾਰ ਮੰਨਦੇ ਹਨ ਅਤੇ ਮੁਸਲਮਾਨ ਉਸ ਦੀ ਰਾਮ ਸ਼ਾਹ ਪ੍ਰੀਰ ਵਜੋਂ ਪੂਜਾ ਕਰਦੇ ਹਨ।

ਕਿਹਾ ਜਾਂਦਾ ਹੈ ਕਿ 12ਵੀਂ ਸਦੀ ਵਿਚ ਰਾਜਾ ਅਨੰਗਪਾਲ ਨੇ ਤੀਰਥ ਯਾਤਰਾ ਉਤੇ ਜਾਣ ਦਾ ਫੈਸਲਾ ਕੀਤਾ। ਕਿਉਂਕਿ ਉਸ ਦਾ ਕੋਈ ਪੁੱਤਰ ਨਹੀਂ ਸੀ ਇਸ ਲਈ ਉਸ ਨੇ ਆਪਣੇ ਰਾਜ ਭਾਗ ਦਾ ਪ੍ਰਬੰਧ ਆਪਣੇ ਦੋਹਤੇ ਪ੍ਰਿਥਵੀ ਰਾਜ ਚੌਹਾਨ ਨੂੰ ਸੌਂਪ ਦਿਤਾ। ਪਰ ਜਦੋਂ ਤੀਰਥ ਯਾਤਰਾ ਤੋਂ ਬਾਦਸ਼ਾਹ ਵਾਪਸ ਆਇਆ ਤਾਂ ਪ੍ਰਿਥਵੀ ਰਾਜ ਨੇ ਉਸ ਦਾ ਰਾਜ ਵਾਪਸ ਕਰਨ ਤੋਂ ਨਾਂਹ ਕਰ ਦਿਤੀ। ਇਸ ਤੋਂ ਬਾਦਸ਼ਾਹ ਅਤੇ ਉਸ ਦੀਆਂ ਅਗਲੀਆਂ ਪੀੜ੍ਹੀਆਂ ਜੈਸਲਮੇਲ ਜ਼ਿਲੇ ਦੇ ਉਸ ਥਾਂ ਤੇ ਵੱਸ ਗਏ ਜਿਸ ਨੂੰ ਅੱਜ ਕਲ ਸਿਵ ਤਹਿਸੀਲ ਕਿਹਾ ਜਾਂਦਾ ਹੈ।

ਅਨੰਗਪਾਲ ਦਾ ਇਕ ਜਾਨਸ਼ੀਨ ਅਜਮਲ ਦੁਆਰਕਾ ਅਧੀਸ਼ ਦਾ ਬਹੁਤ ਵੱਡਾ ਭਗਤ ਸੀ। ਪਰ ਉਸ ਦੇ ਕੋਈ ਔਲਾਦ ਨਹੀਂ ਸੀ। ਉਸ ਦੀ ਭਗਤੀ ਨੂੰ ਵੇਖ ਕੇ ਦੁਆਰਕਾ ਅਧੀਸ਼ ਨੇ ਉਸ ਦੇ ਘਰ ਪੁੱਤਰ ਦੇ ਰੂਪ ਵਿਚ ਜਨਮ ਲਿਆ। ਬੱਚੇ ਦਾ ਨਾਂ ਰਾਮ ਦਿਓ ਰੱਖਿਆ ਗਿਆ।

ਛੇਤੀ ਹੀ ਰਾਮ ਦਿਓ ਇਕ ਸੰਤ ਵਜੋਂ ਪ੍ਰਸਿੱਧ ਹੋਇਆ। ਉਸ ਦੀ ਪਰਖ ਲਈ ਮੱਕੇ ਤੋਂ ਪੰਜ ਪੀਰ ਆਏ। ਰਾਮ ਦਿਓ ਜੀ ਨੇ ਉਨ੍ਹਾਂ ਨੂੰ ਭੋਜਨ ਅਤੇ ਦੁੱਧ ਪੇਸ਼ ਕੀਤਾ ਪਰ ਉਨ੍ਹਾਂ ਨੇ ਖਾਣ ਤੋਂ ਇਸ ਲਈ ਨਾਂਹ ਕਰ ਦਿਤੀ ਕਿਉਂਕਿ ਉਹ ਆਪਣੇ ਖਾਣ ਵਾਲੇ ਭਾਂਡੇ ਨਾਲ ਨਹੀਂ ਲਿਆਏ ਸਨ। ਆਪਣੀ ਚਮਤਕਾਰੀ ਸ਼ਕਤੀ ਨਾਲ ਰਾਮ ਦਿਓ ਜੀ ਨੇ ਉਨ੍ਹਾਂ ਦੇ ਭਾਂਡੇ ਮੱਕੇ ਤੋਂ ਮੰਗਵਾ ਦਿਤੇ। ਪੀਰ ਬਹੁਤ ਪ੍ਰਭਾਵਿਤ ਹੋਏ ਅਤੇ ਉਸ ਨੂੰ ਨਮਸਕਾਰ ਕੀਤਾ।

ਰਾਮ ਦਿਓ ਜੀ ਨੇ ਨਿਹਾਲਦੇ ਨਾਂ ਦੀ ਕੁੜੀ ਨਾਲ ਵਿਆਹ ਕਰਵਾਇਆ। ਇਕ ਦਿਨ ਰਾਮ ਦਿਓ ਨੂੰ ਇਕ ਟੋਕਰੀ ਵਿਚੋਂ ਇਕ ਕੁੜੀ ਲੱਭੀ। ਵੱਡੀ ਹੋ ਕੇ ਇਹ ਉਸ ਦੀ ਵੱਡੀ ਭਗਤ ਸਾਬਤ ਹੋਈ। ਉਸ ਨੇ ਆਪਣੇ ਮਤਰੇਅ ਬਾਪ ਦੇ ਸਾਹਮਣੇ

ਸਮਾਧੀ ਅਖਤਿਆਰ ਕੀਤੀ।

ਰਾਮ ਦਿਓ ਜੀ ਇਕ ਅਜਿਹਾ ਸੰਤ ਮੰਨਿਆ ਜਾਂਦਾ ਹੈ ਜਿਸ ਨੇ ਆਪਣਾ ਜੀਵਨ ਪਛੜਿਆਂ ਲੋਕਾਂ ਨੂੰ ਉੱਚਾ ਚੁਕਣ ਤੇ ਲਾਇਆ। ਉਸ ਨੇ ਆਪਣੇ ਆਪ ਨੂੰ ਜਿਉਂਦਿਆਂ ਦਫ਼ਨਾ ਦਿਤਾ। ਇਸੇ ਕਰਕੇ ਉਸ ਦੇ ਪੈਰੋਕਾਰ ਮਰਿਆਂ ਨੂੰ ਦਫ਼ਨਾਉਂਦੇ ਹਨ। ਰਾਮ ਦਿਓ ਜੀ ਦੀ ਕਬਰ ਦੇ ਦਵਾਲੇ ਬੀਕਾਨੇਰ ਦੇ ਮਹਾਰਾਜਾ ਗੰਗਾ ਸਿੰਘ ਨੇ 1931 ਵਿਚ ਇਕ ਸ਼ਾਨਦਾਰ ਮੰਦਰ ਬਣਵਾਇਆ। ਮੰਦਰ ਵਿਚ ਜ਼ਿਆਦਾ ਕਪੜੇ ਵਿਚ ਢੱਕੇ ਹੋਏ ਲੱਕੜ ਦੇ ਬਣੇ ਖੇਡਣ ਵਾਲੇ ਘੋੜੇ ਚੜ੍ਹਾਏ ਜਾਂਦੇ ਹਨ। ਇਹ ਇਸ ਕਰਕੇ ਕਿ ਰਾਮ ਦਿਓ ਜੀ ਦਾ ਆਪਣੇ ਘੋੜੇ ਨਾਲ ਬਹੁਤ ਮੋਹ ਸੀ। ਘੋੜਾ ਉਸ ਦਾ ਜੀਵਨ ਸਾਥੀ ਸੀ। ਰਾਮ ਦਿਓੜਾ ਦੇ ਮੇਲੇ ਉਤੇ ਮਾਰਵਾੜ, ਜੋਧਪੁਰ, ਬੀਕਾਨੇਰ, ਕੁਲੇੜਾ ਤੋਂ ਭਰੀਆਂ ਹੋਈਆਂ ਗੱਡੀਆਂ ਆਉਂਦੀਆਂ ਹਨ। ਹਰ ਜ਼ਾਤ ਅਤੇ ਬਰਾਦਰੀ ਦੇ ਲੋਕ ਰਾਮ ਦਿਓ ਜੀ ਦੀ ਪੂਜਾ ਕਰਦੇ ਹਨ। ਪਰ ਜਿਨ੍ਹਾਂ ਨੂੰ ਛੋਟੀਆਂ ਜ਼ਾਤਾਂ ਵਾਲੇ ਸਮਝਿਆ ਜਾਂਦਾ ਹੈ ਉਹ ਤਾਂ ਉਸ ਦੇ ਪੱਕੇ ਭਗਤ ਹਨ। ਅਜਿਹੇ ਲੋਕ ਕੇਵਲ ਰਾਜਸਥਾਨ ਤੋਂ ਹੀ ਨਹੀਂ ਬਲਕਿ ਗੁਜਰਾਤ ਅਤੇ ਮਹਾਰਾਸ਼ਟਰ ਤੋਂ ਵੀ ਇਸ ਮੇਲੇ ਵਿਚ ਆਉਂਦੇ ਹਨ।

ਰਾਜਸਥਾਨ ਦੇ ਨਾਇਕਾਂ ਦੀ ਯਾਦ ਵਿਚ ਇਕ ਹੋਰ ਮੇਲਾ, ਇਸ ਨੂੰ ਬੀਰਪੁਰੀ ਮੇਲਾ ਆਖਦੇ ਹਨ, ਮੰਦੋਰ ਦੀ ਥਾਂ ਤੇ ਲਗਦਾ ਹੈ। ਇਹ ਥਾਂ ਜੋਧਪੁਰ ਤੋਂ ਤਕਰੀਬਨ 10 ਕਿਲੋਮੀਟਰ ਹੈ। ਇਹ ਮੇਲਾ ਸਾਵਣ ਦੇ ਆਖਰੀ ਸੋਮਵਾਰ ਨੂੰ ਲਗਦਾ ਹੈ। ਮੰਨਿਆਂ ਜਾਂਦਾ ਹੈ ਕਿ ਇਹ ਮੇਲਾ 17-18ਵੀਂ ਸਦੀ ਵਿਚ ਸ਼ੁਰੂ ਹੋਇਆ ਸੀ। ਇਸ ਦੇ ਸ਼ੁਰੂ ਹੋਣ ਬਾਰੇ ਦੋ ਕਹਾਣੀਆਂ ਹਨ। ਇਕ ਕਹਾਣੀ ਅਨੁਸਾਰ 17ਵੀਂ ਸਦੀ ਦੇ ਮੰਦੋਰ ਦੇ ਰਾਜਾ ਜਸਵੰਤ ਸਿੰਘ ਨੂੰ ਔਰੰਗਜ਼ੇਬ ਨੇ ਬਾਗੀਆਂ ਨੂੰ ਦਬਾਉਣ ਲਈ ਅਹਿਮਦ ਨਗਰ ਭੇਜਿਆ। ਦੁਸ਼ਮਣ ਦੀ ਗਿਣਤੀ ਬਹੁਤ ਜ਼ਿਆਦਾ ਸੀ। ਜਸਵੰਤ ਸਿੰਘ ਨੇ ਜਿੱਤ ਵਾਸਤੇ ਰਾਜਸਥਾਨ ਦੇ ਪੁਰਾਣੇ ਨਾਇਕਾਂ ਦਾ ਸਿਮਰਣ ਕੀਤਾ। ਇੰਜ ਉਹ ਲੜਾਈ ਜਿੱਤ ਗਿਆ। ਵਾਪਸੀ ਉਤੇ ਉਸ ਨੇ ਮੰਦੋਰ ਦੀ ਥਾਂ ਤੇ ਨਾਇਕਾਂ ਦੀ ਯਾਦ ਵਿਚ ਇਕ ਚਿੱਤਰਸ਼ਾਲਾ ਬਣਵਾਈ। ਹਰ ਸਾਲ ਸਾਵਣ ਦੇ ਆਖਰੀ ਸੋਮਵਾਰ ਉਹ ਇਸ ਚਿੱਤਰਸ਼ਾਲਾ ਵਿਚ ਨਾਇਕਾਂ ਨੂੰ ਮੱਥਾ ਟੇਕਣ ਲਈ ਆਉਂਦਾ। ਉਸ ਦੇ ਨਾਲ ਅਮੀਰਾਂ ਵਜ਼ੀਰਾਂ ਦਾ ਇਕ ਲੰਬਾ ਕਾਫਲਾ ਹੁੰਦਾ। ਪਰ ਉਸ ਦੇ ਉਤਰ-ਅਧਿਕਾਰੀਆਂ ਨੇ ਇੰਜ ਜਾਰੀ ਨਹੀਂ ਰਖਿਆ।

ਮੇਲੇ ਦੇ ਆਰੰਭ ਬਾਰੇ ਦੂਜੀ ਕਹਾਣੀ ਬੀਰ ਪੂਜਾ ਨਾਲ ਸੰਬੰਧਿਤ ਹੈ। ਕਿਹਾ ਜਾਂਦਾ ਹੈ ਕਿ ਮੁਗਲ ਰਾਜ ਦੇ ਦਿਨਾਂ ਵਿਚ ਜੰਗ ਵਿਚ ਜਾਂਦਿਆਂ ਹੋਇਆਂ ਇਕ ਰਾਜਪੂਤ ਨੂੰ ਆਪਣੀ ਅਣਵਿਆਹੀ ਭੈਣ ਪਿਛੇ ਇਕੱਲੀ ਛੱਡਣੀ ਪਈ। ਭੈਣ ਨੇ ਆਪਣੇ ਭਰਾ ਦੇ ਮੱਥੇ ਉਤੇ ਤਿਲਕ ਲਾਇਆ ਅਤੇ ਭਰੇ ਦਿਲ ਨਾਲ ਉਸ ਨੂੰ ਵਿਦਾ ਕੀਤਾ। ਭਰਾ ਜੰਗ ਜਿੱਤ ਕੇ ਮੁੜਿਆ। ਇੰਜ ਇਲਾਕੇ ਵਿਚ ਇਹ ਦਿਨ ਭੈਣਾਂ ਵਲੋਂ ਭਰਾਵਾਂ ਦੀ ਜਿੱਤ ਲਈ ਅਰਦਾਸ ਦਾ ਚਿੰਨ੍ਹ ਬਣ ਗਿਆ।

ਜੇਮਸ ਟੌਡ ਨੇ ਇਸ ਚਿੱਤਰਸ਼ਾਲਾ ਦਾ ਬੜਾ ਖੂਬਸੂਰਤ ਬਿਆਨ ਦਿਤਾ ਹੈ।

ਇਸ ਵਿਚ ਰੇਗਿਸਥਾਨ ਦੇ ਬਹਾਦਰ ਸਿਰ ਤੋਂ ਪੈਰਾਂ ਤੱਕ ਹਥਿਆਰਬੰਦ ਆਪਣੇ ਘੋੜਿਆਂ ਉਤੇ ਦੋਵੇਂ ਲੱਤਾਂ ਲਮਕਾ ਕੇ ਸਵਾਰ ਹੋਏ ਯੋਧਿਆਂ ਦੇ ਖ਼ੂਬਸੂਰਤ ਚਿੱਤਰ ਹਨ। ਕਿਹਾ ਜਾਂਦਾ ਹੈ ਕਿ ਯੋਧਿਆਂ ਦੇ ਨਾਲ-ਨਾਲ ਉਨ੍ਹਾਂ ਦੇ ਘੋੜੇ ਵੀ ਅਮਰ ਹੋ ਗਏ ਹਨ। ਝੁਨਝੁਨੂੰ ਸ਼ਹਿਰ ਵਿਚ 1912 ਵਿਚ ਸਭ ਤੋਂ ਪਹਿਲਾਂ ਰਾਣੀ ਸਤੀ ਦਾ ਮੇਲਾ ਲਾਇਆ ਗਿਆ। 1960 ਤੋਂ ਬਾਅਦ ਇਹ ਇਤਨਾ ਹਰਮਨ ਪਿਆਰਾ ਹੋਇਆ ਕਿ ਇਸ ਨੂੰ ਸਾਲ ਵਿਚ ਦੋ ਵਾਰੀ ਲਾਇਆ ਜਾਂਦਾ ਹੈ। ਇਕ ਵਾਰੀ ਮਾਘ ਦੀ ਕ੍ਰਿਸ਼ਨ ਨੌਵੀਂ ਨੂੰ ਅਤੇ ਦੂਜੀ ਵਾਰੀ ਭਾਦਰੋਂ ਦੀ ਉਮੱਸਿਆ ਨੂੰ।

ਮਾਘ ਦੀ ਕ੍ਰਿਸ਼ਨ ਨੌਵੀਂ ਨੂੰ ਜਹਨਨ ਪਰਿਵਾਰ ਦੀਆਂ 13 ਸਤੀਆਂ ਵਿਚੋਂ ਪਹਿਲੀ ਸਤੀ ਨੇ ਆਪਣੇ ਆਪ ਨੂੰ ਅਗਨ ਭੇਟ ਕੀਤਾ ਸੀ।

ਇਨ੍ਹਾਂ ਵਿਚੋਂ ਸਤੀ ਹੋਣ ਵਾਲੀ ਪਹਿਲੀ ਇਸਤਰੀ ਰਾਣੀ ਸੀ। ਇਸ ਕਰਕੇ ਇਹ ਮੇਲਾ ਉਸ ਦੇ ਨਾਮ ਤੇ ਚਲਦਾ ਹੈ। ਮੰਦਰ ਵੀ ਉਸੇ ਦੇ ਨਾਮ ਤੇ ਹੈ। ਕੁਝ ਲੋਕਾਂ ਦੇ ਵਿਚਾਰ ਅਨੁਸਾਰ ਉਸ ਦੀ ਸਤੀ ਹੋਣ ਦੀ ਤਾਰੀਖ 1295 ਸੀ। ਪਰ ਕੁਝ ਦੂਜਿਆਂ ਦਾ ਖਿਆਲ ਹੈ ਕਿ ਇਹ ਤਾਰੀਖ 1595 ਸੀ।

ਕਹਾਣੀ ਇਸ ਤਰ੍ਹਾਂ ਹੈ ਕਿ ਹੀਸਾਰ ਦੇ ਨਵਾਬ ਦੇ ਦੀਵਾਨ ਜਾਲੀ ਰਾਮ ਦੇ ਘਰ ਇਕ ਤਨ ਧਨ ਰਾਮ ਨਾਂ ਦਾ ਪੁੱਤਰ ਸੀ। ਉਸ ਕੋਲ ਇਕ ਬਹੁਤ ਵਧੀਆ ਕਿਸਮ ਦੀ ਘੋੜੀ ਸੀ। ਨਵਾਬ ਦਾ ਪੁੱਤਰ ਚਾਹੁੰਦਾ ਸੀ ਕਿ ਉਹ ਘੋੜੀ ਉਸ ਨੂੰ ਮਿਲੇ। ਜਦੋਂ ਉਸਦੀ ਗੱਲ ਨਾ ਮੰਨੀ ਗਈ ਤਾਂ ਉਸ ਨੇ ਘੋੜੀ ਚੋਰੀ ਕਰਨ ਦੀ ਠਾਣ ਲਈ। ਉਹ ਰਾਤ ਨੂੰ ਤਨ ਧਨ ਰਾਮ ਦੇ ਘਰ ਚੋਰੀ ਵਾਸਤੇ ਗਿਆ। ਜਦੋਂ ਘੋੜੀ ਖੋਹਲ ਕੇ ਤੁਰਨ ਲਗਾ ਤਾਂ ਘੋੜੀ ਹੀਂਗ ਪਈ। ਤਨ ਧਨ ਰਾਮ ਜਾਗ ਪਿਆ। ਉਸ ਨੇ ਆਪਣੇ ਬਰਛੇ ਨਾਲ ਚੋਰ ਨੂੰ ਮਾਰ ਦਿੱਤਾ। ਨਵਾਬ ਦੇ ਗੁੱਸੇ ਦੇ ਡਰ ਤੋਂ ਪਰਿਵਾਰ ਉਥੋਂ ਨੱਸ ਕੇ ਝੁਨਝੁਨੂੰ ਆ ਗਿਆ। ਇਥੇ ਆ ਕੇ ਜਾਲੀਰਾਮ ਇਥੋਂ ਦੇ ਨਵਾਬ ਦਾ ਦੀਵਾਨ ਬਣ ਗਿਆ। ਇਕ ਦਿਨ ਜਦੋਂ ਤਨ ਧਨ ਰਾਮ ਆਪਣੀ ਪਤਨੀ ਨਰੈਣੀ ਦੇਵੀ ਅਤੇ ਕੁਝ ਸਾਥੀਆਂ ਨਾਲ ਝੁਨਝੁਨੂੰ ਆ ਰਿਹਾ ਸੀ ਤਾਂ ਹੀਸਾਰ ਦੇ ਨਵਾਬ ਨੇ ਹਮਲਾ ਕਰਕੇ ਉਸ ਨੂੰ ਮਾਰ ਦਿੱਤਾ। ਨਰੈਣੀ ਦੇਵੀ ਨੇ ਆਪਣੇ ਪਤੀ ਦੇ ਸਰੀਰ ਨੂੰ ਲੈ ਆਂਦਾ ਅਤੇ ਆਪ ਉਸ ਨਾਲ ਸਤੀ ਹੋ ਗਈ। ਮਗਰੋਂ ਕੁਝ ਲੋਕਾਂ ਨੂੰ ਉਹ ਦੇਵੀ ਦੇ ਰੂਪ ਵਿਚ ਪ੍ਰਗਟ ਹੋਈ ਤੇ ਇੰਜ ਉਸ ਦੀ ਪੂਜਾ ਸ਼ੁਰੂ ਹੋ ਗਈ। ਨਰੈਣੀ ਦੇਵੀ ਤੋਂ ਬਾਅਦ ਜਾਲੀ ਰਾਮ ਦੇ ਪਰਿਵਾਰ ਦੀਆਂ 12 ਹੋਰ ਔਰਤਾਂ ਸਤੀ ਹੋਈਆਂ। ਉਸ ਦੇ ਬਹੁਤੇ ਪੈਰੋਕਾਰ ਜਲ੍ਹਨ ਹਨ। ਜਲ੍ਹਨ ਜਾਲੀ ਰਾਮ ਦੇ ਇਕ ਹੋਰ ਪੁੱਤਰ ਦੀ ਔਲਾਦ ਹਨ।

ਰਾਜਸਥਾਨ ਦਾ ਇਕ ਹੋਰ ਵੱਡਾ ਮੇਲਾ ਮਲੀਨਾਥ ਦਾ ਮੇਲਾ ਹੈ। ਇਹ ਹਰ ਸਾਲ ਮਾਰਚ-ਅਪ੍ਰੈਲ ਵਿਚ 15 ਦਿਨ ਲਗਦਾ ਹੈ। ਇਹ ਬਰਮਾਰ ਵਿਚਲੇ ਤਿਲਵਾੜਾ ਨੇੜੇ ਲੂਣੀ ਦਰਿਆ ਦੇ ਖੁਸ਼ਕ ਕੰਢੇ ਉਤੇ ਲਗਦਾ ਹੈ। ਤਿਲਵਾੜਾ ਕੇਂਦਰੀ ਥਾਂ ਹੋਣ ਕਰਕੇ ਆਲੇ-ਦੁਆਲੇ ਦੇ ਜ਼ਿਲੇ ਜੇਸਲਮੇਰ, ਜ਼ੋਧਪੁਰ, ਜਲੌਰ, ਤੋਂ ਪੁਰਾਣੇ ਸਮੇਂ ਤੋਂ ਵਪਾਰੀ ਲੋਕ ਇਥੇ ਇਕਠੇ ਹੁੰਦੇ ਹਨ। ਊਠ, ਘੋੜੇ, ਬਕਰੀਆਂ ਅਤੇ ਭੇਡਾਂ ਇਥੇ ਵੇਚੇ ਅਤੇ ਖਰੀਦੇ ਜਾਂਦੇ ਹਨ।

ਮੇਲੇ ਤੋਂ ਤਕਰੀਬਨ 5 ਕਿਲੋਮੀਟਰ ਦੂਰ, ਇਕ ਪੁਰਾਤਨ ਆਬਾਦੀ ਖੇਟ ਦੇ ਖੰਡਰਾਤ ਹਨ । ਕਿਸੇ ਜ਼ਮਾਨੇ ਵਿਚ ਸਿੰਧ ਜਾਣ ਵਾਲੇ ਕਾਫਲਿਆਂ ਦੇ ਰਸਤੇ ਦਾ ਇਹ ਇਕ ਪ੍ਰਸਿੱਧ ਨਗਰ ਸੀ । ਦਸਵੀਂ ਸਦੀ ਤੱਕ ਇਥੇ ਪਰਮਾਰ ਰਾਜਪੂਤਾਂ ਦਾ ਕਬਜ਼ਾ ਰਿਹਾ ਪਰ ਮਗਰੋਂ ਇਹ ਕਬਜ਼ਾ ਚੌਹਾਨ ਰਾਜਪੂਤਾਂ ਕੋਲ ਆ ਗਿਆ । ਉਹ ਆਪਣੇ ਆਪ ਨੂੰ ਸਰਪਰਸਤ ਦੇਵਤਾ ਮਲੀ ਨਾਥ ਦੇ ਨਾਂ ਉਤੇ ਮਲੀ ਅਖਵਾਉਂਦੇ ਹਨ । ਇਸ ਤਰ੍ਹਾਂ ਇਸ ਇਲਾਕੇ ਦਾ ਨਾਂ ਮਲਾਨੀ ਪੈ ਗਿਆ । ਇਹ ਇਕ ਆਦਿਵਾਸੀ ਕਬੀਲਾ ਹੈ ਅਤੇ ਕਿਹਾ ਜਾਂਦਾ ਹੈ ਕਿ ਜਦੋਂ ਸਿਕੰਦਰ 324 ਬੀ.ਸੀ. ਵਿਚ ਪੰਜਾਬ ਤੋਂ ਸਿੰਧ ਜਾ ਰਿਹਾ ਸੀ ਤਾਂ ਇਨ੍ਹਾਂ ਨੇ ਉਸ ਨੂੰ ਤੰਗ ਕੀਤਾ ਸੀ । ਤਿਲਵਾੜਾ ਉਨ੍ਹਾਂ ਦੇ ਨੌਂ ਕਿਲ੍ਹਿਆਂ ਵਿਚੋਂ ਇਕ ਕਿਲ੍ਹਾ ਹੈ ।

ਇਸ ਇਲਾਕੇ ਵਿਚ ਗਥੌਰ, ਕਨੌਜ਼ ਦੀ ਥਾਂ ਉਤੇ ਮੁਹੰਮਦ ਗਜ਼ਨੀ ਕੋਲੋਂ ਹਾਰੇ ਜਾਣ ਤੋਂ ਬਾਅਦ ਆਏ । ਇਥੋਂ ਦੇ ਲੋਕਾਂ ਦੀ ਆਪਸੀ ਲੜਾਈ ਨੇ ਮੁਸਲਮਾਨ ਜੇਤੂਆਂ ਦੀ ਬੜੀ ਮਦਦ ਕੀਤੀ । ਮੁੜ-ਮੁੜ ਕੇ ਹਮਲਿਆਂ ਕਰਕੇ, ਖੇਤ ਅਤੇ ਆਲੇ-ਦੁਆਲੇ ਦੀਆਂ ਥਾਵਾਂ ਛੋਟੇ-ਛੋਟੇ ਪਿੰਡ ਹੀ ਬਣ ਗਏ । ਮਗਰੋਂ ਜਾ ਕੇ ਇਸ ਇਲਾਕੇ ਦਾ ਨਾਂ ਤਿਲਵਾੜਾ ਪੈ ਗਿਆ ਕਿਉਂਕਿ ਇਥੇ ਬਹੁਤ ਸਾਰੇ ਤਿਲ ਆ ਕੇ ਆਬਾਦ ਹੋ ਗਏ ।

ਮੱਧ-ਕਾਲ ਵਿਚ ਜੋ ਵੀ ਕੋਈ ਹਮਲਾਵਰ ਦਾ ਮੁਕਾਬਲਾ ਕਰਦਾ ਉਸ ਨੂੰ ਮੁਕਤੀਦਾਤਾ ਮੰਨ ਲਿਆ ਜਾਂਦਾ । ਮਲੀ ਨਾਥ ਨੇ ਇੰਜ ਹੀ ਕੀਤਾ । ਇਸ ਨੇ ਆਪਣੇ ਗੁਆਂਢੀਆਂ ਨੂੰ ਦਬਾ ਕੇ ਪ੍ਰਸਿੱਧ ਸ਼ਹਿਰ ਮੰਦੌਰ ਨੂੰ ਤੁਰਕਾਂ ਕੋਲੋਂ ਜਿੱਤ ਲਿਆ । ਉਸ ਦਾ ਰਾਜ ਪੱਛਮ ਵਿਚ ਸਿੰਧ ਤੱਕ ਅਤੇ ਪੂਰਬ ਵਿਚ ਜੈਸਲਮੇਰ ਤੱਕ ਫੈਲ ਗਿਆ । ਮੰਦਰ ਵਿਚ ਮਲੀ ਨਾਥ ਦੀ ਮੂਰਤੀ ਸਥਾਪਿਤ ਹੈ । ਇਥੇ ਮੇਲੇ ਦੇ ਦੌਰਾਨ ਪਤਾਸਿਆਂ ਦਾ ਅਤੇ ਲੱਡੂਆਂ ਦਾ ਪ੍ਰਸਾਦ ਚੜ੍ਹਾਇਆ ਜਾਂਦਾ ਹੈ । ਉਸ ਦੀ ਬਹਾਦਰੀ ਦੇ ਸਤਿਕਾਰ ਵਜੋਂ ਘੋੜਿਆਂ ਦੀਆਂ ਮੂਰਤੀਆਂ ਵੀ ਚੜ੍ਹਾਈਆਂ ਜਾਂਦੀਆਂ ਹਨ ।

ਸ਼ਾਇਦ ਸਭ ਤੋਂ ਵਿਲੱਖਣ ਕਿਸਮ ਦਾ ਨਾਇਕ ਪੂਜਾ ਦਾ ਮੇਲਾ ਗੋਗਾ ਜੀ ਦਾ ਮੇਲਾ ਹੈ । ਜਿਸ ਤਰ੍ਹਾਂ ਪਹਿਲੇ ਤੀਜੇ ਅਧਿਆਇ ਵਿਚ ਜਿਕਰ ਆ ਚੁਕਾ ਹੈ ਕਿ ਇਹ ਮੇਲਾ ਜ਼ਿਲਾ ਗੰਗਾ ਨਗਰ ਦੇ ਪਿੰਡ ਗੋਗਾਮੇਦੀ ਵਿਚ ਗੋਗਾ ਜੀ ਦੀ ਯਾਦ ਵਿਚ ਲਗਦਾ ਹੈ । ਇਹ ਮੇਲਾ ਭਾਦਰੋਂ ਦੇ ਕਾਲੇ ਅੱਧ ਦੇ ਨੌਵੇਂ ਦਿਨ (ਗੋਗਾ ਨੌਮੀ) ਤੋਂ ਸ਼ੁਰੂ ਹੋ ਕੇ ਇਸੇ ਮਹੀਨੇ ਦੇ ਕਾਲੇ ਅੱਧ ਦੇ 11ਵੇਂ ਦਿਨ ਤਕ ਚਲਦਾ ਹੈ । ਤਕਰੀਬਨ 6000 ਲੋਕ ਇਸ ਵਿਚ ਸ਼ਾਮਲ ਹੁੰਦੇ ਹਨ । ਮੇਲੇ ਦੇ ਸ਼ੁਰੂ ਹੋਣ ਬਾਰੇ ਪੱਕਾ ਪਤਾ ਨਹੀਂ ਪਰ ਮੰਨਿਆਂ ਇਹ ਜਾਂਦਾ ਹੈ ਕਿ ਇਹ ਮੇਲਾ 11ਵੀਂ ਸਦੀ ਤੋਂ ਸ਼ੁਰੂ ਹੋਇਆ ।

ਗੋਗਾ ਜੀ ਇਕ ਚੌਹਾਨ ਬਾਦਸ਼ਾਹ ਸੀ । ਉਹ ਗਊ ਦਾ ਪੁਜਾਰੀ ਅਤੇ ਹਿੰਦੂ ਧਰਮ ਦਾ ਰਖਿਅਕ ਸੀ । ਉਸ ਨੇ ਤੁਰਕਾਂ ਦੇ ਖਿਲਾਫ਼ ਕਈ ਲੜਾਈਆਂ ਲੜੀਆਂ । ਜਿਵੇਂ ਉਪਰ ਜ਼ਿਕਰ ਆਇਆ ਹੈ ਕਿ ਉਸ ਨੇ ਆਪਣੇ ਪਿਤਰੇਰਾਂ ਦਾ ਕਤਲ ਕੀਤਾ ਅਤੇ ਉਸ ਨੂੰ ਉਸ ਦੀ ਮਾਂ ਨੇ 12 ਸਾਲ ਵਾਸਤੇ ਰਾਜ ਤੋਂ ਬਾਹਰ ਕੱਢ ਦਿਤਾ । ਪਰ ਉਹ ਹਰ ਰਾਤ ਆਪਣੀ ਪਤਨੀ ਮੁਰੀਆਲ ਨੂੰ ਮਿਲਣ ਆਉਂਦਾ । ਜਦੋਂ ਉਸ ਦੀ

ਮਾਂ ਨੂੰ ਇਹ ਪਤਾ ਲਗਿਆ ਤਾਂ ਉਹ ਉਸ ਉਤੇ ਇਸ ਕਰਕੇ ਗੁੱਸੇ ਹੋਈ ਕਿ ਉਸ ਨੇ ਉਸ ਦੇ ਹੁਕਮ ਦੀ ਉਲੰਘਣਾ ਕੀਤੀ ਹੈ। ਕਿਹਾ ਜਾਂਦਾ ਹੈ ਕਿ ਉਸ ਨੇ ਉਹ ਥਾਂ ਹਮੇਸ਼ਾ ਲਈ ਛੱਡ ਦਿਤੀ ਅਤੇ ਮੇਦੀ ਆ ਕੇ ਸਮਾਧੀ ਲੈ ਲਈ। ਇਸੇ ਥਾਂ ਨੂੰ ਹੁਣ ਗੋਗਾ ਮੇਦੀ ਆਖਦੇ ਹਨ।

ਗੋਗਾ ਜੀ ਬਾਰੇ ਕਈ ਕਹਾਣੀਆਂ ਪ੍ਰਚੱਲਿਤ ਹਨ। ਕਈ ਆਖਦੇ ਹਨ ਕਿ ਉਹ ਪ੍ਰਿਥਵੀ ਰਾਜ ਚੌਹਾਨ ਦਾ ਸਮਕਾਲੀ ਸੀ। ਕੁਝ ਹੋਰ ਲੇਖਕਾਂ ਦਾ ਖਿਆਲ ਹੈ ਕਿ ਇਹ ਉਹੀ ਗੋਪਿੰਦਰ ਰਾਜ ਹੈ ਜਿਸ ਨੇ ਤੁਰਕ ਹਮਲਾਵਰਾਂ ਦਾ 11 ਵਾਰੀ ਮੁਕਾਬਲਾ ਕੀਤਾ ਅਤੇ ਅੰਤ ਉਤੇ ਗਊਆਂ ਦੀ ਰਖਿਆ ਕਰਦਾ ਹੋਇਆ ਮਾਰਿਆ ਗਿਆ। ਜੇਮਸ ਟੌਡ ਦਾ ਖਿਆਲ ਹੈ ਕਿ ਗੋਗਾ ਜੀ ਅਸਲ ਵਿਚ ਗੋਗਾ ਚੌਹਾਨ ਸੀ, ਜੋ ਮੁਹੰਮਦ ਗਜ਼ਨੀ ਦੇ ਖਿਲਾਫ਼ ਸਤਲੁਜ ਦੇ ਰਾਹ ਨੂੰ ਬਚਾਉਂਦਾ ਹੋਇਆ ਲੜਾਈ ਵਿਚ ਆਪਣੇ 47 ਪੁੱਤਰਾਂ ਸਮੇਤ ਮਾਰਿਆ ਗਿਆ। ਸੁਲਤਾਨ ਮੁਹੰਮਦ ਗੋਗਾ ਦੀ ਬੜੀ ਇਜ਼ਤ ਕਰਦਾ ਸੀ ਪਰ ਉਸ ਨੇ ਗੋਗਾ ਜੀ ਦੇ ਮੰਦਰ ਨੂੰ ਮਸਜਿਦ ਵਿਚ ਬਦਲ ਦਿੱਤਾ।

ਇਕ ਹੋਰ ਕਹਾਣੀ ਮੁਤਾਬਿਕ ਗੋਗਾ ਜੀ ਅਜੇ ਮਾਂ ਦੇ ਪੇਟ ਵਿਚ ਸੀ ਜਦੋਂ ਉਸ ਦੇ ਪਿਓ ਨੇ ਉਸ ਦੀ ਮਾਂ ਨੂੰ ਪੇਕੇ ਜਾਣ ਦਾ ਹੁਕਮ ਦਿੱਤਾ। ਮਾਂ ਦੇ ਪੇਟ ਵਿਚ ਗੋਗਾ ਜੀ ਨੇ ਫ਼ੈਸਲਾ ਕੀਤਾ ਕਿ ਉਹ ਆਪਣੇ ਨਾਨਕਿਆਂ ਦੇ ਜਨਮ ਨਹੀਂ ਲਵੇਗਾ। ਜਿਸ ਗੱਡੇ ਉਤੇ ਉਹ ਜਾ ਰਹੇ ਸਨ ਉਸ ਤੇ ਇਕ ਬਲਦ ਨੂੰ ਕਟਣ ਲਈ ਉਸ ਨੇ ਇਕ ਸੱਪ ਨੂੰ ਹੁਕਮ ਕੀਤਾ। ਸੱਪ ਦੇ ਕਟਣ ਕਰਕੇ ਗੱਡਾ ਪਿਛੇ ਉਸ ਦੇ ਪਿਤਾ ਦੇ ਘਰ ਨੂੰ ਤੁਰ ਪਿਆ। ਉਥੇ ਪਹੁੰਚ ਕੇ ਬਲਦ ਠੀਕ ਹੋ ਗਿਆ।

ਕੁਝ ਲੋਕਾਂ ਦਾ ਖਿਆਲ ਹੈ ਕਿ ਗੋਗਾ ਜੀ ਦੀਆਂ ਦੋ ਪਤਨੀਆਂ ਸੁਰੀਆਲ ਅਤੇ ਕਲਾਮਦੀ ਸਨ ਅਤੇ ਜਦੋਂ ਉਸ ਦੀ ਮਾਂ ਨੇ ਉਸ ਨੂੰ ਬਨਵਾਸ ਦੇ ਦਿੱਤਾ ਤਾਂ ਉਸ ਨੂੰ ਧਰਤੀ ਮਾਂ ਨੇ ਨਿਗਲ ਲਿਆ। ਪਰ ਸੁਰੀਆਲ ਦੀ ਅਰਦਾਸ ਨੇ ਉਸ ਨੂੰ ਫਿਰ ਜਿਉਂਦਾ ਕਰ ਦਿਤਾ। ਉਸ ਦੀ ਸਮਾਧੀ ਚਿੱਟੇ ਸੰਗਮਰਮਰ ਦੀ ਬਣੀ ਹੈ। ਉਸ ਦੀ ਮੂਰਤੀ ਵਿਚ ਉਹ ਇਕ ਘੋੜੇ ਉਤੇ ਸਵਾਰ ਹੱਥ ਵਿਚ ਬਰਛਾ ਲਈ ਦਿਖਾਇਆ ਗਿਆ ਹੈ। ਉਸ ਦੇ ਚਾਬੁਕ ਦੀ ਵੀ ਪੂਜਾ ਹੁੰਦੀ ਹੈ ਅਤੇ ਉਸ ਨੂੰ ਬਾਂਝ ਔਰਤਾਂ ਦਾ ਸਰਪ੍ਰਸਤ ਮੰਨਿਆਂ ਜਾਂਦਾ ਹੈ। ਗੋਗਾ ਨੌਵੀਂ ਵਾਲੇ ਦਿਨ ਉਸ ਦੇ ਘੋੜੇ ਦੀ ਮੂਰਤੀ ਦੀ ਪੂਜਾ ਹੁੰਦੀ ਹੈ। ਉਤਰ ਪ੍ਰਦੇਸ਼ ਵਿਚ ਉਸ ਨੂੰ ਮੁਸਲਮਾਨ ਜ਼ਾਹਰ ਪੀਰ ਕਰਕੇ ਮੰਨਦੇ ਹਨ। ਉਨ੍ਹਾਂ ਦਾ ਖਿਆਲ ਹੈ ਕਿ ਜ਼ਿੰਦਗੀ ਦੇ ਆਖਰੀ ਦਿਨਾਂ ਵਿਚ ਗੋਗਾ ਜੀ ਨੇ ਇਸਲਾਮ ਕਬੂਲ ਕਰ ਲਿਆ ਸੀ।

## ਮੌਸਮੀ ਮੇਲੇ

ਰਾਜਸਥਾਨ ਵਿਚ ਇਕ ਆਮ ਅਖਾਣ ਹੈ, "ਤੀਜ ਤਯੋਹਾਰਾ ਬੇੜੀ, ਲੈ ਡੁਬੀ ਗੰਗੋਰ"। ਭਾਵ ਇਹ ਹੈ ਕਿ ਹਰ ਸਾਲ ਸਾਵਣ ਦੇ ਮਹੀਨੇ ਤੀਜ ਤੋਂ ਤਿਉਹਾਰ ਸ਼ੁਰੂ ਹੁੰਦੇ ਹਨ ਅਤੇ ਗੰਗੋਰ ਤੇ ਆ ਕੇ ਖਤਮ ਹੋ ਜਾਂਦੇ ਹਨ।

ਤੀਜ ਨੂੰ ਇਸ ਇਲਾਕੇ ਵਿਚ ਤਿਉਹਾਰਾਂ ਦਾ ਸਰਦਾਰ ਮੰਨਿਆ ਗਿਆ ਹੈ। ਇਹ ਗੱਲ ਮਹੱਤਵਪੂਰਨ ਹੈ। ਅਸਲ ਵਿਚ ਇਹ ਬਾਰਸ਼ ਦਾ ਤਿਉਹਾਰ ਹੈ। ਜੋ

ਮੌਨਸੂਨ ਵਧੀਆ ਹੋ ਗਈ ਤਾਂ ਰਾਜਸਥਾਨ ਦੀ ਕਿਸਮਤ ਜਾਗ ਪਈ।

ਤੀਜ, ਧੀਆਂ ਦਾ ਤਿਉਹਾਰ ਸਾਵਣ ਦੇ ਉਜਲੇ ਪੱਖ ਦੇ ਤੀਜੇ ਦਿਨ ਲਗਦਾ ਹੈ। ਪਰ ਨੂੰਹਾਂ ਭਾਦੋਂ ਦੇ ਕਾਲੇ ਪੰਦਰਵਾੜੇ ਨੂੰ ਤੀਜ ਮਨਾਉਂਦੀਆਂ ਹਨ। ਧੀਆਂ ਅਤੇ ਨੂੰਹਾਂ ਨੂੰ ਇਨ੍ਹਾਂ ਤਿਉਹਾਰਾਂ ਤੇ ਮਿਠਾਈਆਂ ਅਤੇ ਕਪੜੇ ਭੇਟ ਕੀਤੇ ਜਾਂਦੇ ਹਨ। ਪੀਂਘਾਂ ਆਮ ਝੂਟੀਆਂ ਜਾਂਦੀਆਂ ਹਨ। ਨਵ ਵਿਆਈਆਂ ਧੀਆਂ ਮਾਪਿਆਂ ਦੇ ਘਰਾਂ ਦੇ ਜਾਣੇ ਪਛਾਣੇ ਵਾਤਾਵਰਣ ਵਿਚ ਪੀਘਾਂ ਝੂਟਣ ਲਈ ਆਉਂਦੀਆਂ ਹਨ।

ਸਾਲ ਵਿਚ ਤੀਜ ਦੇ ਤਿੰਨ ਮੇਲੇ ਲਗਦੇ ਹਨ। ਇਨ੍ਹਾਂ ਦਿਨਾਂ ਵਿਚ ਸ਼ਹਿਰਾਂ ਅਤੇ ਪਿੰਡਾਂ ਵਿਚ ਮੇਲੇ ਲਗਦੇ ਹਨ। ਜੈਪੁਰ ਵਿਚ ਲਗਣ ਵਾਲਾ ਤੀਜ ਦਾ ਮੇਲਾ ਸਭ ਤੋਂ ਸ਼ਾਨਦਾਰ ਹੁੰਦਾ ਹੈ। ਸਜਾਏ ਹੋਏ ਹਾਥੀ, ਘੋੜੇ ਅਤੇ ਊਠ ਸੋਹਣੀਆਂ ਪੁਸ਼ਾਕਾਂ ਵਾਲੇ ਮੂਰਤੀ ਨਾਲ ਚਲ ਰਹੇ ਸੇਵਕ ਤੀਜ ਦੇ ਜਲੂਸ ਦੀ ਸ਼ਾਨ ਨੂੰ ਵਧਾਉਂਦੇ ਹਨ।

ਗੰਗੌਰ ਤਿਉਹਾਰਾਂ ਵਿਚੋਂ ਆਖਰੀ ਤਿਉਹਾਰ ਹੈ। ਧਾਰਮਿਕ ਹੋਣ ਦੇ ਨਾਲ-ਨਾਲ ਇਹ ਰਾਜਸਥਾਨ ਦਾ ਇਕ ਸਾਂਸਕ੍ਰਿਤਿਕ ਮੇਲਾ ਵੀ ਹੈ। ਗਨਸੇਵਦਾ ਅਤੇ ਗੌਰੀ, ਪਾਰਬਤੀ ਦਾ ਪ੍ਰਤੀਕ ਹੈ। ਦੋਵੇਂ ਵਿਵਾਹਿਕ ਆਨੰਦ ਦਾ ਪ੍ਰਤੀਕ ਹਨ। ਇਸ ਤਿਉਹਾਰ ਵਿਚ ਇਕ ਆਦਰਸ਼ ਔਰਤ ਪ੍ਰਤੀ ਸ਼ਰਧਾ ਦਾ ਪ੍ਰਗਟਾਓ ਕੀਤਾ ਜਾਂਦਾ ਹੈ।

ਰਾਜਸਥਾਨ ਵਿਚ ਇਸ ਤਿਉਹਾਰ ਨੂੰ ਵਿਆਹੀਆਂ ਅਤੇ ਕੁਆਰੀਆਂ ਕੁੜੀਆਂ ਪੁਰਾਣੇ ਸਮੇਂ ਤੋਂ ਮਨਾਉਂਦੀਆਂ ਆ ਰਹੀਆਂ ਹਨ। ਇਹ ਚੇਤਰ ਦੇ ਪਹਿਲੇ ਹਫਤੇ ਤੋਂ ਸ਼ੁਰੂ ਹੁੰਦਾ ਹੈ ਅਤੇ ਇਸੇ ਮਹੀਨੇ ਦੇ ਉਜਲ ਪੱਖ ਦੇ ਚੌਥੇ ਦਿਨ ਤੱਕ ਚਲਦਾ ਹੈ। ਕੁਆਰੀਆਂ ਚੰਗੇ ਪਤੀ ਲਈ ਅਤੇ ਵਿਆਹੀਆਂ ਆਪਣੇ ਪਤੀ ਦੀ ਚੰਗੀ ਸਿਹਤ, ਲੰਬੀ ਉਮਰ ਅਤੇ ਖੁਸ਼ਹਾਲੀ ਲਈ ਅਰਦਾਸ ਕਰਦੀਆਂ ਹਨ। ਵਿਧਵਾਵਾਂ ਨੂੰ ਇਸ ਤਿਉਹਾਰ ਵਿਚ ਸ਼ਾਮਿਲ ਨਹੀਂ ਹੋਣ ਦਿੱਤਾ ਜਾਂਦਾ। ਨਵ-ਵਿਆਹੀ ਕੁੜੀ ਲਈ ਇਹ ਜ਼ਰੂਰੀ ਹੈ ਕਿ ਉਹ ਤਿਉਹਾਰ ਦੇ ਪੂਰੇ ਅਠਾਰਾਂ ਦਿਨ ਨਿਭਾਏ। ਉਹ ਆਪਣੀਆਂ ਅੱਠ ਜਾਂ ਦੱਸ ਕੁਆਰੀਆਂ ਸਹੇਲੀਆਂ ਨੂੰ ਦਾਤਨ ਭੇਜ ਕੇ ਨਿਉਂਦਾ ਦੇਂਦੀਆਂ ਹਨ। ਪੂਜਾ ਦੇ ਦੌਰਾਨ ਸਹੇਲੀਆਂ ਉਸ ਦੇ ਨਾਲ ਰਹਿੰਦੀਆਂ ਹਨ। ਪੂਜਾ ਕਰਨ ਵਾਲੀ ਸਮੇਤ ਗਿਣਤੀ ਟਾਂਕ ਹੋਏਗੀ। ਇਹ ਪੂਜਾ ਸੁਖੇ ਹੋਏ ਪੂਜਾ ਦੇ ਸਮੇਂ ਤੱਕ ਹਰ ਸਾਲ ਕੀਤੀ ਜਾਂਦੀ ਹੈ।

ਆਮ ਤੌਰ ਤੇ ਸਾਲਾਨਾ ਪੂਜਾ ਤੀਜ ਤੇ ਖਤਮ ਹੁੰਦੀ ਹੈ। ਇਸੇ ਦਿਨ ਭਗਤ ਦੇਵੀ ਨੂੰ ਅਲਵਿਦਾ ਕਹਿੰਦੇ ਹਨ।

ਤਿਉਹਾਰ ਦੀ ਪਹਿਲੀ ਮਹੱਤਵਪੂਰਨ ਰਸਮ ਹੋਲੀ ਦੀ ਅੱਗ ਵਿਚੋਂ ਫੁਲ ਚੁਨਣੇ ਅਤੇ ਕਣਕ ਤੇ ਜੌਂ ਬੀਜਣੇ ਹਨ। ਜਦੋਂ ਤੱਕ ਬੀਜ ਅਕੁੰਰਿਤ ਨਹੀਂ ਹੁੰਦਾ, ਇਸ ਨੂੰ ਪਾਣੀ ਦਿੱਤਾ ਜਾਂਦਾ ਹੈ। ਇਹ ਰਸਮ ਈਸਰ ਅਤੇ ਗੌਰੀ (ਸ਼ਿਵ ਅਤੇ ਪਾਰਬਤੀ) ਦੇ ਗੀਤ ਗਾ ਕੇ ਅਤੇ ਸਿਰ ਉਤੇ ਪਾਣੀ ਦੇ ਘੜੇ ਚੁੱਕ ਕੇ ਪੂਰੀ ਕੀਤੀ ਜਾਂਦੀ ਹੈ। ਹੋਲੀ ਤੋਂ ਇਕ ਹਫ਼ਤਾ ਬਾਅਦ ਔਰਤਾਂ ਮਿੱਟੀ ਲਿਆਉਂਦੀਆਂ ਹਨ ਅਤੇ ਉਹਦੇ ਨਾਲ ਗੌਰੀ ਅਤੇ ਈਸਰ ਦੀਆਂ ਮੂਰਤੀਆਂ ਬਣਾਉਂਦੀਆਂ ਹਨ। ਪੁਰਾਣੇ ਰਾਜ ਘਰਾਣਿਆਂ ਵਿਚ ਇਹ ਦੋਵੇਂ ਮੂਰਤੀਆਂ ਪੱਕੀਆਂ ਲੱਕੜ ਦੀਆਂ ਬਣਾਈਆਂ ਹੁੰਦੀਆਂ

ਸਨ। ਬੀਕਾਨੇਰ ਦੇ ਮਹਾਰਾਜਾ ਦੇ ਮਹਿਲਾਂ ਵਿਚਲੀਆਂ ਸ਼ਾਨਦਾਰ ਮੂਰਤੀਆਂ ਇਸ ਪੱਖੋਂ ਪ੍ਰਸਿੱਧ ਹਨ।

ਦੇਵੀ ਦੀ ਯਾਦ ਵਿਚ ਇਹ ਮੇਲਾ ਬੜਾ ਰਮਣੀਕ ਹੁੰਦਾ ਹੈ। ਦੇਵੀ ਅਤੇ ਉਸ ਦੇ ਦੇਵਤਾ ਦੀ ਉਸਤਤ ਵਿਚ ਸੁੰਦਰ ਗੀਤ ਗਾਏ ਜਾਂਦੇ ਹਨ। ਉਨ੍ਹਾਂ ਦੇ ਹੱਥਾਂ ਦੀਆਂ ਤਲੀਆਂ ਉਤੇ ਮਹਿੰਦੀ ਲਗਾਈ ਜਾਂਦੀ ਹੈ। ਉਹ ਸਹੁਰਿਆਂ ਤੋਂ ਆਏ ਗਹਿਣੇ ਪਹਿਨਦੀਆਂ ਹਨ ਅਤੇ ਘਰੇਲੂ ਕੰਮ ਤੋਂ ਮੁਕਤ ਹੁੰਦੀਆਂ ਹਨ। ਗਾਣਾ ਅਤੇ ਨੱਚਣਾ ਇਸ ਤਿਉਹਾਰ ਦਾ ਜ਼ਰੂਰੀ ਹਿੱਸਾ ਹੈ।

ਹੋਲੀ ਤੋਂ ਸੱਤ ਦਿਨ ਬਾਅਦ ਆਉਣ ਵਾਲਾ ਰਾਡਾਲਿਆ ਤਿਉਹਾਰ ਵੀ ਗੰਗੌਰ ਨਾਲ ਜੁੜਿਆ ਹੋਇਆ ਹੈ। ਇਸ ਤਿਉਹਾਰ ਦਾ ਆਰੰਭ 1491 ਦੀ ਇਕ ਘਟਨਾ ਤੋਂ ਹੈ। ਅਜਮੇਰ ਦੇ ਸੂਬੇਦਾਰ ਮਾਲੂਖਾਨ ਨੇ ਮਾਰਵਾੜ ਦੇ ਇਕ ਸ਼ਹਿਰ ਪੀਪਰ ਉਤੇ ਹਮਲਾ ਕੀਤਾ ਅਤੇ ਗੰਗੌਰ ਮਨ੍ਹਾ ਰਹੀਆਂ 140 ਕੁੜੀਆਂ ਨੂੰ ਚੁਕ ਕੇ ਲੈ ਗਿਆ। ਪਰ ਹਮਲਾਵਰ ਦਾ ਮੁਕਾਬਲਾ ਕਰਕੇ ਜੋਧਪੁਰ ਦੇ ਰਾਓ ਸੰਥਲ ਜਾਂ ਰਾਓ ਸੂਰਜ ਮਲ ਨੇ ਉਸ ਨੂੰ ਹਰਾਇਆ ਅਤੇ ਕੁੜੀਆਂ ਨੂੰ ਬਚਾ ਕੇ ਉਨ੍ਹਾਂ ਦੇ ਘਰ ਪਹੁੰਚਾਇਆ। ਕਾਫੀ ਤੋਂ ਬਾਅਦ ਗੰਗੌਰ ਦਾ ਤਿਉਹਾਰ ਫਿਕਾ ਪੈ ਚੁਕਿਆ ਹੈ, ਪਰ ਹੈ ਅਜੇ ਵੀ ਹਰਮਨ ਪਿਆਰਾ।

ਤੀਜ ਦੀ ਤਰ੍ਹਾਂ ਗੰਗੌਰ ਦਾ ਮੇਲਾ ਵੀ ਜੈਪੁਰ ਵਿਚ ਦੋ ਦਿਨ ਲਗਦਾ ਹੈ। ਪਰ ਝੀਲਾਂ ਦੇ ਸ਼ਹਿਰ ਉਦੇਪੁਰ ਵਿਚ ਇਹ ਮੇਲਾ ਸਭ ਤੋਂ ਜ਼ਿਆਦਾ ਰੌਣਕ ਭਰਿਆ ਹੁੰਦਾ ਹੈ। ਉਥੇ ਇਸ ਮੌਕੇ ਤੇ ਪਿਛਲੀ ਝੀਲ ਵਿਚ ਰੰਗ ਬਰੰਗੀਆਂ ਬੇੜੀਆਂ ਦਾ ਇਕ ਜਲੂਸ ਕਢਿਆ ਜਾਂਦਾ ਹੈ।

ਹਰਿਆਲੀ ਉਮਸਿਆ ਅਤੇ ਪੰਚਮੀ ਰਾਜਸਥਾਨ ਦੇ ਹੋਰ ਮੌਸਮੀ ਮੇਲੇ ਹਨ ਜੋ ਥਾਂ ਪਰ ਥਾਂ ਲਗਦੇ ਹਨ।

## ਤਿਉਹਾਰਾਂ ਦਾ ਦੌਰ

ਰਾਜਸਥਾਨ ਦੇ ਮੇਲਿਆਂ ਅਤੇ ਤਿਉਹਾਰਾਂ ਦੀ ਗਿਣਤੀ ਨੂੰ ਸਪੱਸ਼ਟ ਕਰਨ ਲਈ ਇੰਜ ਠੀਕ ਰਹੇਗਾ ਕਿ ਹਰ ਮਹੀਨੇ ਲੱਗਣ ਵਾਲੇ ਮਹੱਤਵਪੂਰਣ ਤਿਉਹਾਰਾਂ ਦੀ ਇਕ ਸੂਚੀ ਦੇ ਦਿਤੀ ਜਾਵੇ :

| | | |
|---|---|---|
| ਜਨਵਰੀ | ਮਾਘ | 1. ਮਕਰ ਸਕਰਾਂਦ |
| ਫਰਵਰੀ | | 2. ਬਸੰਤ ਪੰਚਮੀ |
| | | 3. ਸ਼ਿਵਰਾਤਰੀ |
| | | 4. ਚੌਥ |
| | | 5. ਸੂਰਜ ਸਤਵੀਂ |
| ਫਰਵਰੀ | ਫੱਗਣ | 1. ਹੋਲੀ |
| ਮਾਰਚ | ਚੇਤਰ | 2. ਦੁਲੰਡੀ |
| | | 3. ਸੀਤਲਾ ਅਸ਼ਟਮੀ |
| | | 4. ਗੰਗੌਰ |



ਇਕ ਤਾਰਾ ਵਜਾਉਂਦੇ ਹੋਏ



ਕਲਾਕਾਰ ਤਬਲਾ ਵਜਾਉਂਦੇ ਹੋਏ



ਗੰਗੌਰ ਤਿਓਹਾਰ

ਮਖੌਟਾ ਪਾ ਕੇ ਨਾਚ ਕਰਦੇ ਹੋਏ





ਪਾਬੂਜੀ ਕੀ ਪਾਦ



ਛਪਾਈ/ਕਢਾਈ ਦਾ ਸੁੰਦਰ ਨਮੂਨਾ

| | | |
|---|---|---|
| | | 5. ਗੁਦਲਾ |
| | | 6. ਨਵਰਾਤਰੇ |
| | | 7. ਹਨੂਮਾਨ ਜਯੰਤੀ |
| ਅਪ੍ਰੈਲ | ਬੈਸਾਖ | 1. ਅਖਾ ਤੀਜ |
| ਮਈ | ਜੇਠ | 1. ਨਿਰਜਲਾ ਇਕਾਦਸੀ |
| ਜੂਨ | | 2. ਗੰਗਾ ਦਸਮੀ ਜਾਂ ਦੁਸਹਿਰਾ |
| | | 3. ਬਤ ਸਵਿਤਰੀ |
| ਜੂਨ | ਹਾੜ | 1. ਰਥ ਯਾਤਰਾ |
| ਜੁਲਾਈ | | 2. ਗੁਰ ਪੂਰਨਿਮਾਂ |
| ਜੁਲਾਈ | ਸਾਵਣ | 1. ਰੱਖੜੀ |
| ਅਗਸਤ | | 2. ਤੀਜ (ਛੋਟੀ) |
| | | 3. ਨਾਗ ਪੰਚਮੀ |
| ਅਗਸਤ | ਭਾਦੋਂ | 1. ਜਨਮ ਅਸ਼ਟਮੀ |
| ਸਤੰਬਰ | | 2. ਆਨੰਦ ਚੌਦਾਦਸੀ |
| | | 3. ਗਣੇਸ਼ ਚਤੁਰਥੀ |
| | | 4. ਤੀਜ (ਵਡੀ) |
| | | 5. ਧੋਗਾ ਨਵਮੀ |
| | | 6. ਰਿਸ਼ੀ ਪੰਚਮੀ |
| ਸਤੰਬਰ | ਅਸੂ | 1. ਸ਼ਰਾਧ ਪਿਤਰ ਪਕਸ਼ |
| ਅਕਤੂਬਰ | | 2. ਦੁਸਹਿਰਾ |
| | | 3. ਨਵਰਾਤਰੇ |
| | | 4. ਸ਼ਰਦ ਪੂਰਨਿਮਾਂ |
| | | 5. ਧਨ ਤੇਰਸ |
| ਅਕਤੂਬਰ | ਕੱਤਕ | 1. ਦੀਵਾਲੀ |
| | | 2. ਭਾਈ ਦੂਜ |
| | | 3. ਦਿਓਬਾਨੀ ਇਕਾਦਸੀ |
| | | 4. ਗੋਪਾ ਅਸ਼ਟਮੀ |
| | | 5. ਗੋਵਰਧਨ |
| | | 6. ਕਰਵਾ ਚੌਥ |
| ਨਵੰਬਰ | ਮਾਘ | 1. ਗੀਤਾ ਜਯੰਤੀ |
| ਦਸੰਬਰ | ਪੋਹ | 1. ਮਲ |

# ਰਾਜਸਥਾਨੀ ਭਾਸ਼ਾ ਉਪ ਭਾਸ਼ਾਵਾਂ ਅਤੇ ਸਾਹਿਤ

ਰਾਜਸਥਾਨ ਵਿਚ ਬੋਲੀਆਂ ਜਾਂਦੀਆਂ ਉਪਭਾਸ਼ਾਵਾਂ ਦੇ ਸਮੂਹ ਨੂੰ ਰਾਜਸਥਾਨੀ ਆਖਿਆ ਜਾਂਦਾ ਹੈ। ਗਿਰੀਅਰਸਨ ਨੇ ਇਸ ਦੀਆਂ ਭਾਸ਼ਾਗਤ ਸੀਮਾਵਾਂ ਇਸ ਤਰ੍ਹਾਂ ਦਿਤੀਆਂ ਹਨ, "ਪੂਰਬੀ ਪਾਸੇ ਤੋਂ ਰਾਜਸਥਾਨੀ ਪੱਛਮੀ (ਪੂਰਬ ਤੋਂ ਦੱਖਣ ਵਲੋਂ ਜਾਂਦਿਆਂ) ਹਿੰਦੀ ਦੀਆਂ ਉਪ ਬੋਲੀਆਂ ਬ੍ਰਜ ਭਾਸ਼ਾ ਅਤੇ ਬੁੰਡੇਲੀ ਉਪ ਭਾਸ਼ਾ ਦੁਆਰਾ ਘਿਰੀ ਹੋਈ ਹੈ। ਦੱਖਣ ਵਾਲੇ ਪਾਸੇ (ਪੂਰਬ ਤੋਂ ਪੱਛਮ ਵਲ) ਬੁੰਡੇਲੀ, ਮਰਾਠੀ, ਭੀਲੀ ਖੰਡੇਸੀ ਅਤੇ ਗੁਜਰਾਤੀ ਹਨ। ਭੀਲੀ ਰਾਜਸਥਾਨ ਦੇ ਕੇਂਦਰ ਦੇ ਦੋ ਪਹਾੜੀ ਖਿੱਤਿਆਂ ਵਿਚ ਬੋਲੀ ਜਾਂਦੀ ਹੈ (ਬੀਦਿਆ ਪਹਾੜੀਆਂ ਅਤੇ ਅਰਾਵਲੀ ਪਹਾੜੀਆਂ)। ਪੱਛਮੀ ਪਾਸੇ (ਦੱਖਣ ਤੋਂ ਉਤਰ ਵਲ) ਸਿੰਧੀ ਅਤੇ ਲਹਿੰਦਾ ਹਨ ਅਤੇ ਉਤਰ ਵਲ (ਦੱਖਣ ਤੋਂ ਉਤਰ ਵਲ ਪੱਛਮ ਤੋਂ ਪੂਰਬ) ਲਹਿੰਦਾ ਪੰਜਾਬੀ ਅਤੇ ਬਾਗੜੀ ਪੱਛਮੀ ਹਿੰਦੀ ਦੀਆਂ ਉਪ-ਬੋਲੀਆਂ ਹਨ। ਇਨ੍ਹਾਂ ਵਿਚੋਂ ਮਰਾਠੀ, ਸਿੰਧੀ ਅਤੇ ਲਹਿੰਦਾ ਇੰਡੋ-ਆਰੀਆਨ ਭਾਸ਼ਾ ਦੇ ਬਾਹਰਲੇ ਪਾਸੇ ਨਾਲ ਸੰਬੰਧ ਰਖਦੀਆਂ ਹਨ"।

**ਮਾਰਵਾੜੀ**

ਰਾਜਸਥਾਨੀ ਚਾਰ ਮੁੱਖ ਸਮੂਹਾਂ ਵਿਚ ਵੰਡੀ ਹੋਈ ਹੈ। ਇਨ੍ਹਾਂ ਵਿਚੋਂ ਸਭ ਤੋਂ ਵੱਡਾ ਸਮੂਹ ਮਾਰਵਾੜੀ ਹੈ। ਮਿਆਰੀ ਮਾਰਵਾੜੀ ਮੁੱਖ ਰੂਪ ਵਿਚ ਜ਼ਿਲਾ ਜੋਧਪੁਰ ਦੇ ਇਰਦ-ਗਿਰਦ ਬੋਲੀ ਜਾਂਦੀ ਹੈ। ਇਸ ਦਾ ਕੁਝ ਅਸਰ ਬਰਮੇੜ, ਜਲੋਰ, ਪਾਲੀ ਅਤੇ ਨਾਗਪੁਰ ਜ਼ਿਲੇ ਦੇ ਕੁਝ ਹਿੱਸੇ ਦੀਆਂ ਉਪ-ਬੋਲੀਆਂ ਉਤੇ ਵੀ ਹੈ। ਇਹ ਸਾਰੀਆਂ ਪਹਿਲਾਂ ਜੋਧਪੁਰ ਰਾਜ ਦਾ ਹਿੱਸਾ ਸਨ।

ਇਹ ਭਾਸ਼ਾ ਘੱਟ ਜਾਂ ਵੱਧ ਮਿਲਵੇਂ ਰੂਪ ਵਿਚ ਪੂਰਵ ਵੱਲ ਅਜਮੇਰ, ਉਦੇਪੁਰ, ਭੀਲਵਾੜਾ ਅਤੇ ਚਿਤੌੜਗੜ੍ਹ ਜ਼ਿਲਿਆਂ ਵਿਚ ਵੀ ਬੋਲੀ ਜਾਂਦੀ ਹੈ। ਦੱਖਣ ਵਲ ਇਹ ਗੁਜਰਾਤ ਦੇ ਜ਼ਿਲਾ ਸਰੋਹੀ ਅਤੇ ਪਾਲਪੁਰ ਵਿਚ, ਪੱਛਮ ਵਲ ਜ਼ਿਲਾ ਜੈਸਲਮੇਰ ਵਿਚ ਅਤੇ ਉਤਰ ਵੱਲ ਇਹ ਜ਼ਿਲਾ ਬੀਕਾਨੇਰ, ਬ੍ਰਜ਼ੂ ਸਿਕਾਰ ਅਤੇ ਝੁਨਝੁਨੂੰ ਵਿਚ ਬੋਲੀ ਜਾਂਦੀ ਹੈ। ਉਤਰ ਪੱਛਮ ਵਿਚ ਜ਼ਿਲਾ ਗੰਗਾ ਨਗਰ ਵਿਚ ਇਹ ਕੁਝ ਪੰਜਾਬੀ ਦੇ ਪ੍ਰਭਾਵ ਅਧੀਨ ਬੋਲੀ ਜਾਂਦੀ ਹੈ।

ਮੇਵਾੜ ਵਿਚ ਦੱਖਣ ਪੂਰਬ ਵੱਲ (ਉਦੇਪੁਰ, ਭੀਲਵਾੜਾ ਅਤੇ ਚਿਤੌੜਗੜ੍ਹ

ਜ਼ਿਲੇ) ਅਤੇ ਇਸ ਦੇ ਗੁਆਂਢ ਮਾਰਵਾੜੀ ਦੀ ਇਕ ਜਾਣੀ ਪਛਾਣੀ ਪੂਰਬੀ ਉਪ-ਭਾਸ਼ਾ ਮੇਵਾੜੀ ਬੋਲੀ ਜਾਂਦੀ ਹੈ। ਪਾਲੀ ਅਤੇ ਜਲੌਰ ਜ਼ਿਲੇ ਦੇ ਦੱਖਣੀ ਹਿੱਸੇ ਵਿਚ ਪਾਲਪੁਰ ਦੇ ਉਤਰੀ ਭਾਗ ਅਤੇ ਸਾਰੇ ਸਰੋਹੀ ਜ਼ਿਲੇ ਵਿਚ ਇਕ ਦੱਖਣੀ ਉਪਭਾਸ਼ਾ ਹੈ। ਜੈਸਲਮੇਰ ਅਤੇ ਬਰਮਾਰ ਦੇ ਪੱਛਮੀ ਹਿੱਸਿਆਂ ਵਿਚ ਅਤੇ ਸਿੰਧ ਦੇ ਥਾਰ ਅਤੇ ਪ੍ਰਕਾਰ ਇਲਾਕਿਆਂ ਵਿਚ ਸਿੰਧੀ ਦਾ ਪ੍ਰਭਾਵ ਸਪੱਸ਼ਟ ਹੈ। ਇਨ੍ਹਾਂ ਇਲਾਕਿਆਂ ਵਿਚਲੀ ਬੋਲੀ ਨੂੰ ਉਤਰ ਵਿਚ ਥੱਲੀ ਅਤੇ ਪੱਛਮ ਵਿਚ ਦਟਕ ਬੋਲਦੇ ਹਨ।

ਮਾਰਵਾੜੀ ਦਾ ਉਤਰੀ ਰੂਪ ਬੀਕਾਨੇਰ ਬੂੜੂ ਗੰਗਾ ਨਗਰ, ਸ਼ਿਕਾਰ ਅਤੇ ਝੁਨਝੁਨੂੰ ਜ਼ਿਲਿਆਂ ਵਿਚ ਹੈ। ਬੀਕਾਨੇਰ ਵਿਚ ਇਸ ਨੂੰ ਬੀਕਾਨੇਰੀ ਅਤੇ ਬੂੜੂ ਦੇ ਉਤਰੀ ਪੂਰਬੀ ਭਾਗ ਵਿਚ ਇਸ ਨੂੰ ਬਾਗੜੀ ਕਹਿੰਦੇ ਹਨ।

## ਪੁਧਰੀ

ਰਾਜਸਥਾਨੀ ਦਾ ਦੂਸਰਾ ਸਮੂਹ ਪੂਰਬੀ ਰਾਜਸਥਾਨੀ ਜਾਂ ਜੈਪੁਰੀ, ਜਿਸ ਨੂੰ ਆਤੌਰ ਤੇ ਪੰਧਰੀ ਆਖਦੇ ਹਨ, ਦਾ ਹੈ। ਇਹ ਜ਼ਿਲਾ ਜੈਪੁਰੀ ਟਾਂਕ ਕੋਟਾ ਬੂੰਡੀ, ਕਿਸ਼ਨਗੜ ਦੇ ਕੁਝ ਹਿੱਸੇ ਅਜਮੇਰ ਅਤੇ ਚਲਵਾਰ ਵਿਚ ਬੋਲੀ ਜਾਂਦੀ ਹੈ। ਉਤਰ ਪੂਰਬ ਵੱਲ ਪੂਰਬੀ ਰਾਜਸਥਾਨੀ ਵਿਚ ਇਸੇ ਭਾਸ਼ਾ ਦੀ ਉਪਭਾਸ਼ਾ ਮੇਵਾਤੀ ਹੈ। ਹੋਰ ਅੱਗੇ ਪੂਰਬ ਵੱਲ, ਉਤਰ ਤੇ ਦੱਖਣ, ਭਰਤਪੁਰ ਵਿਚ ਬ੍ਰਜ ਭਾਸ਼ਾ ਹੈ। ਸਿਵਾਏ ਮਾਧੋਪੁਰ ਕਰੌਲੀ ਬੰਡੇਲੀ ਝਲਾਵਰ ਵਿਚਲੇ ਮਾਲਵੀ ਅਤੇ ਕੋਟਾ ਦੇ ਦੱਖਣੀ ਭਾਗ ਵਿਚ ਬ੍ਰਜ ਭਾਸ਼ਾ ਦੀ ਡਾਂਗ ਉਪਭਾਸ਼ਾ ਹੈ।

ਸਪੱਸ਼ਟ ਹੈ ਕਿ ਥੋੜ੍ਹੇ ਜਿਹੇ ਪੂਰਵੀ ਭਾਗ ਨੂੰ ਛੱਡ ਕੇ ਸਾਰੇ ਰਾਜਸਥਾਨ ਵਿਚ ਰਾਜਸਥਾਨੀ ਉਪ ਭਾਸ਼ਾਵਾਂ ਬੋਲੀਆਂ ਜਾਂਦੀਆਂ ਹਨ।

ਪੁਰਾਣੇ ਜੈਪੁਰ ਰਾਜ ਵਿਚ 1896 ਵਿਚ ਹੋਏ ਇਕ ਉਚੇਚੇ ਸਰਵੇਖਣ ਅਨੁਸਾਰ, ਰਾਜ ਵਿਚ ਘਟੋ ਘੱਟ 13 ਬੋਲੀਆਂ ਸਨ। ਮੇਆਰੀ ਜੈਪੁਰੀ, ਇਨ੍ਹਾਂ ਦਾ ਕੇਂਦਰ ਸੀ। ਉਤਰ ਵੱਲ ਧੋਰਾਵਤੀ, ਦੱਖਣ ਪੱਛਮ ਵੱਲ ਕਥੈੜਾ ਅਤੇ ਚੌਗਸੀ ਅਤੇ ਦੱਖਣ ਪੂਰਬ ਵੱਲ ਨਾਗਾਚਲ ਅਤੇ ਨਾਗਾਵਤੀ ਹਨ।

## ਹਰੋਤੀ

ਕਿਸ਼ਨਗੜੀ ਸਾਰੇ ਕਿਸ਼ਨਗੜ ਉਪ ਮੰਡਲ, ਉਤਰੀ ਅਜਮੇਰ ਦੇ ਛੋਟੇ ਜਿਹੇ ਹਿੱਸੇ ਅਤੇ ਅਜਮੇਰ ਜ਼ਿਲੇ ਵਿਚ ਬੋਲੀ ਜਾਂਦੀ ਹੈ। ਅਜਮੇਰ ਜ਼ਿਲੇ ਦੇ ਪੂਰਬੀ ਕੇਂਦਰ ਤੇ ਬੋਲੀ ਦਾ ਨਾਂ ਅਜਮੇਰੀ ਹੈ। ਬੂੰਦੀ ਅਤੇ ਕੋਟਾ ਦੀ ਬੋਲੀ ਹਰੋਤੀ ਹੈ। ਮੱਧ ਪ੍ਰਦੇਸ਼ ਦੇ ਜ਼ਿਲਾ ਗੁਆਲੀਅਰ ਅਤੇ ਝਲਾਵਰ ਜ਼ਿਲਿਆਂ ਦੇ ਗੁਆਂਢੀ ਇਲਾਕੇ ਵਿਚ ਹਰੋਤੀ ਬੋਲੀ ਜਾਂਦੀ ਹੈ। ਗੁਆਲੀਅਰ ਵਿਚ ਇਸ ਦਾ ਨਾਂ ਸਿਹਪੁਰੀ ਹੈ।

ਮੇਵਾਤੀ ਸਿਉਆਂ ਦੇ ਇਲਾਕੇ ਮੇਵਾਤ ਦੀ ਬੋਲੀ ਹੈ। ਪਰ ਇਸ ਦਾ ਪ੍ਰਭਾਵ ਭਰਤਪੁਰ ਅਤੇ ਅਲਵਾੜ ਜ਼ਿਲਿਆਂ ਦੇ ਉਤਰ ਪੱਛਮੀ ਇਲਾਕਿਆਂ ਨਾਲ ਦੇ ਜ਼ਿਆਦਾ ਹਿੱਸ਼ੇ ਉਤੇ ਹੈ। ਇਹ ਹਰਿਆਣੇ ਦੇ ਗੁੜਗਾਂਵ ਜ਼ਿਲੇ ਦੇ ਦੱਖਣ ਪੂਰਬ ਵਲ ਬੋਲੀ ਜਾਂਦੀ ਹੈ। ਜੈਪੁਰ ਦੇ ਕੋਟ ਕਾਸਿਮ ਇਲਾਕੇ ਦੀ ਬੋਲੀ ਵੀ ਇਹੀ ਹੈ। ਇਹ ਇਥੇ

ਰਾਜਸਥਾਨੀ ਦੇ ਹਿੰਦੀ ਦੀ ਉਪਬੋਲੀ ਬਾਂਗੜੂ ਵਿਚ ਸਮਾ ਜਾਣ ਦੀ ਰੁਚੀ ਨੂੰ ਸਪੱਸ਼ਟ ਕਰਦੀ ਹੈ।

**ਮਾਲਵੀ**

ਮਾਲਵੀ, ਮਾਲਵਾ ਖਿੱਤੇ ਵਿਚ ਬਲੀ ਜਾਂਦੀ ਹੈ। ਇਸ ਵਿਚ ਇੰਦੌਰ, ਭੂਪਾਲ, ਮਾਨਸੋਰ ਅਤੇ ਉਜੈਨ ਦੇ ਇਲਾਕੇ ਸ਼ਾਮਿਲ ਹਨ। ਪੂਰਬ ਵੱਲ ਇਹ ਝਲਾਵੜ ਅਤੇ ਕੋਟਾ ਦੇ ਕੁਝ ਹਿੱਸਿਆਂ ਵਿਚ ਬੋਲੀ ਜਾਂਦੀ ਹੈ। ਉਤਰ ਵਿਚ ਮਾਲਵੀ ਦੀ ਪੂਰਬੀ ਕੇਂਦਰੀ ਰਾਜਸਥਾਨੀ ਬੋਲੀ ਹੈ। ਜੈਪੁਰੀ ਨੂੰ ਇਸ ਦਾ ਮਿਆਰੀ ਰੂਪ ਮੰਨਿਆ ਗਿਆ ਹੈ। ਪੂਰਬ ਵੱਲ ਗਵਾਲੀਅਰ ਅਤੇ ਮਹਾਂਰਾਸ਼ਟਰ ਵਿਚ ਬੋਲੀ ਜਾਂਦੀ ਪੱਛਮੀ ਹਿੰਦੀ ਦੀ ਉਪਬੋਲੀ ਬੁੰਦੇਲੀ ਹੈ। ਦੱਖਣ ਵਿਚ, ਪੂਰਬ ਤੋਂ ਪੱਛਮ ਵੱਲ ਨਰਸਿੰਘਪੁਰ ਅਤੇ ਕੇਂਦਰੀ ਹੋਸ਼ਗਾਂਬਾਦ ਵਿਚਲੀ ਬੁੰਦੇਲੀ ਹੈ। ਬੈਰਾੜ ਦੀ ਮਰਾਠੀ ਅਤੇ ਰਾਜਸਥਾਨੀ ਬੋਲੀ ਨਿਮਾ ਦੀ ਉਤਰੀ ਨਿਮਾਜ ਅਤੇ ਭਾਨਸਾਵਰ ਵਿਚ ਬੋਲੀ ਜਾਂਦੀ ਹੈ। ਉਤਰ ਪੱਛਮ ਵਿਚ ਮਾਰਵਾੜੀ ਦਾ ਮੇਵਾੜੀ ਰੂਪ ਅਤੇ ਖੰਡੇਸੀ ਦੇ ਦੱਖਣ ਪੱਛਮ ਵਿਚ ਗੁਜਰਾਤੀ ਬੋਲੀ ਜਾਂਦੀ ਹੈ। ਮਾਲਵੀ ਇਕ ਅਜੇਹੀ ਵਿਲਖਣ ਰਾਜਸਥਾਨੀ ਬੋਲੀ ਹੈ ਜਿਸ ਦਾ ਸੰਬੰਧ ਮਾਰਵਾੜੀ ਅਤੇ ਜੈਪੁਰੀ (ਟੂੰਡਾਰੀ) ਨਾਲ ਹੈ।

ਗਿਰੀਅਰਸਨ ਅਨੁਸਾਰ ਇਹ ਭੀਲਾਂ ਦੀ ਆਪਣੀ ਬੋਲੀ ਹੈ। ਇਹ ਉਦੇਪੁਰ ਜ਼ਿਲੇ ਦੀਆਂ ਅਰਾਵਲੀ ਪਹਾੜੀਆਂ ਵਿਚ ਮੇਰਵਾੜਾ ਦੇ ਦੱਖਣ ਤੋਂ ਅਤੇ ਗੁਜਰਾਤ, ਮੱਧ ਪ੍ਰਦੇਸ਼ ਵਲ ਵਧਦੀ ਹੋਈ ਜ਼ਿਲਾ ਡੂੰਗਰਪੁਰ ਅਤੇ ਵੰਸਵਾੜਾ ਦੇ ਦੱਖਣ ਵੱਲ ਬੋਲੀ ਜਾਂਦੀ ਹੈ। ਮੋਤੀ ਲਾਲ ਮਿਨਾਰੀਆ ਦਾ ਖਿਆਲ ਹੈ ਕਿ ਡੂੰਗਰਪੁਰ ਵੰਸਵਾੜਾ ਦੀ ਬੋਲੀ ਰਾਜਸਥਾਨੀ ਰੂਪ ਬਾਰਤ਼ਿਆ ਹੈ। ਭੀਲ ਥੋੜ੍ਹੀ ਜਿਹੀ ਤਬਦੀਲੀ ਨਾਲ ਇਸੇ ਨੂੰ ਬੋਲਦੇ ਹਨ। ਭਾਸ਼ਾ ਦੀ ਸੰਰਚਨਾ ਇਕੋ ਹੈ। ਕੇਵਲ ਉਚਾਰਣ ਵਿਚ ਫ਼ਰਕ ਹੈ। ਭੀਲਾਂ ਦੀ ਇਸ ਬੋਲੀ ਨੂੰ ਭੀਲੀ ਕਿਹਾ ਜਾਂਦਾ ਹੈ।

ਇਸ ਗੱਲ ਦਾ ਧਿਆਨ ਰਖਣਾ ਚਾਹੀਦਾ ਹੈ ਕਿ ਰਾਜਸਥਾਨ ਦੇ ਅੰਦਰਲੇ ਇਲਾਕੇ ਵਿਚ ਮਾਰਵਾੜੀ ਅਤੇ ਧੁੰਧਾੜੀ ਬਹੁਤ ਵਡੇ ਬੋਲੀ-ਸਮੂਹ ਹਨ। ਜਦੋਂ ਕਿ ਮਾਲਵੀ ਦਾ ਨਿਕਾਸ ਬਾਹਰੋਂ ਹੋਇਆ। ਬਾਗੜੀ ਅਤੇ ਮੇਵਾਤੀ ਰਾਜ ਵਿਚ ਛੋਟੇ ਸਮੂਹ ਹਨ। ਇਨ੍ਹਾਂ ਵਿਚ ਹਰ ਸਮੂਹ ਦੀਆਂ ਅੱਗੇ ਕਈ ਉਪ ਬੋਲੀਆਂ ਹਨ। ਇਨ੍ਹਾਂ ਦੇ ਵੱਖ-ਵੱਖ ਨਾਂ ਹਨ। ਹਰ ਇਕ ਬਾਰੇ ਵਿਸਤਾਰ ਨਾਲ ਲਿਖਣਾ ਬਹੁਤ ਔਖਾ ਹੈ। ਆਪਣੇ-ਇਲਾਕਿਆਂ ਦੀਆਂ ਬਾਹਰਲੀਆਂ ਹੱਦਾਂ ਤੇ ਇਹ ਬੋਲੀਆਂ ਬ੍ਰਜ, ਲਹਿੰਦਾ, ਸਿੰਧੀ, ਬੁੰਦੇਲੀ, ਬਾਗੜ, ਗੁਜਰਾਤੀ ਅਤੇ ਪੰਜਾਬੀ ਜਾਂ ਨਾਲ ਲਗਦੀਆਂ ਇਨ੍ਹਾਂ ਦੀਆਂ ਉਪ ਬੋਲੀਆਂ ਦਾ ਪ੍ਰਭਾਵ ਸਪੱਸ਼ਟ ਗ੍ਰਹਿਣ ਕਰਦੀਆਂ ਹਨ।

ਥੱਲੇ ਦਿਤੀ ਸੂਚੀ ਇਸ ਗੱਲਨੂੰ ਸਪੱਸ਼ਟ ਕਰੇਗੀ।

**ਰਾਜਸਥਾਨੀ ਦੇ ਭਿੰਨ-ਭਿੰਨ ਰੂਪ**

ਮਾਰਵਾੜੀ :—ਜੋਧਪੁਰ ਸੈਂਟਰ, 2-4 (ਪਾਲੀ ਸਿਰੋਹੀ ਅਤੇ ਜਨੋਰ ਦਾ ਕੁਝ ਭਾਗ)। ਨਾਗਪੁਰ, ਬਰਮੇਰ, ਜੈਸਲਮੇਰ, ਬੀਕਾਨੇਰ, ਪੰਗਾ ਨਗਰ, ਛੁਰੂ, ਸਿਕਾਰ, ਝੁਨਝੁਨੂੰ।

ਮਵਾੜੀ :—ਉਦੇਪੁਰ, ਚਿਤੌੜਗੜ੍ਹ, ਭੀਲਵਾੜਾ, ਅਜਮੇਰ ।
ਬਾਗੜੀ :—ਡੂੰਗਰਪੁਰ, ਬੰਸਵਾੜਾ ।
ਧੁੰਧਾਰੀ :—ਜੈਪੁਰ, ਟੌਂਕ, ਬੂੰਦੀ, ਕੋਟਾ, ਜਲਵਾੜਾ, ਸਾਵਲ, ਮਾਧੋਪੁਰ, ਡਾਂਡ ।
ਮੇਵਾਤੀ :—ਅਲਵਰ, ਭਰਤਪੁਰ, ਕਰੌਲੀ, ਧੌਲਪੁਰ ।
ਮਾਲਵੀ :—ਚਿਤੌੜਗੜ੍ਹ, ਜਲਵਾੜ ।

## ਰਾਜਸਥਾਨੀ ਸਾਹਿਤ

ਰਾਜਸਥਾਨੀ ਭਾਸ਼ਾ ਆਪਣੀਆਂ ਕਈ ਬੋਲੀਆਂ ਸਮੇਤ ਰਾਜਸਥਾਨੀ ਸਾਹਿਤ ਦਾ ਪ੍ਰਗਟਾਉ ਹੈ । ਇਸ ਵਿਚੋਂ ਬਹੁਤਾ ਸਾਹਿਤ ਮਾਰਵਾੜੀ ਵਿਚ ਲਿਖਿਆ ਗਿਆ ਹੈ । ਰਾਜਸਥਾਨੀ ਦੀਆਂ ਆਰੰਭਕ ਕਾਵਿ ਰਚਨਾਵਾਂ ਅਪਭ੍ਰੰਸ਼ ਜਾਂ ਪਛਮੀ ਪ੍ਰਾਕ੍ਰਿਤ, ਜਿਸ ਵਿਚੋਂ ਰਾਜਸਥਾਨੀ ਦਾ ਜਨਮ ਹੋਇਆ, ਦੇ ਪੱਤਨ ਕਾਲ ਵਿਚ ਲਿਖੀਆਂ ਗਈਆਂ । ਮਗਰੋਂ ਜਾ ਕੇ 15ਵੀਂ ਸਦੀ ਕਾਵਿਕ ਪ੍ਰਗਟਾ ਲਈ ਇਕ ਸਾਹਿਤਕ ਬੋਲੀ, ਜੋ ਕਿਤੇ ਬੋਲੀ ਨਹੀਂ ਜਾਂਦੀ, ਦਾ ਵਿਕਾਸ ਹੋਇਆ । ਇਸ ਭਾਸ਼ਾ ਦਾ ਨਾਂ ਡਿੰਗਲ ਸੀ । ਇਹ ਬ੍ਰਜ ਭਾਸ਼ਾ ਦਾ ਰਾਜਸਥਾਨੀ ਰੂਪ ਸੀ । ਡਿੰਗਲ ਇਸ ਨੂੰ ਪਿੰਗਲ ਤੋਂ ਅਲੱਗ ਕਰਨ ਲਈ ਨਾਂ ਦਿਤਾ ਗਿਆ । ਡਿੰਗਲ ਅਤੇ ਪਿੰਗਲ ਦੋਵੇਂ ਹੀ ਪਿਛਲੇ 500 ਸਾਲਾਂ ਤੋਂ ਰਾਜਸਥਾਨ ਦੇ ਢਾਡੀਆਂ ਅਤੇ ਲੇਖਕਾਂ ਨੇ ਸੁਤੰਤਰ ਰੂਪ ਵਿਚ ਵਰਤੀਆਂ ਹਨ ।

ਵਾਰਾਂ ਅਤੇ ਯੋਧਿਆਂ ਦੀਆਂ ਜੀਵਨ ਘਟਨਾਵਾਂ ਨੂੰ ਬਹੁਤਾ ਡਿੰਗਲ ਵਿਚ ਲਿਖਿਆ ਗਿਆ ਹੈ, ਖਾਸ ਕਰਕੇ ਮਾਰਵਾੜ ਅਤੇ ਮੇਵਾੜ ਵਿਚ । ਪਿੰਗਲ ਆਮ ਕਰਕੇ ਭਗਤੀ ਭਾਵਨਾ ਅਤੇ ਸ਼ਿੰਗਾਰ ਰਸੀ ਕਵਿਤਾ ਲਈ ਵਰਤੀ ਗਈ ਹੈ । ਪਰ ਅਜਿਹੀ ਕੋਈ ਪੱਕੀ ਵੰਡ ਨਹੀਂ ਕੀਤੀ ਜਾ ਸਕਦੀ । ਪਿੰਗਲ ਵਿਚ ਬੀਰ ਰਸੀ ਕਵਿਤਾ ਅਤੇ ਡਿੰਗਲ ਵਿਚ ਸ਼ਿੰਗਾਰ ਰਸੀ ਅਤੇ ਭਗਤੀ ਭਾਵਨਾ ਵਾਲੀ ਕਵਿਤਾ ਵੀ ਲਿਖੀ ਗਈ ਹੈ ।

ਰਾਜਸਥਾਨੀ ਸਾਹਿਤ ਦਾ ਆਰੰਭ 9ਵੀਂ ਸਦੀ ਤੋਂ ਮੰਨਿਆਂ ਜਾਂਦਾ ਹੈ । ਦਲਤ ਵਿਜੈ ਨੇ ਉਦੋਂ ਖਮਾਨ ਰਾਸੋ ਲਿਖਿਆ । ਖਲੀਫੇ ਅਲਮਾਮਨ ਦੇ ਵਿਰੋਧ ਵਿਚ ਮੇਵਾੜ ਦੇ ਖਮਾਨ ਦੀ ਲੜੀ ਜੰਗ ਵਿਚ ਦਿਖਾਈ ਬਹਾਦਰੀ ਦੀ ਯਾਦ ਵਿਚ ਇਹ ਰਚਨਾ ਹੋਈ । ਇਕ ਜੈਨ ਸਾਧੂ ਵਿਜੈ ਮੋਨ ਸੂਰੀ ਦੀ ਰਚਨਾ ਭਾਰਤੇਸਵਰ, ਬਹੁਬਲੀ, ਰਾਜਾਜ ਨੂੰ ਰਾਜਸਥਾਨੀ ਦੀ ਸਭ ਤੋਂ ਪਹਿਲੀ ਰਚਨਾ ਕਹਿਣਾ ਜ਼ਿਆਦਾ ਠੀਕ ਲਗਦਾ ਹੈ । ਆਰੰਭਕ ਕਾਲ ਦੇ ਕਵੀਆਂ ਵਿਚ ਵੀਸਾਲ ਦੇਓ ਰਾਸੋ ਦੇ ਲੇਖਕ ਨਰਪਤੀ ਨਲਹਾ ਅਤੇ ਪ੍ਰਿਥਵੀ ਰਾਜ ਰਾਸੋ ਦੇ ਪ੍ਰਸਿੱਧ ਲੇਖਕ ਚਾਂਦ ਬਰਦਾਈ ਨੂੰ ਗਿਣਿਆ ਜਾ ਸਕਦਾ ਹੈ । ਵੀਸਾਲ ਦੇਓ ਰਾਸੋ ਦੀ ਬੋਲੀ ਆਮ ਮਾਰਵਾੜੀ ਹੈ । ਇਸ ਦੀ ਬਹੁਤੀ ਸਾਹਿਤਕ ਮਹੱਤਤਾ ਨਹੀਂ ਪਰ ਇਸ ਦੀ ਇਤਿਹਾਸਕ ਮਹੱਤਤਾ ਬਹੁਤ ਹੈ ।

ਪ੍ਰਿਥਵੀ ਰਾਜ ਰਾਸੋ ਦੀ ਰਚਨਾ ਦੀ ਮਿਤੀ ਬਾਰੇ ਵਿਦਵਾਨ ਸਹਿਮਤ ਨਹੀਂ ਹਨ । ਪਿੰਗਲ ਵਿਚ ਲਿਖੇ ਇਸ ਗ੍ਰੰਥ ਦਾ ਪ੍ਰਾਪਤ ਰੂਪ 17ਵੀਂ ਸਦੀ ਵਿਚ ਆ ਕੇ

ਲਿਪੀਬਧ ਹੋਇਆ ਹੈ । ਪਰ ਇਹ 18ਵੀਂ ਸਦੀ ਵਿਚ ਲਿਖੇ ਗਏ ਇਕ ਰੂਪ ਨਾਲੋਂ ਬਹੁਤ ਛੋਟਾ ਹੈ । ਸਾਹਿਤ ਅਤੇ ਇਤਿਹਾਸ ਦੇ ਵਿਦਵਾਨ ਇਸ ਗੱਲ ਨੂੰ ਪ੍ਰਮਾਣਿਕ ਨਹੀਂ ਮੰਨਦੇ ਕਿ ਪ੍ਰਿਥਵੀ ਰਾਜ ਚੌਹਾਨ, ਜਿਸ ਦੇ ਕਾਰਨਾਮਿਆਂ ਦਾ ਇਸ ਵਿਚ ਜ਼ਿਕਰ ਹੈ, ਦੇ ਜੀਵਨ ਕਾਲ ਵਿਚ ਕੋਈ ਰਚਨਾ ਲਿਖੀ ਗਈ ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਪ੍ਰਿਥਵੀ ਰਾਜ ਰਾਸੋ ਕਵਿਤਾ ਦਾ ਇਕ ਮਹੱਤਵਪੂਰਨ ਗ੍ਰੰਥ ਹੈ । ਬਿਆਨ ਦੀ ਸਪੱਸ਼ਟਤਾ ਅਤੇ ਪਾਤਰ ਉਸਾਰੀ ਦੀ ਸਮਰਥਾ ਇਸ ਦੇ ਵਿਲੱਖਣ ਗੁਣ ਹਨ । ਇਸ ਵਿਚ ਮਹਾਂ ਕਾਵਿਕ ਸ਼ਾਨ ਹੈ ਅਤੇ ਇਸ ਵਿਚੋਂ ਭਾਰਤੀ ਇਤਿਹਾਸ ਦੀ ਗੂੰਜ ਵੀਰਾਟ ਪੱਧਰ ਤੇ ਸੁਣਾਈ ਦੇਂਦੀ ਹੈ ।

ਆਰੰਭਿਕ ਕਾਲ ਦੇ ਹੋਰ ਕਵੀਆਂ ਵਿਚੋਂ ਮਾਲੀਭਦਰ ਸੂਰੀ, ਚਾਂਦ ਦਾ ਪੁੱਤਰ ਜਲਹਨ, ਵਿਜੇਪਾਲ ਰਾਸੋ ਦਾ ਲੇਖਕ ਨਲਾ ਸਿੰਘ ਭਟ, ਵਚਾਮਿਕਾ ਅਚਲਦਾਸ ਕੇਚੀ-ਰੀ ਦਾ ਲੇਖਕ ਸ੍ਰੀ ਦਾਸ ਗਦਾਨਾ ਧਿਆਨ ਯੋਗ ਹਨ । ਹਿਮਾਯੂੰ ਦੇ ਭਰਾ ਕਾਮਰਾਨ ਉਪਰ ਜਿੱਤ ਪ੍ਰਾਪਤ ਕਰਨ ਵਾਲੇ ਨਾਇਕ ਬੀਕਾਨੇਰ ਦੇ ਰਾਜ ਜੋਤਸ਼ੀ ਦੇ ਕਾਰਨਾਮਿਆਂ ਨੂੰ ਪ੍ਰਭਾਵਸ਼ਾਲੀ ਢੰਗ ਨਾਲ ਚਾਂਦ ਰਾਓ ਜੋਤਸ਼ੀ ਦੇ ਲੇਖਕ ਸੁਜੇ ਲਗਾਰਾ ਜੋਤੇ ਵੀ ਇਸੇ ਕਾਲ ਦਾ ਲੇਖਕ ਹੈ ।

ਜੇ ਆਪਣੀ ਕਿਸਮ ਦੇ ਡਿੰਗਲ ਕਾਵਿ ਦੇ ਮਹਾਨ ਲੇਖਕਾਂ ਬਰੇਤ ਕਹੀਸ਼ਰ ਦਾਸ ਅਤੇ ਉਸ ਦੇ ਚਾਚਾ ਆਸ਼ਾਨੰਦ ਦਾ ਜ਼ਿਕਰ ਨਾ ਕਰੀਏ ਤਾਂ ਇਹ ਬਿਆਨ ਅਧੂਰਾ ਰਹਿ ਜਾਵੇਗਾ । ਇਹ ਦੋਵੇਂ ਰਾਜਸਥਾਨ ਅਤੇ ਗੁਜਰਾਤ ਦੋਹਾਂ ਵਿਚ ਪ੍ਰਸਿੱਧ ਸਨ । ਇਨ੍ਹਾਂ ਦੇ ਨਾਮ ਨਾਲ ਦਰਜਨਾਂ ਫੁਟਕਲ ਰਚਨਾਵਾਂ ਜੁੜੀਆਂ ਹੋਈਆਂ ਹਨ ।

## ਸੁਨਹਿਰੀ ਕਾਲ

16ਵੀਂ ਸਦੀ ਤੋਂ ਲੈ ਕੇ 18ਵੀਂ ਸਦੀ ਤੱਕ ਰਾਜਸਥਾਨੀ ਕਵਿਤਾ ਦਾ ਸੁਨਹਿਰੀ ਕਾਲ ਸਮਝਿਆ ਜਾ ਸਕਦਾ ਹੈ । ਇਸੇ ਕਾਲ ਵਿਚ ਡਿੰਗਲ ਅਤੇ ਬੋਲਣ ਵਾਲੀ ਰਾਜਸਥਾਨੀ ਆਪਣੇ ਆਪ ਨੂੰ ਇਕ ਨਿਆਰੀ ਸਾਹਿਤਕ ਭਾਸ਼ਾ ਦੇ ਰੂਪ ਵਿਚ ਵਿਕਸਿਤ ਕਰਦੀ ਹੈ । ਇਸ ਭਾਸ਼ਾ ਵਿਚ ਹਜ਼ਾਰਾਂ ਕਵਿਤਾਵਾਂ ਲਿਖੀਆਂ ਗਈਆਂ ।

ਭਾਰਤ ਦੇ ਹੋਰ ਹਿੱਸਿਆਂ ਦੀ ਤਰ੍ਹਾਂ ਰਾਜਸਥਾਨ ਵਿਚ ਵੀ 17-18ਵੀਂ ਸਦੀ ਅੰਦਰ ਭਗਤੀ ਭਾਵਨਾ ਵਾਲੀ ਕਵਿਤਾ ਬਹੁਤ ਲਿਖੀ ਗਈ । ਸੰਤ ਕਵੀਆਂ, ਜਿਵੇਂ ਦਾਦੂ ਬਜਿੰਦ, ਸੁੰਦਰ ਦਾਸ, ਚਰਨ ਦਾਸ, ਦਯਾ ਬਾਈ, ਹਰੀ ਦਾਸ ਅਤੇ ਪਰਸ ਰਾਮ ਨੇ ਰਾਜਸਥਾਨੀ ਸਦਾਚਾਰਕ ਜ਼ਿੰਦਗੀ ਨੂੰ ਆਪਣੀਆਂ ਸਾਹਿਤਕ ਕਿਰਤਾਂ ਰਾਹੀਂ ਅਮੀਰ ਬਣਾਇਆ ।

ਇਨ੍ਹਾਂ ਸੰਤ ਕਵੀਆਂ ਦੁਆਰਾ ਵਰਤੀ ਭਾਸ਼ਾ ਰਾਜਸਥਾਨੀ ਪਿੰਗਲ, ਸੰਦੂਕੜੀ ਅਤੇ ਖੜੀ ਬੋਲੀ, ਜਿਸ ਨੂੰ ਰਮਤੇ ਜੋਗੀਆਂ ਨੇ ਪ੍ਰਯੋਗ ਕੀਤਾ, ਵਰਤੋਂ ਵਿਚ ਲਿਆ ਕੇ ਵਿਕਸਿਤ ਕੀਤਾ ।

ਅਸੀਂ ਪ੍ਰੇਮਾ-ਭਗਤੀ ਦੇ ਕਵੀਆਂ ਨੂੰ ਪ੍ਰੋਖੇ ਨਹੀਂ ਕਰ ਸਕਦੇ । ਕੁਝ ਕਵੀਆਂ ਨੇ ਆਪਣੇ ਜਜ਼ਬਾਤ ਦੀ ਡੂੰਘਾਈ ਨੂੰ ਪੇਸ਼ ਕਰਨ ਲਗਿਆਂ ਬਹੁਤ ਸਾਦੀ ਬੋਲੀ ਵਰਤੀ ਹੈ । ਅਮੀਰਾਂ ਦੁਆਰਾ ਪ੍ਰਗਟਾਏ ਭਾਵ ਤਾਂ ਹਰ ਇਕ ਦੇ ਹਨ ਪਰ ਉਸ ਦਾ ਪ੍ਰਗਟਾਓ

ਵਿਲੱਖਣ ਰੂਪ ਵਿਚ ਰਾਜਸਥਾਨੀ ਹੈ। ਇਹ ਕਿਹਾ ਜਾਂਦਾ ਹੈ ਕਿ ਮੀਰਾਂ ਦੇ ਕੁਝ ਵਧੀਆ ਭਜਨਾਂ ਦੀ ਪੂਰੀ ਭਾਵਨਾਂ ਨੂੰ ਸਿਰਫ਼ ਇਕ ਰਾਜਸਥਾਨੀ ਹੀ ਸਮਝ ਸਕਦਾ ਹੈ।

ਬੀਰ ਰਸੀ ਕਵਿਤਾ ਦੇ ਕਵੀਆਂ ਵਿਚੋਂ, (ਬਹੁਤਿਆਂ ਨੇ ਡਿੰਗਲ ਵਿਚ ਲਿਖਿਆ) ਦੋ ਨਾਂ ਬਹੁਤ ਪ੍ਰਸਿੱਧ ਹਨ। ਇਹ ਦੋ ਨਾਂ ਬੀਕਾਨੇਰ ਦੇ ਪ੍ਰਿਥਵੀ ਰਾਜ ਰਾਠੌਰ ਅਤੇ ਮਾਰਵਾੜ ਵਿਚਲੇ ਸੁਜਾਤ ਦੇ ਨੇੜੇ ਧੂੰਨਲਾ ਦੇ ਦੁਰਸ਼ਾਹਰਹਾ ਹਨ। ਕਿਹਾ ਜਾਂਦਾ ਹੈ ਕਿ ਪ੍ਰਿਥਵੀ ਰਾਜ ਦੀ ਅਕਬਰ ਤੱਕ ਪਹੁੰਚ ਸੀ। ਉਹ ਇਕੋ ਵੇਲੇ ਮਹਾਨ ਕਵੀ, ਯੋਧਾ ਅਤੇ ਭਗਤ ਸੀ। ਉਸ ਦੀ ਪ੍ਰਸਿੱਧ ਕਵਿਤਾ ਵੈਲੀ ਕ੍ਰਿਸ਼ਣਾ ਰੁਕਮਣੀ ਵੀ ਡਿੰਗਲ ਵਿਚ ਲਿਖੀ ਗਈ ਹੈ ਅਤੇ ਇਸ ਵਿਚ 305 ਬੇਲੀਐ ਦੀਆਂ ਰਚਨਾਵਾਂ ਰੁਕਮਣੀ ਦੇ ਸ੍ਰੀ ਕ੍ਰਿਸ਼ਨ ਨਾਲ ਵਿਆਹ ਬਾਰੇ ਹਨ। ਸੁੰਦਰਤਾ, ਬਿੰਬਾਵਲੀ ਅਤੇ ਸ਼ਿੰਗਾਰ ਰਸੀ ਭਾਵਾਂ ਤੇ ਬਿਆਨਾਂ ਅਤੇ ਪ੍ਰਗਟਾਅ ਵਿਚ ਇਹ ਕਵਿਤਾ ਵਰਨਣ-ਯੋਗ ਹੈ। ਹੋਰ ਲੰਬੀਆਂ ਕਵਿਤਾਵਾਂ ਦੇ ਨਾਲ-ਨਾਲ ਪ੍ਰਿਥਵੀ ਰਾਜ ਨੇ ਬਹੁਤ ਸਾਰੇ ਗੀਤ, ਸੋਰਠੇ ਅਤੇ ਦੋਹੇ ਲਿਖੇ ਹਨ। ਜਿਹੜੀਆਂ ਰਚਨਾਵਾਂ ਉਸ ਇਸ ਵਿਸ਼ੇ ਤੇ ਲਿਖੀਆਂ ਕਿ ਮਹਾਰਾਣਾ ਪ੍ਰਤਾਪ ਅਕਬਰ ਅੱਗੇ ਨਾ ਝੁਕੇ ਉਹ ਬਹਤ ਪ੍ਰਸਿੱਧ ਹਨ, "ਮੈਂ ਆਪਣੀਆਂ ਮੁੱਛਾਂ ਨੂੰ ਸਵੈਮਾਨ ਨਾਲ ਵੱਟ ਚਾੜ੍ਹਾਂ ਕਿ ਆਪਣਾ ਸਿਰ ਬੇਸ਼ਰਮੀ ਨਾਲ ਝੁਕਾ ਦਿਆਂ" ? ਇਹ ਸ਼ਬਦ ਉਹ ਰਾਣਾ ਪ੍ਰਤਾਪ ਨੂੰ ਕਹਿੰਦਾ ਹੈ। ਨਿਸਚੇ ਹੀ ਪ੍ਰਿਥਵੀ ਰਾਜ ਰਾਜਸਥਾਨ ਦੇ ਅਮਰ ਸਾਹਿਤਕਾਰਾਂ ਵਿਚੋਂ ਸ਼ਰੋਮਣੀ ਹੈ।

ਦੁਰਸ਼ਾਹਰਹਾ ਬਾਰੇ ਵੀ ਕਿਹਾ ਜਾਂਦਾ ਹੈ ਕਿ ਉਹ ਵੀ ਅਕਬਰ ਦੇ ਦਰਬਾਰ ਵਿਚ ਰਿਹਾ ਅਤੇ ਪ੍ਰਿਥਵੀ ਰਾਜ ਦੀ ਤਰ੍ਹਾਂ ਉਸ ਨੇ ਵੀ ਰਾਜਪੂਤਾਂ ਦੇ ਸਤਿਕਾਰ ਅਤੇ ਜਲੌ ਨੂੰ ਕਾਇਮ ਰਖਣ ਲਈ ਜਤਨ ਕੀਤੇ। ਮਹਾਰਾਣਾ ਪ੍ਰਤਾਪ ਦੀ ਬਹਾਦਰੀ ਨੂੰ ਅਮਰ ਬਣਾਉਣ ਲਈ ਉਸ ਨੇ ਕੁਝ ਸ਼ੇਅਰ ਲਿਖੇ ਹਨ। ਇਕ ਵਿਚ ਕਿਹਾ ਹੈ, "ਅਕਬਰ ਇਕ ਇਤਨਾ ਵੱਡਾ ਸਮੁੰਦਰ ਹੈ ਜਿਸ ਵਿਚ ਹਿੰਦੂ ਅਤੇ ਮੁਸਲਮਾਨ ਦੋਵੇਂ ਹੀ ਡੁਬੇ ਹਨ ਪਰ ਮੇਵਾੜ ਦੇ ਪ੍ਰਤਾਪ ਇਸ ਉਤੇ ਇਕ ਕਮਲ ਦੀ ਤਰ੍ਹਾਂ ਤਰਦੇ ਹਨ"।

## ਆਧੁਨਿਕ ਕਾਲ

ਰਾਜਸਥਾਨੀ ਕਵਿਤਾ ਦਾ ਆਧੁਨਿਕ ਕਾਲ 19ਵੀਂ ਸਦੀ ਨਾਲ ਸ਼ੁਰੂ ਹੁੰਦਾ ਹੈ। ਬੂੰਦੀ ਦੇ ਸੂਰੀਆ ਮਲ, ਜਿਸ ਨੇ ਵੰਸ ਭਾਸਕਰ ਅਤੇ ਬੀਰ ਸਤ ਸਾਂਈਂ ਲਿਖਿਆ, ਦੀ ਪ੍ਰਤਿਭਾ ਇਸ ਕਾਲ ਤੇ ਛਾਈ ਰਹੀ। ਬਹੁਤ ਘੱਟ ਲੋਕ ਬੀਰ ਰਸੀ ਕਵਿਤਾ ਲਿਖਣ ਵਿਚ ਇਨ੍ਹਾਂ ਜਿਤਨੀ ਵਡਿਆਈ ਪ੍ਰਾਪਤ ਕਰ ਸਕੇ ਹਨ। ਯੁਧ ਦੇ ਵੱਖਰੇ-ਵੱਖਰੇ ਪਹਿਲੂਆਂ ਦਾ ਵਰਨਣ ਇਸ ਨੇ ਇਤਨਾ ਸਮਰੱਥ ਅਤੇ ਜਿਉਂਦਾ ਜਾਗਦਾ ਕੀਤਾ ਹੈ ਅਤੇ ਕਾਵਿ ਰਚਨਾ ਉਤੇ ਉਸ ਦੀ ਇਤਨੀ ਪਕੜ ਹੈ ਕਿ ਇਹ ਬਹੁਤ ਘੱਟ ਲੋਕਾਂ ਨੂੰ ਨਸੀਬ ਹੋਈ ਹੈ। ਸੂਰੀਆ ਮਲ ਰਾਜਸਥਾਨ ਦਾ ਭੂਸ਼ਣ (ਗਹਿਣਾ) ਹੈ। ਇਸ ਸਮੇਂ ਦੇ ਹੋਰ ਕਵੀਆਂ ਵਿਚ ਬੀਰ ਵਿਨੋਦ ਦੇ ਲੇਖਕ ਗਣੇਸ਼ ਪੁਰੀ, ਉਮਰ ਕਾਨਰ, ਮੁਰਾਰੀ ਦਾਨ ਅਤੇ ਉਦੇਪੁਰ ਦੇ ਸਵਰਗਵਾਸੀ ਮਹਾਰਾਜਾ ਭੁਪਾਲ ਸਿੰਘ ਦੇ ਸੰਤ ਪਿਤਰੇਰ ਮਹਾਰਾਜਾ ਚਤੁਰ ਸਿੰਘ ਦਾ ਨਾਂ ਲਿਆ ਜਾ ਸਕਦਾ

ਹੈ। ਮਹਾਰਾਜਾ ਚਤੁਰ ਸਿੰਘ ਨੇ ਗੀਤਾ, ਪਤਾਂਜਲੀ ਯੋਗ ਸੂਤਰ ਅਤੇ ਹੋਰ ਕਈ ਦਾਰਸ਼ਨਿਕ ਰਚਨਾਵਾਂ ਨੂੰ ਆਮ ਮੇਵਾੜੀ ਵਿਚ ਅਨੁਵਾਦਿਆ ਹੈ ਅਤੇ ਭਗਤੀ ਤੇ ਸਦਾਚਾਰ ਬਾਰੇ ਕਈ ਕਵਿਤਾਵਾਂ ਵੀ ਲਿਖੀਆਂ ਹਨ।

ਇਹਦੇ ਨਾਲ ਅਸੀ ਆਪਣੇ ਸਮੇਂ ਵਿਚ ਆ ਜਾਂਦੇ ਹਨ। ਰਾਜਸਥਾਨੀ ਕਵਿਤਾ ਰਾਜ ਵਿਚ ਕੌਮੀ ਭਾਵਨਾ ਨੂੰ ਜਗਾਉਣ ਵਿਚ ਸ਼ਕਤੀਸ਼ਾਲੀ ਮਾਧਿਅਮ ਬਣੀ ਹੈ। ਇਸ ਜਾਗ੍ਰਿਤੀ ਦਾ ਮੁਢਲਾ ਕਵੀ ਕੇਸਰੀ ਸਿੰਘ ਬਰੇਟ ਹੈ। ਉਸ ਨੇ ਰਾਜਸਥਾਨੀ ਲੋਕਾਂ ਅਤੇ ਰਾਜਕੁਮਾਰਾਂ ਨੂੰ ਲੰਬੀ ਨੀਂਦ ਵਿਚੋਂ ਜਗਾਇਆਂ। ਉਦੇ ਸਿੰਘ ਉਜਵਲ ਨੇ ਵੀ ਕੌਮੀ ਲਹਿਰ ਅਤੇ ਭਾਰਤੀ ਜਾਗ੍ਰਿਤੀ ਬਾਰੇ ਗੀਤ ਗਾਏ ਹਨ। ਨਥੂਦਾਰ ਸਹਰੀਆ ਨੇ ਬੀਰ ਸਤ ਸੋ ਲਿਖੀ। ਇਹ ਰੀਤੀਗਤ ਸ਼ੈਲੀ ਵਿਚ ਰਾਜਪੂਤ ਬਹਾਦਰੀ ਦਾ ਹੰਸ ਗੀਤ ਹੈ। ਇਹ ਸੂਰੀਆ ਮਲ ਦੇ ਸੱਤ ਸੌ ਨੂੰ ਯਾਦ ਕਰਾਉਂਦਾ ਹੈ। ਆਧੁਨਿਕ ਰਾਜਸਥਾਨੀ ਸਾਹਿਤ ਵਿਚ ਨਵਾਂ ਦੌਰ ਲਿਆਉਣ ਦਾ ਸੁਭਾਗ ਚੰਦਰ ਸਿੰਘ ਨੂੰ ਜਾਂਦਾ ਹੈ। ਉਸ ਨੇ 1940 ਵਿਚ ਛਪੀ ਆਪਣੀ ਪ੍ਰਸਿੱਧ ਕਿਤਾਬ ਬਦਲੀ ਵਿਚ ਬਰਖਾ ਰੁੱਤ ਦੇ ਗੀਤ ਗਾਏ ਹਨ। ਇਸ ਤੋਂ ਪਹਿਲਾਂ ਉਸ ਨੇ ਇਕ ਕਿਤਾਬ ਕਾਹ ਮੁਕਰਨੀ ਲਿਖੀ। ਇਸ ਵਿਚ ਉਸ ਨੇ 14ਵੀਂ ਸਦੀ ਦੇ ਪ੍ਰਸਿੱਧ ਲੇਖਕ ਅਮੀਰ ਖੁਸਰੋ ਦੀ ਸ਼ੈਲੀ ਨੂੰ ਅਪਨਾਇਆ।

ਸੁਤੰਤਰਤਾ ਤੋਂ ਪਹਿਲੇ ਆਧੁਨਿਕ ਕਾਲ ਦੇ ਕੁਝ ਰਾਜਸਥਾਨੀ ਲੇਖਕ ਸਾਮ੍ਹਣੇ ਆਉਂਦੇ ਹਨ। ਚੰਦਰਾ ਸਿੰਘ ਦੇ ਨਾਲ-ਨਾਲ ਵਿਸਾਉ ਦੇ ਮਨਵਰ ਸ਼ਰਮਾ, ਜੋਧਪੁਰ ਦੇ ਉਸਤਾਦ ਗਣੇਬੀ, ਲਾਲ ਬਿਆਸ ਅਨਵਰ ਦੇ ਨਾਥ ਕਲਵੀ ਦੇ ਨਾਮ ਰਾਮ ਸਾਸ ਕਰਤਾ ਰਤਨਗੜ੍ਹ ਨਿਵਾਸ ਹਰਦਿੱਤ ਅਤੇ ਸੁਮਨ ਜੋਸ਼ੀ ਦਾ ਨਾਂ ਲਿਆ ਜਾ ਸਕਦਾ ਹੈ। ਮੇਘ ਰਾਜ ਮੁਕਲ ਦੀ ਸੰਗੀਤ ਵਿਚ ਬੁੰਨੀ ਅਤੇ ਗਾਈ ਬੀਰ ਰਸੀ ਕਵਿਤਾ ਸੈਨਾਨੀ ਦਾ ਜ਼ਿਕਰ ਵਿਸ਼ੇਸ ਰੂਪ ਵਿਚ ਹੋਣਾ ਚਾਹੀਦਾ ਹੈ। ਇਸ ਕਵਿਤਾ ਨੇ ਸਾਰੇ ਹਿੰਦੁਸਤਾਨ ਨੂੰ ਪ੍ਰਭਾਵਿਤ ਕੀਤਾ ਅਤੇ ਇੰਜ ਆਧੁਨਿਕ ਰਾਜਸਥਾਨੀ ਭਾਸ਼ਾ ਅਤੇ ਸਾਹਿਤ ਦੇ ਪ੍ਰਸਾਰ ਵਿਚ ਇਸ ਦੀ ਬਹੁਤ ਦੇਣ ਹੈ।

1947 ਜਾਂ ਸ਼ਾਇਦ 1950 ਤੋਂ ਬਾਅਦ ਰਾਜਸਥਾਨੀ ਵਿਚ ਕਵਿਤਾ ਅਤੇ ਵਾਰਤਕ ਦੋਵੇਂ ਬਹੁਤ ਲਿਖੇ ਗਏ ਹਨ। ਇਹ ਉਹ ਸਮਾਂ ਹੈ ਜਦੋਂ ਰਾਜਪੁਤਾਨੇ ਦੇ ਰਾਜ ਇਕ ਰਾਜਸਥਾਨ ਦੇ ਰਾਜ ਵਿਚ ਇਕਠੇ ਕਰ ਦਿੱਤੇ ਗਏ। ਇਸ ਸਮੇਂ ਨੇ ਕੌਮੀ ਸਵੈਮਾਨ ਅਤੇ ਲੋਕ ਸੰਸਕ੍ਰਿਤੀ ਅਤੇ ਪਰੰਪਰਾਵਾਂ ਨੂੰ ਬੜਾਵਾ ਦਿੱਤਾ। ਸ਼ਾਇਰਾਂ ਨੇ ਇਸ ਪਰਿਵਰਤਨ ਅਤੇ ਜਾਗ੍ਰਿਤੀ ਨੂੰ ਗਾਇਆ ਹੈ। ਜੋਧਪੁਰ ਦੇ ਰਿਵਾਤ ਦਾਨ ਨੇ ਜਗੀਰਦਾਰੀ ਦੇ ਖਿਲਾਫ਼ ਕਿਸਾਨਾਂ ਦੀ ਜਾਗ੍ਰਿਤੀ ਨੂੰ ਬਿਆਨ ਕੀਤਾ ਹੈ। ਨਰੈਣ ਸਿੰਘ ਭੱਟੀ ਨੇ ਨਵੇਂ ਵਿਚਾਰ ਭਰਪੂਰ ਪਰੰਪਰਾਗਤ ਰੂਪ ਵਿਚ ਇਕ ਪ੍ਰੇਰਨਾਦਾਇਕ ਰਚਨਾ ਦੁਰਗਾ ਦਾਸ ਲਿਖੀ। ਉਸ ਦੀਆਂ ਹੋਰ ਰਚੰਨਾਵਾਂ ਵਿਚੋਂ ਰਾਜਸਥਾਨੀ ਕਵਿਤਾ ਵਿਚ ਕੀਤਾ ਕਾਲੀਦਾਸ ਦੇ ਮੇਘਦੂਤ ਦਾ ਅਨੁਵਾਦ ਅਤੇ ਸੰਝ ਵਿਚਲੇ ਕੁਦਰਤ ਦੀ ਖੂਬਸੂਰਤੀ ਅਤੇ ਰਹੱਸ ਦਾ ਬਿਆਨ ਹੈ। ਇਸ ਵਿਚ ਵਰਣਿਤ ਹੈ ਕਿ ਕਿਵੇਂ ਰਾਜਸਥਾਨ ਦੇ ਰੇਤਲੇ ਟਿੱਬਿਆਂ ਤੇ ਸ਼ਾਮ ਆਪਣੇ ਆਪ ਨੂੰ ਪ੍ਰਗਟਾਉਂਦੀ ਹੈ।

ਇਸੇ ਤਰ੍ਹਾਂ ਰਤਨਗੜ੍ਹ ਦੇ ਗੰਜਾਨੰਦ ਵਰਮਾ ਨੇ ਇਹ ਬਿਆਨ ਕੀਤਾ ਹੈ ਕਿ ਬੰਜਰ ਅਤੇ ਅਰਧ ਬੰਜਰ ਇਲਾਕਿਆਂ ਵਿਚ ਜਦੋਂ ਬਾਰਿਸ਼ ਹੁੰਦੀ ਹੈ ਤਾਂ ਭਰਵੀਆਂ ਫ਼ਸਲਾਂ ਦੇ ਹਰੇ-ਭਰੇ ਪੱਤਿਆਂ ਉਤੇ ਇਹ ਕਿਵੇਂ ਸੁੰਦਰਤਾ ਖਿਲਾਰਦੀ ਹੈ। ਉਸ ਨੇ ਰਾਜਸਥਾਨ ਦੇ ਲੋਕ ਜੀਵਨ ਨੂੰ ਚਿਤਰਿਆ ਹੈ। ਉਸ ਨੇ ਲੋਕਾਂ ਦੀਆਂ ਖੁਸ਼ੀਆਂ ਅਤੇ ਗ਼ਮਾਂ ਦਾ ਬਿਆਨ ਕਰਦਿਆਂ ਹੋਇਆਂ ਘਰ-ਘਰ ਵਿਚ ਵਰਤਮਾਨ ਦੇਵਰ ਭਾਬੀ ਦੇ ਰੁਮਾਂਟਿਕ ਰਿਸ਼ਤੇ ਨੂੰ ਵੀ ਕਵਿਤਾ ਰਾਹੀਂ ਬਿਆਨ ਕੀਤਾ ਹੈ।

ਕੁਝ ਦੇਰ ਤੋਂ ਰਾਜਸਥਾਨੀ ਲੇਖਕਾਂ ਅਤੇ ਕਵੀਆਂ ਦੀ ਇਕ ਨਵੀਂ ਜਮਾਤ ਸਾਮ੍ਹਣੇ ਆ ਰਹੀ ਹੈ। ਇਹ ਪਰਿਵਰਤਨ ਦੀ ਆਤਮਾ ਦੀ ਪ੍ਰਤੀਕ ਹੈ। ਇਨ੍ਹਾਂ ਵਿਚੋਂ ਵਰਨਣਯੋਗ ਨਾਂ ਹਨ, ਕੋਟਾ ਦੇ ਰਘੁਰਾਜ ਸਿੰਘ ਹਾਂਡਾ, ਅਜਮੇਰ ਦੇ ਤ੍ਰਿਲੋਕ ਗੋਇਲ, ਨਾਗੋਰ ਦੇ ਕਲਿਆਣ ਸਿੰਘ, ਰਜਾਵਤ ਰਤਨਗੜ੍ਹ ਦੇ ਕਿਸ਼ੋਰ ਕਲਪਨਾ ਕਾਂਤ, ਸੁਜਾਨਗੜ੍ਹ ਦੇ ਕਨ੍ਹਈਆ ਲਾਲ ਸੇਠੀਆ, ਸਿਕਾਰ ਦੇ ਸੁਮੇਰ ਸਿੰਘ, ਝੁਨਝੁਨੂੰ ਦੇ ਬਿਸਲੇਸ, ਚਿਰਾਣਾ ਦੇ ਸੁਮਨ, ਫੇਫਨਾ ਦੇ ਕਰਨੀਦਾਨ, ਜੋਧਪੁਰ ਦੇ ਬੁਧੀ ਪ੍ਰਕਾਸ਼, ਤਾਰਾ ਪ੍ਰਕਾਸ਼ ਜੋਸ਼ੀ, ਸਤਿਆ ਪ੍ਰਕਾਸ਼, ਜੋਧਪੁਰ ਦੇ ਹੀ ਮਦਨ ਗੋਪਾਲ ਸ਼ਰਮਾ ਅਤੇ ਮਨੋਹਰ ਪ੍ਰਭਾਕਰ, ਕਾਲੂ ਦੇ ਨਨੂ ਰਾਮ ਸੋਸਕਰਤਾ ਅਤੇ ਬੀਕਾਨੇਰ ਦੇ ਗਿਰਧਾਰੀ ਲਾਲ ਪਰਿਹਾਰ ਹਨ।

ਆਧੁਨਿਕ ਰਾਜਸਥਾਨੀ ਕਵਿਤਾ ਸਮੇਂ ਦੇ ਨਾਲ ਅੱਗੇ ਤੁਰ ਰਹੀ ਹੈ। ਪਿਛਲੇ ਕੁਝ ਅਰਸੇ ਵਿਚ ਛਪੀਆਂ ਰਚਨਾਵਾਂ ਵਿਚੋਂ ਨਵੀਂ ਕਵਿਤਾ ਦੀਆਂ ਪ੍ਰਵਿਰਤੀਆਂ ਦ੍ਰਿਸ਼ਮਾਨ ਹਨ। ਅਜੇਹੀਆਂ ਰਚਨਾਵਾਂ ਦੇ ਲੇਖਕਾਂ ਵਿਚ ਤੇਜ ਸਿੰਘ ਜੋਧਾਮਨੀ ਮਧੁਕਰ, ਕਨ੍ਹਈਆ ਲਾਲ ਸੇਠੀਆ, ਰਾਮਨਾਥ ਬਿਆਸ, ਓਮਕਾਰ ਪਰੀਕ ਅਤੇ ਗੋਵਰਧਨ ਸਿੰਘ ਸ਼ਾਮਿਲ ਹਨ।

ਕਹਾਣੀ ਲੇਖਕਾਂ ਵਿਚੋਂ ਰਾਣੀ ਲਕਸ਼ਮੀ, ਕੁਮਾਰੀ ਚੰਦਾਵਤ, ਨਰ ਸਿੰਘ ਰਾਜ ਪੁਰੋਹਿਤ ਬੈਜਨਾਥ ਪੰਵਰ, ਮਨੋਹਰ ਸ਼ਰਮਾ, ਸ੍ਰੀ ਲਾਲ ਜੋਸ਼ੀ ਮੁਰਲੀਧਰ ਬਿਆਸ, ਨਾਨੂੰ ਰਾਮ ਅਤੇ ਵਿਜੇਦਾਨ ਦੇਟਾ ਕੁਝ ਮਹੱਤਵਪੂਰਨ ਨਾਂ ਹਨ। ਸ੍ਰੀ ਲਾਲ ਜੋਸ਼ੀ, ਅਮਰ ਰਾਮ, ਅਤੇ ਯਾਦਵਿੰਦਰ ਸ਼ਰਮਾ ਚੰਦਰ ਇਹ ਤਿੰਨ ਨਾਵਲਕਾਰ ਨਾਵਲ ਰਚਨਾ ਦੀ ਦੁਨੀਆਂ ਵਿਚ ਛਾਏ ਹੋਏ ਹਨ।

## ਹਰਮਨ ਪਿਆਰਾ ਸਾਹਿਤ

ਜਿਸ ਤਰ੍ਹਾਂ ਪਹਿਲੇ ਅਧਿਆਇਆਂ ਵਿਚ ਪੜ੍ਹਿਆ ਹੈ ਕਿ ਢੋਲਾ ਮਾਰੂ ਦਾ ਦੋਹਾ ਹਰਮਨ ਪਿਆਰੇ ਸਾਹਿਤ ਵਿਚ ਸਿਖਰ ਤੇ ਹੈ। ਪਿਆਰ ਦੀ ਇਹ ਪ੍ਰੇਮ ਕਹਾਣੀ ਸਾਰੇ ਇਲਾਕੇ ਵਿਚ ਜਾਣੀ ਜਾਂਦੀ ਹੈ। ਰਾਜਸਥਾਨੀ ਕਵਿਤਾ ਵਿਚ ਆਉਣ ਵਾਲੀ ਮੌਤ ਦੇ ਭਾਵ, ਭਾਵੇਂ, ਲੜਾਈ ਵਿਚ ਪਿਆਰੇ ਦੀ ਮੌਤ ਜਾਂ ਚਿਤਾ ਉਤੇ ਸਤੀ ਹੋ ਜਾਣ ਦੀ ਗੱਲ ਨੇ ਪਿਆਰ ਅਤੇ ਖੁਸ਼ੀ ਵਿਚ ਡੂੰਘੀ ਉਦਾਸੀ ਭਰ ਦਿਤੀ ਹੈ। ਰਾਜਸਥਾਨ ਦੀ ਕਵਿਤਾ ਦੀ ਵਿਸ਼ੇਸ਼ਤਾ ਵਿਛੋੜੇ ਦੀ ਤੜਪ ਅਤੇ ਵਸਲ ਦੀ ਪ੍ਰਾਪਤੀ ਦੇ ਬਿਆਨ ਵਿਚ ਹੈ। ਢੋਲਾ ਮਾਰੂ ਇਕ ਅਜਿਹੀ ਮਿਸਾਲ ਹੈ।

ਹੋਰ ਪ੍ਰਸਿੱਧ ਕਹਾਣੀਆਂ ਵਿਚੋਂ ਗੀਤ, ਨਾਟਕ, ਰੁਕਮਣੀ ਮੰਗਲ ਅਤੇ ਨਰ

ਮਜਿਰੇ ਮੇਹਰੂਹੀ ਅਤੇ ਖਿਆਲ ਹਨ। ਅਮਰ ਸਿੰਘ ਰਾਠੌਰ ਰੋ ਖਿਆਲ ਅਤੇ ਰਾਜਾ ਗੋਪੀ ਚੰਦ ਰੋ ਖਿਆਲ, ਖਿਆਲਾਂ ਦੀਆਂ ਆਮ ਮਿਸਾਲਾਂ ਹਨ। ਪਦੇ ਹਰਮਨ ਪਿਆਰੀਆਂ ਵਾਰਾਂ ਹਨ। ਇਨ੍ਹਾਂ ਵਿਚ ਨਾਇਕਾਂ ਜਿਵੇਂ ਪਬੂ ਜੀ ਰਾਮ ਦੇਓ ਜੀ ਅਤੇ ਤੇਜਾ ਜੀ ਦੀ ਕੁਰਬਾਨੀ ਦਾ ਬਿਆਨ ਹੈ। ਇਹ ਲੋਕਾਂ ਵਿਚ ਬਹੁਤ ਪ੍ਰਸਿੱਧ ਹਨ।

ਵਾਰਤਕ ਰਚਨਾ ਦੀ ਪਰੰਪਰਾ ਵੀ ਰਾਜਸਥਾਨ ਵਿਚ ਪੁਰਾਣੀ ਹੈ। ਪ੍ਰਿਥਵੀ ਰਾਜ ਚੌਹਾਨ ਨਾਲ ਸੰਬੰਧਿਤ ਮੰਨੇ ਜਾਂਦੇ ਸਨਦ ਅਤੇ ਪਦੇ ਲਭੇ ਹਨ। ਬਹੁਤ ਸਾਰੇ ਜੈਨੀ ਲੇਖਕਾਂ ਨੇ ਰਾਜਸਥਾਨੀ ਵਿਚ ਮੌਲਿਕ ਰਚਨਾਵਾਂ ਵੀ ਕੀਤੀਆਂ ਹਨ ਅਤੇ ਟਿੱਕੇ ਵੀ ਲਿਖੇ ਹਨ। 17ਵੀਂ ਸਦੀ ਦੇ ਆਰੰਭ ਵਿਚ ਜੈ ਮਲ ਨੇ ਅਗੋਰਾ ਬਾਦਲ ਦੀ ਬਾਤ ਲਿਖੀ। ਕਈ ਜਿਲਦਾਂ ਵਿਚ ਲਿਖੇ ਇਤਿਹਾਸਕ ਵਿਵਰਣ ਮੁਗਨੇਤ, ਨੋਨਸੀ, ਰੀ ਖਿਆਤ ਬਹੁਤ ਪ੍ਰਸਿੱਧ ਹਨ। ਕਵੀ ਬਾਂਕੇ ਦਾਸ ਨੇ 2800 ਬੈਂਤਾਂ ਲਿਖੀਆਂ ਜੋ ਹੁਣ ਇਕ ਕਿਤਾਬ ਦੇ ਰੂਪ ਵਿਚ ਸੰਪਾਦਤ ਕੀਤੀਆਂ ਗਈਆਂ ਹਨ। ਖਿਆਤ ਜਾਂ ਰਾਜ ਘਰਾਣਿਆਂ ਦੇ ਇਤਿਹਾਸ ਮੁਗਲ ਕਾਲ ਵਿਚ 17ਵੀਂ ਅਤੇ 18ਵੀਂ ਸਦੀ ਵਿਚ ਲਿਖੇ ਗਏ। ਬੀਕਾਨੇਰ ਦੇ ਦਿਆਲ ਦਾਸ ਰੀ ਖਿਆਤ, ਜੋਧਪੁਰ ਦੇ ਰਾਠੌਰਾਂ ਖਿਆਤ ਅਤੇ ਉਦੇਪੁਰ ਸਿਸੋਧਿਆ ਰੀ ਖਿਆਤ ਵਰਣਨ ਯੋਗ ਹਨ। ਪਿਛਲੀਆਂ ਚਾਰ ਪੰਜ ਸਦੀਆਂ ਵਿਚ ਸੈਂਕੜੇ ਕਹਾਣੀਆਂ ਲਿਖੀਆਂ ਜਾਂ ਬਿਆਨੀਆਂ ਗਈਆਂ ਹਨ।

## ਪੁਨਰ ਸੁਰਜੀਤੀ

ਪ੍ਰਬੰਧਕੀ ਅਤੇ ਸਰਕਾਰੀ ਕੰਮਾਂ ਵਿਚ ਰਾਜਸਥਾਨੀ ਪਿਛਲੇ ਕੁਝ ਸਮਿਆਂ ਤੱਕ ਜਾਰੀ ਰਹੀ ਹੈ। ਬਾਅਦ ਵਿਚ ਇਸ ਦੀ ਥਾਂ ਉਰਦੂ ਜਾਂ ਹਿੰਦੀ ਅਤੇ ਫਿਰ ਅੰਗਰੇਜ਼ੀ ਨੇ ਲੈ ਲਈ। ਇਸ ਦੀ ਪੁਨਰ ਸੁਰਜੀਤੀ ਭਾਵੇਂ ਔਖੀ ਹੈ ਪਰ ਅਸੰਭਵ ਨਹੀਂ। ਔਖੀ ਇਸ ਕਰਕੇ ਹੈ ਕਿ ਹਿੰਦੀ ਨੂੰ ਵਿਦਿਆ ਦਾ ਮਾਧਿਅਮ ਅਤੇ ਰਾਜ ਭਾਸ਼ਾ ਸਵੀਕਾਰ ਕਰ ਲਿਆ ਗਿਆ ਹੈ। ਫਿਰ ਵੀ ਰਾਜਸਥਾਨ ਦੇ ਬਹੁਤ ਸਾਰੇ ਹਿੱਸਿਆਂ ਵਿਚ ਲੇਖਕ ਇਸ ਨੂੰ ਪ੍ਰਗਟਾ ਦੇ ਮਾਧਿਅਮ ਵਜੋਂ ਵਰਤ ਰਹੇ ਹਨ। ਬਹੁਤ ਸਾਰੀਆਂ ਮੌਲਿਕ ਰਚਨਾਵਾਂ, ਕਵਿਤਾ, ਗਲਪ ਅਤੇ ਵਾਰਤਕ ਦੇ ਹੋਰ ਰੂਪ ਇਸ ਵਿਚ ਅਜੇ ਵੀ ਲਿਖੀਆਂ ਜਾ ਰਹੀਆਂ ਹਨ।

ਸਾਹਿਤ ਅਕਾਦਮੀ ਨੇ ਪਿਛੇ ਜਿਹੇ ਰਾਜਸਥਾਨੀ ਨੂੰ ਇਕ ਸਾਹਿਤਕ ਭਾਸ਼ਾ ਦੇ ਤੌਰ ਤੇ ਮਾਨਤਾ ਦੇ ਦਿਤੀ ਹੈ ਅਤੇ ਹੁਣ ਇਸ ਨੂੰ ਵਿਧਾਨ ਦੀ 8ਵੀਂ ਮਦ ਵਿਚ ਸ਼ਾਮਲ ਕਰਨ ਲਈ ਯਤਨ ਹੋ ਰਹੇ ਹਨ।

ਰਾਜਸਥਾਨ ਦੇ ਸਕੈਂਡਰੀ ਬੋਰਡ ਆਫ਼ ਐਜੂਕੇਸ਼ਨ ਨੇ ਰਾਜਸਥਾਨੀ ਨੂੰ ਇਕ ਅਖਤਿਆਰੀ ਮਜ਼ਮੂਨ ਦੇ ਤੌਰ ਤੇ ਪੜ੍ਹਾਈ ਵਿਚ 1973 ਤੋਂ ਸ਼ਾਮਲ ਕਰ ਲਿਆ ਹੈ। ਜੋਧਪੁਰ ਅਤੇ ਰਾਜਸਥਾਨ ਵਿਸ਼ਵ-ਵਿਦਿਆਲਿਆਂ ਨੇ ਐਮ.ਏ. ਹਿੰਦੀ ਦੇ ਕੋਰਸਾਂ ਵਿਚ ਚਾਰ ਪੇਪਰ ਰਾਜਸਥਾਨੀ ਦੇ ਸ਼ਾਮਲ ਕੀਤੇ ਹਨ। ਰਾਜਸਥਾਨ ਸਾਹਿਤ ਅਕਾਦਮੀ ਨੇ ਇਕ ਸੁਤੰਤਰ ਰੂਪ ਵਿਚ ਰਾਜਸਥਾਨੀ ਵਿਭਾਗ ਖੋਲ੍ਹਿਆ ਹੈ।

ਇਹ ਸਾਰੇ ਕਦਮ ਰਾਜਸਥਾਨੀ ਭਾਸ਼ਾ ਅਤੇ ਸਾਹਿਤ ਦੇ ਉਜਲੇ ਭਵਿੱਖ ਲਈ ਸ਼ੁਭ ਸ਼ਗਨ ਹਨ।

# ਜ਼ਬਾਨੀ ਸਾਹਿਤ

**ਇਕ ਸਰਵੇਖਣ**

ਆਪਣੇ ਮਹਾਨ ਭੂਤ ਅਤੇ ਅਮੀਰ ਇਤਿਹਾਸਕ ਅਤੇ ਸਾਂਸਕ੍ਰਿਤਕ ਪਿਛੋਕੜ ਕਰਕੇ, ਰਾਜਸਥਾਨ ਦੇ ਜ਼ਬਾਨੀ ਸਾਹਿਤ ਦਾ ਬਹੁਤ ਹੀ ਅਮੀਰ ਅਤੇ ਵੰਨਸੁਵੰਨਾ ਹੋਣਾ ਕੋਈ ਹੈਰਾਨੀਜਨਕ ਗੱਲ ਨਹੀਂ। ਜਿਵੇਂ ਠਾਕੁਰ ਰਾਮ ਸਿੰਘ ਦਾ ਵਿਚਾਰ ਹੈ ਲੋਕ ਸਾਹਿਤ ਨੂੰ ਦੋ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ। ਇਕ ਹਿੱਸਾ ਉਹ ਜੋ ਸੁਣਿਆ ਹੈ ਅਤੇ ਦੂਸਰਾ ਹਿੱਸਾ ਉਹ ਜੋ ਦੇਖਿਆ ਹੈ। ਪਰ ਜਿਵੇਂ ਬਿੰਨੀ ਫਰੇਡ ਬ੍ਰਾਇਸ ਦਾ ਵਿਚਾਰ ਹੈ, ਇਹ ਵੰਡ ਪੂਰਣ ਭਾਂਤ ਠੀਕ ਨਹੀਂ ਬਲਕਿ ਇਕ ਇਸ਼ਾਰਾ ਹੀ ਹੈ। ਪਹਿਲੇ ਵਰਗ ਦੇ ਸਾਹਿਤ ਦੇ ਅੱਗੇ ਫਿਰ ਦੋ ਹਿੱਸੇ ਕੀਤੇ ਜਾ ਸਕਦੇ ਹਨ : ਵਾਰਤਕ ਅਤੇ ਕਵਿਤਾ। ਵਾਰਤਕ ਵਿਚ ਕਹਾਣੀਆਂ, ਵੰਸਾਵਲੀਆਂ, ਮੁਹਾਵਰੇ ਅਤੇ ਅਖਾਣ ਆ ਜਾਂਦੇ ਹਨ। ਭੱਟਾਂ ਵਰਗੇ ਪੇਸ਼ਕਾਰ ਸ਼ਾਦੀਆਂ ਦੇ ਦੌਰਾਨ ਵੰਸਾਵਲੀਆਂ ਗਾਉਂਦੇ ਹਨ ਅਤੇ ਦੋਵੇਂ ਧਿਰਾਂ ਇਸ ਨੂੰ ਬੜੀ ਰੁਚੀ ਨਾਲ ਸੁਣਦੀਆਂ ਹਨ। ਕਥਾਵਾਂ ਅਤੇ ਕਹਾਣੀਆਂ ਲੋਕ ਮਨਾਂ ਵਿਚ ਜਮ੍ਹਾਂ ਰਹਿੰਦੀਆਂ ਹਨ ਅਤੇ ਪੀੜ੍ਹੀ ਦਰ ਪੀੜ੍ਹੀ ਸੁਣਾਈਆਂ ਜਾਂਦੀਆਂ ਹਨ। ਅਖਾਣ ਅਤੇ ਮੁਹਾਵਰੇ ਮਨੁੱਖ ਦੀ ਸਾਂਝੀ ਜਾਇਦਾਦ ਹਨ। ਵਾਰਤਾਲਾਪ ਵਿਚ ਕਿਸੇ ਵਿਚਾਰ ਜਾਂ ਨੁਕਤੇ ਨੂੰ ਪ੍ਰਭਾਵਸ਼ਾਲੀ ਬਣਾਉਣ ਲਈ ਇਨ੍ਹਾਂ ਦੀ ਵਰਤੋਂ ਕਰਦੇ ਹਨ।

ਜ਼ਬਾਨੀ ਸਾਹਿਤ ਦਾ ਦੂਸਰਾ ਵਰਗ ਕਵਿਤਾ ਹੈ। ਲੋਕਾਂ ਨੂੰ ਚੜ੍ਹਦੀ ਕਲਾ ਵਾਲਾ ਅਤੇ ਪਵਿੱਤਰ ਜੀਵਨ ਜੀਉਣ ਦੀ ਪ੍ਰੇਰਣਾ ਲਈ ਧਾਰਮਿਕ ਕਿਤਾਬਾਂ ਅਤੇ ਮਹਾਂਕਾਵਿ ਵਿਚੋਂ ਅਜਿਹੀ ਕਵਿਤਾ ਸੁਣਾਈ ਜਾਂਦੀ ਹੈ। ਜਿਹੜੇ ਪੰਡਿਤ ਸਨਾਤਨੀ ਸਾਹਿਤ ਜਾਂ ਇਸ ਦੇ ਰੂਪਾਂ ਵਿਚੋਂ ਅਜਿਹੀ ਕਵਿਤਾ ਸੁਣਾਉਂਦੇ ਹਨ। ਉਨ੍ਹਾਂ ਨੂੰ ਇਵਜ਼ਾਨੇ ਵਜੋਂ ਨਕਦੀ ਜਾਂ ਜਿਨਸ ਭੇਟ ਕੀਤੀ ਜਾਂਦੀ ਹੈ। ਇਹ ਇਕ ਪੁੰਨ ਦਾ ਕੰਮ ਸਮਝਿਆ ਜਾਂਦਾ ਹੈ। ਬਿੰਨੀ ਫਰੇਡ ਬ੍ਰਾਇਸ ਅਨੁਸਾਰ ਇਹ ਮੌਲਿਕ ਰੂਪ ਵਿਚ ਸਾਹਿਤ ਨਹੀਂ ਪਰ ਵਰਤੋਂ ਅਤੇ ਪ੍ਰਭਾਵ ਦੀ ਦ੍ਰਿਸ਼ਟੀ ਤੋਂ ਇਸ ਨੂੰ ਲੋਕ ਸਾਹਿਤ ਵਿਚ ਸ਼ਾਮਿਲ ਕੀਤਾ ਜਾ ਸਕਦਾ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਬਹੁਤ ਸਾਰੇ ਪੜ੍ਹੇ ਲਿਖੇ ਲੋਕਾਂ ਅੰਦਰ ਅਜਿਹੇ ਸਨਾਤਨੀ ਸਾਹਿਤ ਦੀ ਭਰਮਾਰ ਹੈ।

ਗੀਤਾਂ ਅਤੇ ਵਾਰਾਂ ਦੇ ਰੂਪ ਵਿਚ ਅਸਲੀ ਲੋਕ ਸਾਹਿਤ ਸਾਮ੍ਹਣੇ ਆਇਆ ਹੈ। ਲੋਕ-ਗੀਤ ਆਪਣੇ ਆਪ ਵਿਚ ਇਕ ਦੌਲਤ ਹਨ। ਕਿਉਂਕਿ ਇਹ ਇਕ ਸ਼ੀਸ਼ਾ ਹੈ ਜਿਸ ਵਿਚੋਂ ਜ਼ਿਦਗੀ ਦੇ ਨਾਟਕ ਦੀ ਕੋਈ ਵੀ ਝਾਕੀ ਬਾਹਰ ਨਹੀਂ ਰਹਿੰਦੀ। ਰਾਜਸਥਾਨ ਵਿਚਲੀਆਂ ਵਾਰਾਂ ਆਮ ਤੌਰ ਤੇ ਬਹੁਤ ਲੰਬੀਆਂ ਹਨ, ਪਰ ਸਰਲ ਅਤੇ ਇਤਿਹਾਸਕ ਜਾਂ ਦਿਲਚਸਪ ਘਟਨਾਵਾਂ ਦਾ ਸੌਖਾ ਜਿਹਾ ਨਾਟਕੀ ਬਿਆਨ ਹਨ।

ਕੁਝ ਵਿਦਵਾਨਾਂ ਦਾ ਖਿਆਲ ਹੈ ਕਿ ਰਾਜਸਥਾਨੀ ਸਾਹਿਤ ਸਮਾਜ ਦੇ ਖ਼ਾਸ ਵਰਗ ਦਾ ਸਾਹਿਤ ਹੈ ਭਾਵ ਜਗੀਰਦਾਰੀ ਵਰਗ ਦਾ। ਇਹ ਅੰਨ੍ਹੀ ਤਾਰੀਫ ਉਸਤਤ ਅਤੇ ਕਈ ਵਾਰੀ ਪ੍ਰਤਿਗਾਮੀ ਭਾਵਾਂ ਨਾਲ ਭਰਿਆ ਹੁੰਦਾ ਹੈ। ਇਸ ਗੱਲ ਨੂੰ ਸਿੱਧ ਕਰਨ ਵਾਸਤੇ ਸਹਾਇਕ ਪ੍ਰਮਾਣ ਕਾਫੀ ਹਨ। ਪਰ ਇਹ ਗੱਲ ਲਿਖੇ ਅਤੇ ਜ਼ਬਾਨੀ ਸਾਹਿਤ ਦੇ ਇਕ ਛੋਟੇ ਜਿਹੇ ਹਿੱਸੇ ਉਤੇ ਲਾਗੂ ਹੁੰਦੀ ਹੈ। ਸਮੁੱਚੇ ਰੂਪ ਵਿਚ ਰਾਜਸਥਾਨੀ ਸਾਹਿਤ ਲੋਕਾਂ ਦਾ ਸਾਹਿਤ ਹੈ। ਇਹ ਆਮ ਲੋਕਾਂ ਦੀਆਂ ਭਾਵਨਾਵਾਂ ਖੁਸ਼ੀਆਂ ਅਤੇ ਗ਼ਮ, ਉਮੀਦਾਂ ਅਤੇ ਮਾਯੂਸੀਆਂ, ਜੋਸ਼ ਅਤੇ ਮਾਯੂਸੀਆਂ ਨੂੰ ਭਲੀ ਪ੍ਰਕਾਰ ਸਾਹਮਣੇ ਲਿਆਉਂਦਾ ਹੈ। ਰਵਿੰਦਰ ਨਾਥ ਟੈਗੋਰ ਦੇ ਸ਼ਬਦਾਂ ਵਿਚ, "ਰਾਜਸਥਾਨ ਦੇ ਯੁਧ ਗੀਤ, ਲਿਖਣ ਵਾਲਿਆਂ ਦੇ ਕੁਦਰਤੀ ਭਾਵਾਂ ਦਾ ਪ੍ਰਗਟਾ ਹੈ। ਇਹ ਦੁਨੀਆਂ ਦੀ ਕਿਸੇ ਜ਼ਬਾਨ ਜਾਂ ਸਾਹਿਤ ਨੂੰ ਮਹਾਨ ਬਨਾਉਣ ਦੇ ਸਮਰਥ ਹੈ।"

## ਲੋਕ ਕਹਾਣੀਆਂ

ਰਾਜਸਥਾਨ ਵਿਚ ਹਜ਼ਾਰਾਂ ਲੋਕ ਕਹਾਣੀਆਂ ਹਨ। ਇਹ ਮੁੜ-ਮੁੜ ਕੇ ਸੁਣਾਈਆਂ ਜਾਂਦੀਆਂ ਹਨ। ਇਨ੍ਹਾਂ ਦੇ ਵਿਸ਼ੇ ਸਰਵਪੱਖੀ ਹਨ। ਇਨ੍ਹਾਂ ਹਰਮਨ ਪਿਆਰੀਆਂ ਲੋਕ ਕਹਾਣੀਆਂ ਵਿਚ ਧਰਮ ਅਤੇ ਸਦਾਚਾਰ, ਬਹਾਦਰੀ ਅਤੇ ਪਿਆਰ, ਹਾਸਾ ਅਤੇ ਉਦਾਸੀ, ਬਾਦਸ਼ਾਹ ਅਤੇ ਪਰਜਾ, ਦੇਵਤੇ ਅਤੇ ਜਨਭੂਤ, ਚੋਰ ਅਤੇ ਡਾਕੂ, ਆਦਰਸ਼ਵਾਦ ਅਤੇ ਯਥਾਰਥਵਾਦ ਇਹ ਸਭ ਕੁਝ ਹੈ। ਕੁਝ ਬਹੁਤ ਮਹੱਤਵਪੂਰਨ ਕਹਾਣੀਆਂ ਬਹੁਤ ਪ੍ਰਸਿੱਧ ਹਨ ਅਤੇ ਲੋਕ ਸਾਹਿਤ ਦਾ ਪ੍ਰਤਿਨਿਧ ਰੂਪ ਮੰਨੀਆਂ ਜਾ ਸਕਦੀਆਂ ਹਨ। ਰਾਜਾ ਭੋਜ, ਮਹਿਆਣੀ ਦਾ ਚਰਨੀਂ, ਫੋਫਾ ਨੰਦ, ਜਸਮਾ ਔਡਨ, ਚੰਦਨ, ਮਲਾਇਆ ਗੀਰ, ਚੰਬੇਲੀ, ਇਕਾਲਗੀਰ, ਟਡਾਲਾ ਵਰ੍ਹਾ ਅਚਲ ਦਾਸ ਖੇਚੀ ਔਮਾ ਭਟਿਆਨੀ, ਮੋਮਲ ਅਤੇ ਮਹਿੰਦਰ, ਪਾਲਕ ਦਰਿਆਣਾ ਅਤੇ ਰਾਜਕੁਮਾਰੀ ਕੁਤਾਬਕੀ ਅਜਿਹੀਆਂ ਕਹਾਣੀਆਂ ਹਨ।

ਇਹ ਉਪਰ ਜ਼ਿਕਰ ਆ ਚੁੱਕਾ ਹੈ ਕਿ ਪੁੰਨ ਲਈ ਜਾਂ ਸੁਖਣਾ ਪੂਰਤੀ ਲਈ ਵਰਤ ਰਖਣਾ ਰਾਜਸਥਾਨੀ ਜ਼ਿੰਦਗੀ ਦਾ ਇਕ ਹਿੱਸਾ ਹੈ। ਹਰ ਵਰਤ ਨਾਲ ਇਸ ਦੇ ਮਹੱਤਵ ਨੂੰ ਸਿੱਧ ਕਰਨ ਲਈ ਜਾਂ ਇਸ ਦੇ ਮੰਤਵ ਨੂੰ ਪ੍ਰਗਟ ਕਰਨ ਲਈ ਕਹਾਣੀਆਂ ਜੋੜੀਆਂ ਹੋਈਆਂ ਹਨ। ਹਫ਼ਤੇ ਦੇ ਸੱਤਾਂ ਦਿਨਾਂ ਬਾਰੇ ਜਾਂ ਤਿਉਹਾਰਾਂ ਬਾਰੇ ਕਹਾਣੀਆਂ ਪ੍ਰਸਿੱਧ ਹਨ। ਇਨ੍ਹਾਂ ਕਹਾਣੀਆਂ ਨੂੰ ਪੂਰੇ ਧਿਆਨ ਨਾਲ ਸੁਨਣਾ ਅਤੇ ਸੁਨਾਉਣਾ ਬਹੁਤਾ ਔਰਤਾਂ ਦੇ ਹਿੱਸੇ ਆਇਆ ਹੈ।

ਬੱਚਿਆਂ ਵਾਸਤੇ ਵੀ ਲੋਕ ਕਹਾਣੀਆਂ ਦਾ ਇਕ ਭਰਪੂਰ ਖਜ਼ਾਨਾ ਹੈ। ਇਹ

ਗੱਲ ਵਰਨਣਯੋਗ ਹੈ ਕਿ ਬੱਚਿਆਂ ਦੀਆਂ ਸਾਰੀਆਂ ਕਹਾਣੀਆਂ ਵਿਚ ਪਾਤਰ ਜਾਂ ਜਾਨਵਰ ਹਨ ਜਾਂ ਪੰਛੀ ਹਨ। ਜ਼ਿੰਦਗੀ ਦੇ ਸਦਾਚਾਰਕ ਅਤੇ ਵਿਵਹਾਰਕ ਪਾਠ ਬਚਿਆਂ ਨੂੰ ਇਨ੍ਹਾਂ ਰਾਹੀ ਹੀ ਪੜ੍ਹਾਏ ਜਾਂਦੇ ਹਨ।

## ਮੁਹਾਵਰੇ ਅਤੇ ਅਖਾਣ

ਸਾਰੇ ਜਗਤ ਵਿਚ ਮੁਹਾਵਰੇ ਅਤੇ ਅਖਾਣ ਲੋਕ ਸਾਹਿਤ ਦਾ ਅਨਿਖੜ ਅੰਗ ਹਨ। ਭਾਰਤ ਵਿਚ ਅਜਿਹੇ ਜ਼ਬਾਨੀ ਸਾਹਿਤ ਦੀ ਬਹੁਤ ਪੁਰਾਣੀ ਪੰਰਪਰਾ ਹੈ। ਅਸੂਲ ਜਾਂ ਉਕਤੀ ਦੇ ਰੂਪ ਵਿਚ ਮੁਹਾਵਰੇ ਜ਼ਮਾਨੇ ਦੀ ਸਿਆਣਪ ਸਾਂਭੀ ਬੈਠੇ ਹਨ।

ਕਨ੍ਹਈਆ ਲਾਲ ਸ਼ਰਮਾ ਨੇ ਰਾਜਸਥਾਨ ਦੇ ਮੁਹਾਵਰਿਆਂ ਦਾ ਵਿਦਵਤਾ ਭਰਪੂਰ ਅਧਿਅਨ ਕੀਤਾ ਹੈ। ਉਸ ਦੀ ਵਰਨਣਯੋਗ ਕਿਤਾਬ ਇਨ੍ਹਾਂ ਨੂੰ ਕਈ ਸਿਰਲੇਖਾਂ ਵਿਚ ਵੰਡਦੀ ਹੈ। ਇਹ ਵੇਖ ਕੇ ਹੈਰਾਨੀ ਹੁੰਦੀ ਹੈ ਕਿ ਰਾਜਸਥਾਨ ਦੇ ਮੁਹਾਵਰੇ ਵਿਸ਼ੇ ਵਿਚ ਅਮੀਰ ਅਤੇ ਰੂਪ ਵਿਚ ਵੰਨਸੁਵੰਨੇ ਉਨੇ ਹੀ ਹਨ ਜਿਨੀ ਇਥੋਂ ਦੀ ਲੋਕ ਗਾਥਾ ਹੈ। ਕੁਝ ਮੁਹਾਵਰੇ ਐਸੇ ਹਨ ਜੋ ਇਤਿਹਾਸ, ਰਾਜ ਘਰਾਣਿਆਂ ਅਤੇ ਇਤਿਹਾਸਕ ਸ਼ਖ਼ਸੀਅਤਾਂ ਵਿਚੋਂ ਜਨਮ ਲੈਂਦੇ ਹਨ। ਬਾਕੀ ਕੁਝ ਸ਼ਹਿਰਾਂ, ਕਸਬਿਆਂ, ਪਿੰਡਾਂ, ਕਿਲਿਆਂ, ਪਹਾੜੀਆਂ, ਦਰਿਆਵਾਂ ਅਤੇ ਨਾਲਿਆਂ ਨਾਲ ਜੁੜੇ ਹੋਏ ਹਨ। ਮੁਹਾਵਰੇ ਸਮਾਜ ਨੂੰ ਕਿਸੇ ਸੰਪ੍ਰਦਾਇ ਦੇ ਲੱਛਣ, ਉਸ ਦੇ ਗੁਣ ਅਤੇ ਦੋਸ਼ ਅਤੇ ਸਮਾਜਿਕ ਵਰਤਾਰੇ ਦੇ ਤਰੀਕਿਆਂ ਨੂੰ ਪੇਸ਼ ਕਰਦੇ ਹਨ। ਬਹੁਤ ਸਾਰੇ ਮੁਹਾਵਰੇ ਸਿਖਿਆਦਾਇਕ ਅਤੇ ਮਨੋਵਿਗਿਆਨਕ ਹਨ ਅਤੇ ਕੁਝ ਪਰਮਾਤਮਾ, ਸਦਾਚਾਰ ਅਤੇ ਦਰਸ਼ਨ ਬਾਰੇ ਵੀ ਹਨ। ਕਿਸੇ ਖਾਸ ਸੰਪ੍ਰਦਾਇ ਦੇ ਵਹਿਮ, ਸ਼ਗਨ, ਅਪਸ਼ਗਨ ਅਤੇ ਆਮ ਵਿਸ਼ਵਾਸ਼ ਵੀ ਇਸ ਦਾ ਹਿੱਸਾ ਬਣੇ ਹਨ। ਬਹੁਤੇ ਸਿਧਾਂਤਕ ਮਸਲੇ ਨਹੀਂ ਪਰ ਅਜਿਹੇ ਮੁਹਾਵਰੇ ਜ਼ਰੂਰ ਹਨ ਜਿਨ੍ਹਾਂ ਵਿਚ ਭਾਣਾ ਮੰਨਣ ਦੀ ਗੱਲ, ਕਰਮ ਨੂੰ, ਧਰਮ ਨੂੰ, ਮੰਨਣ ਦੀ ਗੱਲ ਅਗਲੇ ਜਨਮ ਦੀ ਗੱਲ, ਸਾਹਸ ਅਤੇ ਸ਼ਹਿਨਸ਼ੀਲਤਾ ਦੀ ਗੱਲ ਆਮ ਹੈ।

ਪੁਰਾਣਿਆਂ ਸਮਿਆਂ ਤੋਂ ਰਾਜਸਥਾਨੀ ਲੋਕ ਪ੍ਰਕ੍ਰਿਤੀ ਦਾ ਮੁਕਾਬਲਾ ਕਰਦੇ ਆ ਰਹੇ ਹਨ। ਇਸ ਕਰਕੇ ਇਨ੍ਹਾਂ ਦੇ ਕੋਲ ਮੁਹਾਵਰਿਆਂ ਅਤੇ ਅਖਾਣਾਂ (ਸਗੋਂ ਯਥਾਰਥਕ ਅਖਾਣਾਂ) ਦਾ ਵੱਡਾ ਭੰਡਾਰਾ ਹੈ। ਇਸ ਵਿਚ ਬਾਰਸ਼ਾਂ ਅਤੇ ਕਾਸ਼ਤਕਾਰੀ ਜਿਹੜੀ ਇਸ ਇਲਾਕੇ ਵਿਚ ਬਾਰਸ਼ ਉਤੇ ਹੀ ਨਿਰਭਰ ਹੈ, ਦਾ ਜ਼ਿਕਰ ਹੈ। ਇਸੇ ਤਰ੍ਹਾਂ ਇਹ ਮੁਹਾਵਰੇ ਸੂਰਜ, ਚੰਨ, ਤਾਰੇ, ਹਵਾ, ਆਸਮਾਨ ਬੱਦਲ ਅਸਮਾਨੀ ਪੀਂਘ, ਅਸਮਾਨੀ ਬਿਜਲੀ, ਤੂਫਾਨ ਤੇ ਹੋਰ ਸਾਰੇ ਕੁਦਰਤੀ ਪਸਾਰੇ, ਜੋ ਬਾਰਸ਼ ਲਿਆਉਣ ਜਾਂ ਰੋਕਣ ਦਾ ਸੂਚਕ ਹੈ ਦਾ ਜ਼ਿਕਰ ਹੈ। ਇਥੋਂ ਤੱਕ ਕਿ ਇਸ ਪ੍ਰਸੰਗ ਵਿਚ ਜਾਨਵਰਾਂ, ਪੰਛੀਆਂ ਅਤੇ ਕੀੜੇ ਮਕੋੜਿਆਂ ਦੇ ਵਰਤਾਰੇ ਦਾ ਅਧਿਅਨ ਵੀ ਪੂਰੀ ਤਰ੍ਹਾਂ ਕੀਤਾ ਗਿਆ ਹੈ। ਇਸ ਵਿਚ ਕੋਈ ਸ਼ੱਕ ਨਹੀਂ ਰਹਿੰਦਾ ਕਿ ਲੋਕਾਂ ਨੇ ਇਹ ਮੁਹਾਵਰੇ ਘੜਨ ਤੋਂ ਪਹਿਲਾਂ ਪ੍ਰਕ੍ਰਿਤੀ ਨੂੰ ਬਾਰੀਕੀ ਨਾਲ ਸਮਝਿਆ ਹੈ।

ਮੁਹਾਵਰਿਆਂ ਦੇ ਇਸ ਅਮੀਰ ਖਜ਼ਾਨੇ ਵਿਚ ਮੌਸਮਾਂ, ਜਾਨਵਰਾਂ, ਪੰਛੀਆਂ,

ਬਨਸਪਤੀ ਅਤੇ ਖੇਡਾਂ ਬਾਰੇ ਵੀ ਅਜਿਹੀ ਹੀ ਸਿਆਣਪ ਦਾ ਬਿਆਨ ਹੈ।

ਰਾਜਸਥਾਨੀ ਮੁਹਾਵਰਿਆਂ ਦੀਆਂ ਕੁਝ ਮਿਸਾਲਾਂ ਥੱਲੇ ਦਿੱਤੀਆਂ ਹਨ। ਇਨ੍ਹਾਂ ਤੋਂ ਇਨ੍ਹਾਂ ਦੀ ਸੀਮਾ, ਵਿਭਿੰਨਤਾ ਅਤੇ ਕਈ ਹਾਲਤਾਂ ਵਿਚਲੀ ਸਾਰਥਕਤਾ ਭਲੀਭਾਂਤ ਪ੍ਰਗਟ ਹੁੰਦੀ ਹੈ।

## ਇਤਿਹਾਸਕ

ਕਾਲ ਪੜੇ ਤੇ ਕੁੱਭਾਂ ਧਨੀ
ਮੀਂਹ ਬਰਸੇ ਤੋਂ ਸਜੁਰੀ ਲਾਹਨੀ।

ਮੇਵਾੜ ਦੇ ਰਾਣਾ ਕੁਭ ਦੀ ਪਰਜਾ ਕਹਿੰਦੀ ਹੈ ਕਿ ਜੇ ਮੁਲਕ ਵਿਚ ਕਾਲ ਪੈ ਜਾਵੇ ਤਾਂ ਰਾਖਾ (ਰਾਹਤ ਦੇਣ ਲਈ) ਕੁਭ ਹੈ ਅਤੇ ਜੇ ਬਾਰਸ਼ ਚੰਗੀ ਹੋ ਜਾਵੇ ਤਾਂ ਰੋਜ਼ਗਾਰ ਦਾ ਘਾਟਾ ਨਹੀਂ ਰਹਿਣਾ।

## ਮੌਸਮ

ਸਿਆਲੇ ਖਟੂ ਭਲੇਨ, ਉਨਾਲੇ ਅਜਮੇਰ
ਨਗੀਨੇ ਨਿਤ ਹੀ ਭਲੇ, ਸਾਵਣ ਬੀਕਾਨੇਰ।

ਖਟੂ ਵਿਚ ਸਰਦੀ ਅਤੇ ਅਜਮੇਰ ਵਿਚ ਗਰਮੀ ਮੰਨਣਯੋਗ ਹੈ। ਨਗੋਰ ਵਿਚ ਸਾਰਾ ਸਾਲ ਮੌਸਮ ਖੁਸ਼ਗਵਾਰ ਰਹਿੰਦਾ ਹੈ ਅਤੇ ਬੀਕਾਨੇਰ ਵਿਚ ਬਾਰਸ਼ਾਂ ਬਹੁਤ ਪਿਆਰੀਆਂ ਲਗਦੀਆਂ ਹਨ।

## ਆਦਮੀ ਅਤੇ ਔਰਤ

ਮਾਰਵਾੜ ਨਰ ਨਿਪਜੇ, ਨਾਰੀ ਜੈਸਲਮੇਰ
ਤੁਰੀ ਤੇ ਸਿੰਧਾਨ ਸੰਤਰਾ ਕਸ਼ਲ ਬੀਕਾਨੇਰ।

ਵਧੀਆ ਆਦਮੀ ਮਾਰਵਾੜ ਵਿਚ ਪੈਦਾ ਹੁੰਦੇ ਹਨ ਅਤੇ ਮਨਮੋਹਣੀ ਔਰਤ ਜੈਸਲਮੇਰ ਵਿਚ। ਸਿੰਧ ਦੇ ਘੋੜੇ ਅਤੇ ਬੀਕਾਨੇਰ ਦੇ ਊਠ ਵਧੀਆ ਹੁੰਦੇ ਹਨ।

## ਥਾਂ

ਜਾ ਨਾ ਦੇਖਿਯੋ ਜੋ ਭਰਿਯੋ
ਤੋਂ ਕਾਲ ਮੇਂ ਅਕਰ ਕਿਆ ਕਰਿਯੋ।

ਮਨੁੱਖਾ ਜਨਮ ਵਿਚ ਆਉਣ ਦਾ ਕੀ ਫਾਇਦਾ ਜੇ ਜੋਧਪੁਰ ਹੀ ਨਾ ਦੇਖਿਆ।

ਸਮਰ ਪਰਯੋ ਸੋਲੂਣ

ਜੋ ਕੁਝ ਵੀ ਸੰਭਰ ਦੀ ਲੂਣੀ ਝੀਲ ਵਿਚ ਡਿਗਦਾ ਹੈ ਉਹ ਲੂਣ ਬਣ ਜਾਂਦਾ ਹੈ।

## ਬਰਾਦਰੀਆਂ

ਬਾਮਣ ਹਾਥੀ ਚੜਿਯੋ ਭੀ ਮਾਂਗੇ

ਬ੍ਰਾਹਮਣ ਭਾਵੇਂ ਹਾਥੀ ਚੜ੍ਹਿਆ ਹੋਵੇ ਫਿਰ ਵੀ ਮੰਗਦਾ ਹੀ ਰਹਿੰਦਾ ਹੈ।

ਆਮ ਨਿੰਬੂ ਬਾਣਯੋ, ਕੰਠ, ਭਿਨੇ ਚਯਾ, ਕਾਨਿਯੋ

ਅੰਬ, ਨਿੰਬੂ ਅਤੇ ਬਾਣਿਆ ਇਨ੍ਹਾਂ ਦਾ ਰਸ ਉਦੋਂ ਹੀ ਨਿਕਲਦਾ ਹੈ ਜਦੋਂ ਇਹ ਗਲੇ

ਵਿਚ ਠੀਕ ਦਬਾਏ ਜਾਣ ।

### ਦੁਨਿਆਵੀ ਸਿਆਣਪ

ਜੱਟ ਕਹੇ ਸੁਣ ਜਾਟਨੀ, ਇੰਨ ਹਾਉਂ ਮੇਂ ਰਹਿਣੁ
ਊਂਟ ਬਿਲੇ ਲੈ ਗਿਆ, ਹਾਂ ਜੀ, ਹਾਂ ਜੀ ਕਹਿਣੇ ।

ਇਕ ਜੱਟ ਆਪਣੀ ਪਤਨੀ ਨੂੰ ਕਹਿੰਦਾ ਹੈ ਕਿ ਕਿਉਂਕਿ ਇਸ ਪਿੰਡ ਵਿਚ ਰਹਿਣਾ ਹੈ ਇਸ ਕਰਕੇ ਜੇ ਉਨ੍ਹਾਂ ਨੂੰ ਇਹ ਕਿਹਾ ਜਾਵੇ ਕਿ ਬਿੱਲੀ ਊਠ ਨੂੰ ਉਠਾ ਕੇ ਲੈ ਗਈ ਤਾਂ ਵੀ ਹਾਂ ਜੀ, ਹਾਂ ਜੀ ਕਹੇ ।

### ਸ਼ਗਨ

ਥਾਵਰ ਕਿਜੈ ਥਰਪਣਾ, ਬੁੱਧ ਕਿਜੈ ਬਿਓਪਾਰ

ਸਨਿਚਰਵਾਰ ਨਵਾਂ ਕੰਮ ਸ਼ੁਰੂ ਕਰਨਾ ਚਾਹੀਦਾ ਹੈ ਅਤੇ ਬੁਧਵਾਰ ਨੂੰ ਵਪਾਰ ।

### ਦਾਨ

ਗਊ ਕੋ ਦਾਨ ਗੰਗਾ ਕੋ ਇਸਨਾਨ

ਗ੍ਰਹਿਣ ਵੇਲੇ ਗਊ ਦਾ ਦਾਨ ਗੰਗਾ ਦੇ ਇਸਨਾਨ ਦੇ ਬਰਾਬਰ ਹੈ ।

### ਕਿਸਮਤ

ਰੂਪ ਕੀ ਰੋਵੇ ਕਰਮ ਖਾਏ ।

ਸੋਹਣੀ ਕੁੜੀ ਰੋਂਦੀ ਦਿਸੇ ਅਤੇ ਬਦਸੂਰਤ ਬੱਤਕ ਮੌਜਾਂ ਮਾਣੇ ।

### ਬਾਰਸ਼

ਬਿਜਨਾਸ ਪਵਨ ਸੂਰਯੋ ਬਾਜੇ ।
ਬਾਸੀ ਪਲਕ ਮਾਹੀ ਮੇਂਹ ਗਾਜੇ ।

ਜੇ ਹਵਾ ਉੱਤਰ ਤੋਂ ਪੱਛਮ ਵੱਲ ਚੱਲੇ ਤਾਂ ਬਾਰਸ਼ ਜ਼ਰੂਰ ਹੋਵੇਗੀ ।

ਅਮਰ ਰਚਯੋ ਮੇਂਹ ਰਚਯੋ

ਕ੍ਰਿਚੀ ਰੰਗਾ ਆਸਮਾਨ ਬਾਰਸ਼ ਲਿਆਉਂਦਾ ਹੈ ।

ਅਗਸਤ ਉਗੇ ਮੇਂਹ ਪੁਗੋ

ਅਗਸਤ ਤਾਰੇ ਦੇ ਚੜ੍ਹਨ ਨਾਲ ਬਾਰਸ਼ ਦੀ ਰੁੱਤ ਖਤਮ ਹੋ ਜਾਂਦੀ ਹੈ ।

## ਲੋਕ-ਗੀਤ

ਰਾਜਸਥਾਨ ਦੀਆਂ ਔਰਤਾਂ ਦੇ ਲੋਕ-ਗੀਤ ਕੇਵਲ ਉਨ੍ਹਾਂ ਦੇ ਜੀਵਨ ਦੀ ਝਲਕ ਹੀ ਨਹੀਂ ਬਲਕਿ ਬਿੰਨੀ ਫਰੈਡ ਬ੍ਰਾਇਸ ਦੇ ਕਥਨ ਅਨੁਸਾਰ, ਇਹ ਗੂੰਗੇ ਲੋਕਾਂ ਦੇ ਵਿਚਾਰਾਂ ਅਤੇ ਭਾਵਨਾਵਾਂ ਨੂੰ ਜ਼ਬਾਨ ਦਿੰਦੇ ਹਨ । ਇਹ ਉਹ ਲੋਕ ਹਨ ਜਿਨ੍ਹਾਂ ਨੇ ਜੀਵਨ ਦ੍ਰਿਸ਼ਟੀ ਦੇਣ ਬਾਰੇ ਕੁਝ ਲਿਖ ਕੇ ਅਗਲੀਆਂ ਪੀੜ੍ਹੀਆਂ ਨੂੰ ਨਹੀਂ ਦਿਤਾ । ਇਹ ਗੀਤ ਪਿੰਡਾਂ ਵਿਚਲੇ ਪੁਰਾਤਨ ਵਾਤਾਵਰਣ ਵਿਚ ਰਹਿੰਦੀਆਂ ਔਰਤਾਂ ਦੇ ਦਿਲ ਦੀ ਮੂੰਹੋਂ ਬੋਲਦੀ ਤਸਵੀਰ ਹੈ । ਭਾਵੇਂ ਇਨ੍ਹਾਂ ਵਿਚ ਕਲਾਤਮਕਤਾ ਘੱਟ ਪਰ ਜਾਨ

ਬਹੁਤ ਹੈ ।

ਜਿਵੇਂ ਕਿ ਕਿਹਾ ਗਿਆ ਹੈ ਕਿ ਲੋਕ-ਗੀਤ ਔਰਤ ਦੇ ਜੀਵਨ ਦੀ ਕਹਾਣੀ ਹੀ ਨਹੀਂ ਬਿਆਨ ਕਰਦੇ ਬਲਕਿ ਇਹ ਬਹੁਪੱਖੀ ਹਨ । ਕੰਮ ਨਾਲ ਸੰਬੰਧਿਤ, ਧਰਮ ਅਤੇ ਹਰੀ ਜੱਸ ਨਾਲ ਸੰਬੰਧਿਤ, ਵਾਰਤਕ ਵਿਚਲੀਆਂ 'ਤੇਜ਼ ਕਹਾਣੀਆਂ ਦੇ ਮੁਕਾਬਲੇ, ਯੁਧ ਨਾਲ, ਰੋਣ ਨਾਲ, ਦੁਖ ਨਾਲ, ਕਾਲ ਨਾਲ ਸੰਬੰਧਿਤ ਗੀਤ, ਰੇਗਿਸਥਾਨ ਦੇ ਇਲਾਕਿਆਂ ਦਾ ਸ਼ਿੰਗਾਰ ਹਨ । ਸਨਾਤਨੀ ਸਾਹਿਤ ਦਾ ਵਿਦਿਆਰਥੀ ਵੀ ਇਨ੍ਹਾਂ ਗੀਤਾਂ ਵਿਚਲੀ ਕਿਸੇ ਘਟਨਾ ਦੀ ਨਾਟਕੀ ਪ੍ਰਸਤੁਤੀ ਜਾਂ ਇਲਾਕੇ ਦੇ ਖਾਸ ਲੱਛਣ ਅਤਿਕਥਨੀ ਦੀ ਤਾਰੀਫ਼ ਕੀਤੇ ਬਗੈਰ ਰਹਿ ਨਹੀਂ ਸਕਦਾ । ਇਨ੍ਹਾਂ ਵਿਚ ਝੁਗੀ ਨੂੰ ਮਹਿਲ ਕਹਿੰਦੇ ਹਨ ਅਤੇ ਪਤੀ-ਪਤਨੀ ਆਪਣੇ ਆਪ ਨੂੰ ਰਾਜਾ ਤੇ ਰਾਣੀ ਕਹਿੰਦੇ ਹਨ ।

ਰਾਜਸਥਾਨੀ ਲੋਕ ਗੀਤਾਂ ਵਿਚ ਦੋਹਾ ਪ੍ਰਧਾਨ ਹੈ । ਇਸ ਵਿਚ ਦੁਖਾਂਤ ਭਾਵੇਂ ਮਿਲੇ ਚਾਹੇ ਨਾ ਛੰਦ ਆਮ ਤੌਰ ਤੇ ਠੀਕ ਨਹੀਂ ਹੁੰਦਾ ਅਤੇ ਦੋਹੇ ਦੀ ਇਕ ਪੰਕਤੀ ਨੂੰ ਰਹਾਉ ਲਈ ਦੁਹਰਾਇਆ ਜਾਂਦਾ ਹੈ ।

**ਵਾਰਾਂ**

ਵਾਰਾਂ ਇਥੋਂ ਦੇ ਲੋਕਾਂ ਦੇ ਭਾਵਾਂ ਅਤੇ ਅਕਾਂਖਿਆਵਾਂ ਦਾ ਸ਼ਕਤੀਸ਼ਾਲੀ ਪ੍ਰਗਟਾਓ ਹੈ । ਇਨ੍ਹਾਂ ਦੀ ਖੂਬਸੂਰਤੀ ਅਤੇ ਸ਼ਕਤੀ ਜ਼ਬਾਨੀ ਪਰੰਪਰਾ ਵਿਚ ਹੈ । ਲੋਕ-ਗਾਥਾ ਦੇ ਇਕ ਵਿਦਵਾਨ ਨੇ ਠੀਕ ਹੀ ਕਿਹਾ ਹੈ ਕਿ ਕਿਸੇ ਵੀ ਵਾਰ ਨੂੰ ਜੇ ਲਿਖੋ ਤਾਂ ਇਕ ਗੱਲ ਦਾ ਖਿਆਲ ਰਖੋ ਕਿ ਇਸ ਨਾਲ ਤੁਸੀਂ ਵਾਰ ਨੂੰ ਕਤਲ ਕਰ ਰਹੇ ਹੋ । ਇਹ ਉਨ੍ਹਾਂ ਦੇ ਜ਼ਬਾਨੀ ਹੋਣ ਸਦਕਾ ਹੈ ਕਿ ਵਾਰ ਲੋਕ-ਜੀਵਨ ਦੇ ਸਾਰੇ ਭਾਵਾਤਮਕ ਪ੍ਰਬੰਧ ਨੂੰ ਪੇਸ਼ ਕਰਦੀ ਹੈ ਅਤੇ ਇਸ ਨੂੰ ਮਹਾਨ ਕਿਰਦਾਰ ਜਾਂ ਮਹਾਨ ਆਦਰਸ਼ ਦਾ ਰੂਪ ਦੇਂਦੀ ਹੈ । ਵਾਰ ਰਚਨਾ ਕਰਨ ਵਾਲਾ ਉਸੇ ਕ੍ਰਿਆਤਮਕ ਅਕਾਂਖਿਆਵਾਂ ਤੋਂ ਪ੍ਰੇਰਿਤ ਹੁੰਦਾ ਹੈ ਜਿਸ ਤੋਂ ਕੋਈ ਮਹਾਂਕਾਵਿ ਜਾਂ ਕਵਿਤਾ ਲਿਖਣ ਵਾਲਾ ਹੁੰਦਾ ਹੈ । ਰਾਜਸਥਾਨ ਦੀਆਂ ਵਾਰਾਂ ਆਪਣੇ ਆਪ ਵਿਚ ਸੰਪੂਰਣ ਹਨ ਅਤੇ ਲੋਕ ਸਾਹਿਤ ਦਾ ਸ਼ਕਤੀਸ਼ਾਲੀ ਹਿੱਸਾ । ਜਿਥੋਂ ਤੱਕ ਘਟਨਾ ਨੂੰ ਨਾਟਕੀ ਬਣਾਉਣ ਜਾਂ ਚਿੱਤਰ ਬਣਾਉਣ ਦਾ ਸੰਬੰਧ ਹੈ, ਵਾਰਕਾਰਾਂ ਦੀ ਸਾਹਿਤਕ, ਕਲਾ ਅਤੇ ਸੂਝ ਉਤੇ ਕੋਈ ਸ਼ੱਕ ਨਹੀਂ ਕੀਤਾ ਜਾ ਸਕਦਾ । ਉਹ ਰਾਜਸਥਾਨੀ ਸਮਾਜ ਅਤੇ ਸੰਸਕ੍ਰਿਤੀ ਨੂੰ ਬਹੁਤ ਸੁਹਿਰਦ ਅਤੇ ਸਾਰਥਕ ਪ੍ਰਗਟਾਓ ਦਿੰਦੇ ਹਨ ।

ਕ੍ਰਿਸ਼ਨ ਕੁਮਾਰ ਸ਼ਰਮਾ ਨੇ ਆਪਣੀ ਪੁਸਤਕ 'ਸਟਡੀ ਆਫ਼ ਰਾਜਸਥਾਨੀ ਬੇਲਡ' ਵਿਚ ਇਨ੍ਹਾਂ ਵਾਰਾਂ ਦੀਆਂ ਕਹਾਣੀਆਂ ਦਾ ਅਧਿਅਨ ਕੀਤਾ ਹੈ ਅਤੇ ਇਨ੍ਹਾਂ ਨੂੰ ਪੰਜ ਵਰਗਾਂ ਵਿਚ ਵੰਡਿਆ ਹੈ । ਬੀਰਤਾ ਵਾਲੀਆਂ ਵਾਰਾਂ, ਪਿਆਰ ਵਾਲੀਆਂ ਵਾਰਾਂ, ਉਤੇਜਨਾਂ ਭਰਪੂਰ ਵਾਰਾਂ, ਪੁਰਾਣਕ ਵਾਰਾਂ ਅਤੇ ਦੁਨੀਆਂ ਦੇ ਤਿਆਗ ਨਾਲ ਸੰਬੰਧਿਤ ਵਾਰਾਂ ।

ਬੀਰਤਾ ਭਰਪੂਰ ਵਾਰਾਂ ਦਾ ਰਾਜਸਥਾਨ ਦੀਆਂ ਵਾਰਾਂ ਵਿਚ ਮਹੱਤਵ

ਜ਼ਿਆਦਾ ਹੋਣ ਦੇ ਸਪੱਸ਼ਟ ਇਤਿਹਾਸਕ ਕਾਰਨ ਹਨ। ਇਹ ਉਨ੍ਹਾਂ ਨਾਇਕਾਂ ਬਾਰੇ ਹਨ ਜਿਨ੍ਹਾਂ ਨੇ ਧਰਮ ਤੋਂ ਅਤੇ ਜੀਵਨ ਦੇਣ ਵਾਲੇ ਆਦਰਸ਼ਾਂ ਤੋਂ ਆਪਣੀ ਜਾਨ ਕੁਰਬਾਨ ਕੀਤੀ। ਨਿਸਚੇ ਹੀ ਇਹ ਨਾਇਕ ਇਤਿਹਾਸਕ ਸ਼ਖ਼ਸੀਅਤਾਂ ਹਨ। ਫਿਰ ਵੀ ਘਟਨਾ ਅਤੇ ਸਮੇਂ ਦੀ ਇਤਿਹਾਸਿਕਤਾ ਨੂੰ ਸਿੱਧ ਕਰਨਾ ਬੜਾ ਔਖਾ ਹੈ। ਸ਼ਾਇਦ ਇਸ ਕਰਕੇ ਕਿ ਭਰਪੂਰ ਮਨ ਘਟਨਾ ਅਤੇ ਨਾਇਕ ਨੂੰ ਕਾਲ ਖੰਡ ਨਾਲੋਂ ਜ਼ਿਆਦਾ ਮਹੱਤਵ ਦੇਂਦਾ ਹੈ।

ਰਾਜਸਥਾਨ ਦੀਆਂ ਹਰਮਨ ਪਿਆਰੀਆਂ ਵਾਰਾਂ ਉਹ ਹਨ ਜਿਨ੍ਹਾਂ ਵਿਚ ਬਰਦਾਵਤ, ਪਬੂ ਜੀ, ਗੋਣਾ ਜੀ, ਡੰਗ ਜੀ, ਜਵਾਹਰ ਜੀ, ਤੇਜਾ ਜੀ ਅਤੇ ਗਲਾਲੇਂਗ ਦੇ ਜੀਵਨ ਦੀਆਂ ਜੀਵਨ ਕਹਾਣੀਆਂ ਬਿਆਨ ਕੀਤੀਆਂ ਹਨ।

ਬਰਦਾਵਤ ਦੀ ਵਾਰ ਦਿਓ ਨਾਰਾਂਇਣ ਦੇ ਭੋਪੇ ਗਾਉਂਦੇ ਹਨ। ਉਨ੍ਹਾਂ ਨੇ ਇਸ ਵਿਚ ਮੁਹਾਰਤ ਹਾਸਿਲ ਕੀਤੀ ਹੈ। ਇਹ 24 ਬਰਦਾਵਤਾਂ ਦੀ ਕਹਾਣੀ ਹੈ। ਇਹ ਬਾਘ ਜੀ ਦੇ ਪੁੱਤਰ ਸਨ ਅਤੇ ਅਜਮੇਰ ਦੇ ਵਿਸਾਲ ਦੇਓ ਚੌਹਾਨ ਦੇ ਸਮਕਾਲੀ ਸਨ। 24 ਭਰਾਵਾਂ ਨੇ ਭੀਲਵਾੜਾ ਜ਼ਿਲਾ ਦੇ ਅਸਿੰਧ ਨੇੜੇ ਇਕ ਫੈਸਲਾਕੁਨ ਲੜਾਈ ਲੜੀ। ਵਾਰਾਂ ਵਿਚ ਉਨ੍ਹਾਂ ਨੂੰ ਸ਼ਹਿਨਸ਼ਾਹੀਅਤ ਦੇ ਖਿਲਾਫ਼ ਲੋਕ ਪੱਖ ਦੇ ਲਈ ਲੜਨ ਵਾਲੇ ਦਸਿਆ ਹੈ।

ਇਸੇ ਤਰ੍ਹਾਂ ਪਬੂ ਜੀ ਦੀ ਵਾਰ ਦੀ ਕਹਾਣੀ ਇਕ ਅਜਿਹੇ ਨਾਇਕ ਬਾਰੇ ਹੈ ਜਿਸ ਨੇ ਵਿਆਹ ਦੀ ਪਵਿੱਤਰ ਅਗਨੀ ਦੁਆਲੇ ਫੇਰੇ ਕਰਨ ਤੋਂ ਮੁੱਖ ਮੋੜ ਕੇ ਆਪਣਾ ਵਚਨ ਪੂਰਾ ਕਰਨ ਲਈ ਆਪਣੇ ਪ੍ਰਾਣ ਤਿਆਗ ਦਿਤੇ। ਇਹ ਵਾਰ ਜੋਧਪੁਰ, ਜੈਸਲਮੇਰ, ਜੈਪੁਰ ਅਤੇ ਸਿਖਾਵਤੀ ਦੇ ਇਲਾਕਿਆਂ ਵਿਚ ਖਾਸ ਤੌਰ ਤੇ ਹਰਮਨ ਪਿਆਰੀ ਹੈ। ਜਿਹੜੇ ਢਾਡੀ ਇਸ ਨੂੰ ਗਾਉਂਦੇ ਹਨ ਉਨ੍ਹਾਂ ਨੂੰ ਪਬੂ ਜੀ ਦੇ ਪੋਪੇ ਕਿਹਾ ਜਾਂਦਾ ਹੈ।

ਇਸ ਵਾਰ ਦਾ ਨਾਇਕ ਪਬੂ ਜੀ ਇਕ ਇਤਿਹਾਸਕ ਪਾਤਰ ਹੈ ਅਤੇ 13ਵੀਂ ਸਦੀ ਵਿਚ ਹੋਇਆ ਮੰਨਿਆਂ ਜਾਂਦਾ ਹੈ। ਉਹ ਖਿਚੀ ਖਿਆਲ ਦੇ ਵਿਰੋਧ ਵਿਚ ਲੜਦਾ ਹੋਇਆ ਸੰਮਤ 1381 ਨੂੰ ਪ੍ਰਾਣ ਤਿਆਗਦਾ ਹੈ। ਇਹ ਵਾਰ ਰਾਜਸਥਾਨੀ ਸੰਸਕ੍ਰਿਤੀ ਦੀ ਪ੍ਰਤਿਨਿਧ ਵਾਰ ਹੈ ਅਤੇ ਕਾਵਿ ਕ੍ਰਿਤ ਦੇ ਪੱਖੋਂ ਇਕ ਵਧੀਆ ਰਚਨਾ ਹੈ।

ਨਾਗਾਂ ਦੇ ਦੇਵਤਾ ਗੋਗਾ ਜੀ ਇਕ ਹੋਰ ਵਾਰ ਦੇ ਨਾਇਕ ਹਨ। ਇਸ ਵਾਰ ਵਿਚ ਉਸ ਦੀ ਜੀਵਨ ਕਹਾਣੀ ਹੈ ਤੇ ਇਸ ਦਾ ਅੰਤ ਉਸ ਦੀ ਸਮਾਧੀ ਲੈਣ ਦੀ ਇੱਛਾ ਨਾਲ ਹੁੰਦਾ ਹੈ। ਧਰਤੀ ਨੇ ਕਿਹਾ ਕਿ ਸਿਰਫ ਮੁਸਲਮਾਨ ਹੀ ਸਮਾਧੀ ਲੈ ਸਕਦੇ ਹਨ। ਇਸ ਕਰਕੇ ਗੋਗਾ ਜੀ ਨੇ ਮੁਸਲਮਾਨ ਬਨਣ ਲਈ ਕਲਮਾ ਪੜ੍ਹਿਆ ਤੇ ਇੰਜ ਸਮਾਧੀ ਪ੍ਰਾਪਤ ਕੀਤੀ। ਹਿੰਦੂ ਅਤੇ ਮੁਸਲਮਾਨ ਦੋਵੇਂ ਗੋਗਾ ਜੀ ਨੂੰ ਪੀਰ ਦੇ ਤੌਰ ਤੇ ਪੂਜਦੇ ਹਨ।

ਤੇਜਾ ਜੀ ਦੀ ਵਾਰ ਨੂੰ ਆਮ ਤੌਰ ਤੇ ਇਕ ਆਦਮੀ ਜਾਂ ਇਕ ਸਮੂਹ

ਗਾਉਂਦਾ ਹੈ ਤੇ ਉਹ ਵੀ ਬਾਰਸ਼ ਦੀ ਰੁੱਤ ਵਿਚ । ਵਾਰ ਗਾਉਣ ਵਾਲੀ ਥਾਂ ਤੇ ਤੇਜਾ ਜੀ ਦੀ ਤਸਵੀਰ ਰਖੀ ਜਾਂਦੀ ਹੈ । ਉਹ ਇਕ ਸਾਧਾਰਣ ਕਿਸਾਨ ਦੇ ਪਰਿਵਾਰ ਵਿਚ ਜੰਮੇ ਪਰ ਉਸ ਨੂੰ ਹਿੰਮਤ, ਸੰਜਮ, ਨਿਡਰਤਾ, ਸਹਿਣਸ਼ੀਲਤਾ ਅਤੇ ਅਜਿਹੇ ਹੋਰ ਕਈ ਗੁਣਾਂ ਦਾ ਮੁਜੱਸਮਾ ਮੰਨਿਆਂ ਜਾਂਦਾ ਹੈ ।

ਡੰਗ ਜੀ ਜਵਾਹਰ ਜੀ ਦੀ ਬੀਰਤਾ ਭਰੀ ਵਾਰ ਜੈਪੁਰ, ਸ਼ਿਕਾਰ, ਟੌਂਗ ਨਿਵਾਇ, ਕੋਟਾ ਅਤੇ ਜੋਧਪੁਰ ਦੇ ਇਲਾਕਿਆਂ ਵਿਚ ਬਹੁਤ ਹਰਮਨ ਪਿਆਰੀ ਹੈ । ਡੰਗ ਜੀ ਸ਼ਿਕਾਰ ਜ਼ਿਲੇ ਵਿਚਲੇ ਬਟੋਕ ਦੇ ਜਗੀਰਦਾਰ ਸਨ ਤੇ ਜਵਾਹਰ ਜੀ ਉਨ੍ਹਾਂ ਦਾ ਭਤੀਜਾ ਸੀ । ਈਸਟ ਇੰਡੀਆ ਕੰਪਨੀ ਦੇ ਪਹਿਲੇ ਸਾਲਾਂ ਵਿਚ ਅਗਰੇਜ਼ਾਂ ਨੇ ਜਿਹੜੀ ਨੀਤੀ ਅਪਨਾਈ ਉਹ ਰਾਜਕੁਮਾਰਾਂ ਦੇ ਹੱਕ ਵਿਚ ਸੀ ਅਤੇ ਜਗੀਰਦਾਰਾਂ ਦੇ ਵਿਰੁੱਧ ਸੀ । ਇਸ ਕਰਕੇ ਡੰਗ ਜੀ ਨਰਾਜ਼ ਸਨ ਤੇ ਉਹ ਤੇ ਉਸ ਦੇ ਭਤੀਜੇ ਦੋਵੇਂ ਜੀਵਨ ਭਰ ਅੰਗਰੇਜ਼ਾਂ ਦੇ ਵਿਰੋਧੀ ਰਹੇ ।

1837 ਵਿਚ ਡੰਗ ਜੀ ਸਿਕਾਰ ਦੇ ਨੇੜੇ ਸਿੰਗਰਾਵਤ ਦੇ ਕਿਲੇ ਵਿਚ ਘਿਰ ਗਏ ਪਰ ਉਥੋਂ ਉਹ ਅੱਖ ਬਚਾ ਕੇ ਨਿਕਲ ਗਏ । ਉਹ ਆਪਣੇ ਗੁਰੀਲੇ ਸਾਥੀਆਂ ਨਾਲ ਸਾਰੀ ਉਮਰ ਅੰਗਰੇਜ਼ਾਂ ਦੀ ਸਿਰ ਦਰਦ ਬਣੇ ਰਹੇ । ਪਰ ਉਨ੍ਹਾਂ ਦੇ ਧੋਖੇਬਾਜ਼ ਰਿਸ਼ਤੇਦਾਰਾਂ ਨੇ ਉਨ੍ਹਾਂ ਨੂੰ ਪਕੜਵਾ ਦਿੱਤਾ । ਉਨ੍ਹਾਂ ਨੂੰ ਆਗਰੇ ਦੇ ਕਿਲੇ ਵਿਚ ਰਖਿਆ ਗਿਆ । ਪਰ ਉਹ ਆਪਣੇ ਦੋ ਸਾਥੀਆਂ ਇਕ ਜੱਟ ਲੋਟਿਆ ਅਤੇ ਇਕ ਮਿਣਾ ਕਰਨੀਆਂ ਦੋਹਾਂ ਦੀ ਮਦਦ ਨਾਲ ਉਥੋਂ ਨਿਕਲ ਗਏ । ਆਪਣੇ ਪੈਰੋਕਾਰਾਂ ਨੂੰ ਸੰਗਠਿਤ ਕਰਕੇ ਉਸਨੇ ਅਜਮੇਰ ਨੇੜਲੀ ਨਸੀਰਾਬਾਦ ਵਿਚਰੀ ਅੰਗਰੇਜ਼ੀ ਛਾਉਣੀ ਨੂੰ ਲੁਟਿਆ । ਇਕ ਵੱਡੀ ਅੰਗਰੇਜ਼ੀ ਫ਼ੌਜ ਡੰਗ ਜੀ ਅਤੇ ਜਵਾਹਰ ਜੀ ਨੂੰ ਪਕੜਨ ਲਈ ਭੇਜੀ ਗਈ । ਉਨ੍ਹਾਂ ਨੇ ਬੀਕਾਨੇਰ ਵਿਚ ਬਰਮੀਸਰ ਨੇੜੇ ਦੋਹਾਂ ਨੂੰ ਘੇਰ ਲਿਆ । ਜਵਾਹਰ ਜੀ ਬਚ ਕੇ ਬੀਕਾਨੇਰ ਪਹੁੰਚ ਗਏ । ਉਥੋਂ ਦੇ ਮਹਾਰਾਜਾ ਰਤਨ ਸਿੰਘ ਨੇ ਉਨ੍ਹਾਂ ਨੂੰ ਸ਼ਰਣ ਦਿੱਤੀ ਤੇ ਅੰਗਰੇਜ਼ਾਂ ਦੇ ਲਗਾਤਾਰ ਦਬਾਓ ਦੇ ਬਾਵਜੂਦ ਉਸ ਨੂੰ ਅੰਗਰੇਜ਼ਾਂ ਦੇ ਹਵਾਲੇ ਨਾ ਕੀਤਾ । ਡੰਗ ਜੀ ਨੂੰ ਜੋਧਪੁਰ ਦੀ ਫ਼ੌਜ ਨੇ ਪਕੜ ਲਿਆ ਸੀ । ਮਹਾਰਾਜਾ ਤਖਤ ਸਿੰਘ ਨੇ ਬਦਨਾਮੀ ਅਤੇ ਸ਼ਰਮਨਾਕ ਗੱਲ ਹੋਣ ਦੇ ਬਾਵਜੂਦ ਉਸ ਨੂੰ ਅੰਗਰੇਜ਼ਾਂ ਦੇ ਹਵਾਲੇ ਕਰ ਦਿੱਤਾ । ਆਖਿਰ ਤੇ ਉਸ ਨੂੰ ਵਾਪਿਸ ਜੋਧਪੁਰ ਭੇਜ ਦਿੱਤਾ ਗਿਆ ਤੇ ਉਥੇ ਹੀ ਉਸ ਨੇ ਆਪਣਾ ਬਾਕੀ ਜੀਵਨ ਬਿਤਾਇਆ । ਹਾਂ ਜਵਾਹਰ ਜੀ ਬੀਕਾਨੇਰ ਰਹੇ ।

ਇਹ ਹਰਮਨ ਪਿਆਰੀ ਵਾਰ ਡੰਗ ਜੀ ਨੂੰ ਇਕ ਡਾਕੂ ਜਾਂ ਜਰਾਇਮ ਪੇਸ਼ਾ ਨਹੀਂ ਮੰਨਦੀ । ਉਸ ਨੂੰ ਇਕ ਰਾਜਪੂਤ ਨਾਇਕ ਦੇ ਰੂਪ ਵਿਚ ਪੇਸ਼ ਕੀਤਾ ਹੈ ਜੋ ਸਾਹਸੀ ਨਿਡਰ ਨਾ ਦਬਾਈ ਜਾ ਸਕਣ ਵਾਲੀ ਹਿੰਮਤ ਅਤੇ ਵਿਲੱਖਣ ਬਹਾਦਰੀ ਦਾ ਮਾਲਕ ਸੀ । ਉਹ ਆਪਣੇ ਸਵਾਰਥ ਲਈ ਨਹੀਂ ਬਲਕਿ ਗਰੀਬਾਂ ਅਤੇ ਕੁਚਲੇ ਹੋਇਆਂ ਦੇ ਹਿਤ ਲਈ ਜਿਉਂਦਾ ਰਿਹਾ । ਆਗਰੇ ਕਿਲੇ ਦੀ ਜੇਲ ਵਿਚ ਜਦੋਂ ਉਸ ਦੇ ਦੋਸਤ ਲੁਟਿਆ ਜੱਟ ਨੇ ਉਸ ਦੀਆਂ ਬੇੜੀਆਂ ਕੱਟਣ ਦੀ ਗੱਲ ਕੀਤੀ ਤਾਂ ਡੰਗ ਜੀ ਨੇ ਉੱਤਰ ਦਿੱਤਾ ਕਿ ਪਹਿਲੇ ਉਸਦੇ ਉਨ੍ਹਾਂ 70 ਸਾਥੀਆਂ ਦੀਆਂ ਬੇੜੀਆਂ ਕੱਟ ਜਿਨ੍ਹਾਂ

ਦੀਆਂ ਮਾਂਵਾਂ ਅਤੇ ਭੈਣਾਂ ਉਨ੍ਹਾਂ ਦੀ ਲੰਬੀ ਜੁਦਾਈ ਵਿਚ ਰੋ ਰਹੀਆਂ ਹਨ ।

ਗਲਾਲੇਂਗ ਦੀ ਵਾਰ ਬਰਾੜ ਇਲਾਕੇ (ਡੂੰਗਰਪੁਰ ਵੰਸਵਾੜਾ) ਵਿਚ ਓਨੀ ਹੀ ਹਰਮਨ ਪਿਆਰੀ ਹੈ ਜਿੰਨੀ ਜੈਪੁਰ ਅਤੇ ਸਿਖਾਵਤੀ ਇਲਾਕਿਆਂ ਵਿਚ ਡੰਗ ਜੀ ਜਵਾਹਰ ਜੀ ਦੀ ਵਾਰ । ਗਲਾਲੇਂਗ ਗੁਲਾਬ ਸਿੰਘ ਚੌਹਾਨ ਨੂੰ ਦਿੱਤਾ ਹੋਇਆ ਹਰਮਨ ਪਿਆਰਾ ਨਾ ਸੀ । ਉਹਨੇ ਦਕਾਨਾ ਦੇ ਪਰਮਾਰ ਨਾਲ ਬਹਾਦਰੀ ਨਾਲ ਲੜਾਈਆਂ ਲੜੀਆਂ ਅਤੇ ਜਿਉਂਦਾ ਰਿਹਾ । ਇਸ ਵਾਰ ਨੂੰ ਕੇਸਰੀ ਕਪੜੇ ਪਹਿਨੇ ਜੋਗੀ ਲੋਕ ਇਕ ਤਾਰਾ ਦੀ ਧੁਨ ਉਤੇ ਗਾਉਂਦੇ ਹਨ । ਭਾਵੇਂ ਇਸ ਦਾ ਅਧਾਰ ਇਤਿਹਾਸ ਹੈ ਪਰ ਇਹ ਵਾਰ ਇਤਿਹਾਸਕ ਤੱਥਾਂ ਤੱਕ ਸੀਮਿਤ ਨਹੀਂ ਰਹਿੰਦੀ । ਗਲਾਲੇਂਗ ਨੂੰ ਇਕ ਸ਼ਕਤੀਸ਼ਾਲੀ, ਹਿੰਮਤੀ ਅਤੇ ਦ੍ਰਿੜ ਨਾਇਕ ਦੇ ਤੌਰ ਤੇ ਪੇਸ਼ ਕਰਦੀ ਹੈ ।

ਰਾਜਸਥਾਨ ਵਿਚ ਪਿਆਰ ਦੀਆਂ ਵਾਰਾਂ ਵਿਚੋਂ ਢੋਲਾ ਮਾਰੂ ਜਲਾਲ ਗੋਗਨਾ, ਨਾਗ ਜੀ, ਨਾਗਵਤੀ ਅਤੇ ਸੋਰਠ ਬਹੁਤ ਹਰਮਨ ਪਿਆਰੀਆਂ ਹਨ । ਇਨ੍ਹਾਂ ਵਾਰਾਂ ਦਾ ਰੂਪ ਤਾਂ ਦੋਹਾ ਹੀ ਹੈ ਪਰ ਹਰ ਵਾਰ ਵਿਚਲਾ ਹਾਰ ਵੱਖਰਾ ਹੈ । ਜਲਾਲ ਗੋਗਨਾ ਜੈਸਲਮੇਰ, ਮੰਡ ਅਤੇ ਸੋਰਠ ਦੇ ਸੋਰਠ ਵਿਚ ਢੋਲਾ ਮਾਰੂ ਅਤੇ ਨਾਗ ਜੀ ਨਾਗਵਤੀ ਮਾਰੂ ਅਤੇ ਰਾਜਸਥਾਨੀ ਮੰਡ ਗੰਗਾ ਵਿਚ ਗਾਈਆਂ ਜਾਂਦੀਆਂ ਹਨ ।

ਢੋਲਾ ਮਾਰੂ ਸਭ ਵਾਰਾਂ ਵਿਚੋਂ ਜ਼ਿਆਦਾ ਪ੍ਰਸਿੱਧ ਹੈ । ਇਸ ਥੋੜ੍ਹੇ ਬਹੁਤੇ ਬਦਲੇ ਰੂਪ ਰਾਜਸਥਾਨ ਤੋਂ ਬਾਹਰ ਛਤੀਸਗੜ੍ਹ ਅਤੇ ਬ੍ਰਜ ਵਿਚ ਵੀ ਮਿਲਦੇ ਹਨ । ਛਤੀਸਗੜ੍ਹ ਵਾਲੇ ਰੂਪ ਵਿਚ ਢੋਲਾ ਦਾ ਪਿਓ ਨਰਹੁਲ ਦਾ ਬਾਦਸ਼ਾਹ ਨਲ ਹੈ । ਨਲ ਢੋਲੇ ਨੂੰ ਜਾਦੂਗਰਨੀ ਰਿਵਾ ਤੋਂ ਬਚਾ ਕੇ ਰਖਣ ਲਈ ਲੁਕਾ ਕੇ ਰਖਦਾ ਹੈ । ਇਕ ਦਿਨ ਢੋਲਾ ਸ਼ਿਕਾਰ ਖੇਡਣ ਜਾਂਦਾ ਹੈ । ਉਹ ਰਿਵਾ ਦੇ ਬਾਗ਼ ਵਿਚ ਉਹਦੇ ਤੋਤੇ ਨੂੰ ਮਾਰ ਦਿੰਦਾ ਹੈ । ਜਾਦੂਗਰਨੀ ਉਸ ਨੂੰ ਤੋਤਾ ਜਗਾਉਣ ਲਈ ਕਹਿੰਦੀ ਹੈ ਪਰ ਢੋਲਾ ਇੰਜ ਨਹੀਂ ਕਰ ਸਕਦਾ । ਉਹ ਤੋਤੇ ਨੂੰ ਇਸ ਸ਼ਰਤ ਤੇ ਜਿਉਂਦਾ ਕਰਦੀ ਹੈ ਕਿ ਢੋਲਾ ਉਸ ਨਾਲ ਵਿਆਹ ਕਰਵਾਏਗਾ । ਇੰਜ ਢੋਲਾ ਉਸ ਨਾਲ ਰਹਿਣ ਲੱਗ ਪਿਆ । ਮਾਰੂ ਜੁਦਾਈ ਦੀ ਤੜਪ ਨੂੰ ਨਾ ਸਹਿ ਸਕਦੀ ਹੋਈ ਢੋਲੇ ਨੂੰ ਤੋਤੇ ਰਾਹੀਂ ਸੁਨੇਹਾ ਭੇਜਦੀ ਹੈ । ਢੋਲਾ ਉਸ ਨੂੰ ਮਿਲਣ ਆਉਂਦਾ ਹੈ ਅਤੇ ਉਥੇ ਹੀ ਪਿੰਗਲ ਦਾ ਬਾਦਸ਼ਾਹ ਬਣ ਕੇ ਰਹਿਣ ਲੱਗ ਜਾਂਦਾ ਹੈ । ਉਹ ਵਾਪਸ ਰਿਵਾ ਕੋਲ ਨਹੀਂ ਜਾਂਦਾ ।

ਬ੍ਰਜ ਵਿਚ ਢੋਲੇ ਮਾਰੂ ਦੀ ਕਹਾਣੀ ਨਲ ਅਤੇ ਦਮਯੰਤੀ ਦੀ ਲੋਕ-ਕਥਾ ਬਣ ਗਈ ਹੈ ।

ਜਲਾਲ ਗੁਗਨਾ ਦੀ ਵਾਰ ਲਿਖੀ ਵੀ ਗਈ ਹੈ ਅਤੇ ਜ਼ਬਾਨੀ ਵੀ ਹੈ । ਜ਼ਬਾਨੀ ਰੂਪ ਵਿਚ ਇਹ ਦੁਖਾਂਤ ਹੈ । ਲਿਖਤੀ ਰੂਪ ਵਿਚ ਇਹ ਸੁਖਾਂਤ ਬਣ ਜਾਂਦੀ ਹੈ । ਜਦੋਂ ਸ਼ੰਕਰ ਅਤੇ ਪਾਰਬਤੀ ਦੋਹਾਂ ਨੂੰ ਕਬਰ ਵਿਚੋਂ ਕੱਢ ਕੇ ਉਨ੍ਹਾਂ ਵਿਚ ਜਾਨ ਪਾ ਦਿੰਦੇ ਹਨ । ਦੁਖਾਂਤ ਨੂੰ ਆਮ ਤੌਰ ਤੇ ਸਰੰਗੀ ਨਾਲ ਦੋ ਬੰਦੇ ਬੈਣ ਦੀ ਧੁਨ ਤੇ ਗਾਉਂਦੇ ਹਨ ।

ਲੱਗਦਾ ਹੈ ਕਿ ਇਸ ਵਾਰ ਦਾ ਨਿਕਾਸ ਮੁਸਲਿਮ ਸੰਸਕ੍ਰਿਤੀ ਵਿਚੋਂ ਹੋਇਆ

ਇਸ ਦੀ ਪ੍ਰੇਮ ਗਾਥਾ ਹਿੰਦੂ ਪਰੰਪਰਾ ਤੋਂ ਵੱਖਰੀ ਹੈ। ਸਰੀਰਕ ਖਿੱਚ ਤੋਂ ਸ਼ੁਰੂ ਹੋ ਕੇ ਜਲਾਲ ਅਤੇ ਗੁਗਨਾ ਦਾ ਪਿਆਰ ਇਕ ਜੋਤ ਦੋ ਮੂਰਤੀ ਦੀ ਸ਼ਕਲ ਅਖਤਿਆਰ ਕਰ ਜਾਂਦਾ ਹੈ। ਉਨ੍ਹਾਂ ਲਈ ਇਕ ਦੂਜੇ ਤੋਂ ਅਲਗ ਰਹਿਣਾ ਅਸੰਭਵ ਹੋ ਜਾਂਦਾ ਹੈ। ਜਿਸ ਸੰਸਕ੍ਰਿਤੀ ਵਿਚੋਂ ਉਹ ਹਨ ਉਸ ਦੇ ਲੋਕਾਂ ਦੇ ਵਿਸ਼ਵਾਸ ਅਨੁਸਾਰ ਇਹ ਕਹਾਣੀ ਭਾਵੇਂ ਦੋ ਭਾਣੇ ਦੇ ਦੁਆਲੇ ਬੁਣੀ ਗਈ ਹੈ। ਜਲਾਲ ਅਤੇ ਗੁਗਨਾ ਇਕ ਦੂਜੇ ਉਤੇ ਮਰਦੇ ਸਨ ਪਰ ਕਿਸਮਤ ਵਿਚ ਹੋਰ ਕੁਝ ਲਿਖਿਆ ਸੀ। ਗੁਗਨਾ ਦੀ ਲਾਲਚੀ ਕਾਜ਼ੀ ਦੁਆਰਾ ਬੁੱਢੇ ਬਾਦਸ਼ਾਹ ਨਾਲ ਮੰਗਣੀ ਹੋ ਗਈ।

ਇਹ ਵਾਰ ਭਾਵੇਂ ਮੁਸਲਿਮ ਸੰਸਕ੍ਰਿਤੀ ਅਤੇ ਜ਼ਾਤ ਵਿਚੋਂ ਹੈ ਪਰ ਇਸ ਨੂੰ ਬਿਆਨ ਹਿੰਦੂ ਤੌਰ ਤਰੀਕੇ ਅਤੇ ਪ੍ਰਤੀਕਾਂ ਨਾਲ ਕੀਤਾ ਗਿਆ ਹੈ। ਇੰਜ ਇਹ ਰਾਜਸਥਾਨ ਦੇ ਲੋਕ ਜੀਵਨ ਦੀ ਸਾਂਝੀ ਸੰਸਕ੍ਰਿਤੀ ਦਾ ਪ੍ਰਤੀਕ ਹੈ।

ਨਾਗ ਜੀ ਅਤੇ ਨਾਗਾਵੰਤੀ ਦੀ ਵਾਰ ਵੀ ਇਕ ਪ੍ਰੇਮ ਗਾਥਾ ਹੈ। ਇਸ ਵਿਚ ਪਿਆਰ ਵਿਚ ਡੁਬੇ ਹੋਏ ਨਾਇਕ ਅਤੇ ਹਿੰਮਤੀ ਅਤੇ ਪਿਆਰ ਵਿਚ ਪੱਕੀ ਨਾਇਕਾ ਦੀ ਕਹਾਣੀ ਹੈ। ਨਾਇਕਾ ਆਪਣੇ ਖਵਾਬਾਂ ਅਤੇ ਚੋਣ ਵਾਲੇ ਬੰਦੇ ਦੇ ਸਿਵਾਏ ਕਿਸੇ ਹੋਰ ਨਾਲ ਵਿਆਹ ਕਰਵਾਉਣ ਤੋਂ ਨਾਹ ਕਰ ਦਿੰਦੀ ਹੈ। ਸੋਰਠ ਸੁਰਾਸ਼ਠਰੀ ਸੁੰਦਰਤਾ ਦੀ ਕਹਾਣੀ ਹੈ। ਉਹ ਤਿੰਨ ਬੰਦਿਆਂ ਨਾਲ ਰਹਿਣ ਦੇ ਬਾਵਜੂਦ ਪਵਿੱਤਰਤਾ ਦੀ ਦੇਵੀ ਅਤੇ ਆਦਰਸ਼ ਔਰਤ ਦੇ ਰੂਪ ਵਿਚ ਸਤੀ ਰਹਿੰਦੀ ਹੈ।

ਉਤੇਜਨਾ ਭਰਪੂਰ ਵਾਰਾਂ ਵਿਚੋਂ ਨਿਹਾਲਦੇ ਸੁਲਤਾਨ ਦਾ ਜ਼ਿਕਰ ਜ਼ਰੂਰੀ ਹੈ। ਇਸ ਵਿਚ ਪ੍ਰਾਸਰੀਰਕ ਵਾਤਾਵਰਣ ਦਾ ਬਿਆਨ ਬਹੁਤ ਹੈ। ਜਿਹੜੇ ਲੋਕ ਰਾਜਸਥਾਨ ਦੇ ਇਤਿਹਾਸ ਤੋਂ ਜਾਣੂ ਹਨ ਉਹ ਚਿਤੌੜਗੜ੍ਹ ਦੇ ਤਿੰਨ ਸਾਕਿਆਂ ਤੋਂ ਜਾਣੂ ਹਨ ਪਰ ਇਕ ਨਾਇਕ ਸੁਲਤਾਨ ਮਰਨ ਤੱਕ 52 ਸਾਕੇ (ਜੰਗਾਂ) ਕਰਦਾ ਹੈ। ਸੁਲਤਾਨ ਸੁੰਦਰਤਾ, ਸ਼ਕਤੀ ਅਤੇ ਪੁਰਸ਼ਪੁਣੇ ਦਾ ਮੁਜੱਸਮਾਂ ਹੈ। ਇਸ ਵਾਰ ਦੀ ਕਹਾਣੀ ਪ੍ਰਕਿਰਤੀ ਜੰਗਾਂ ਅਤੇ ਸਹਿਰਾਂ ਦੇ ਸੁੰਦਰ ਬਿਆਨ ਦੇ ਨਾਲ-ਨਾਲ ਪਾਪ ਉਤੇ ਪੁੰਨ ਦੀ ਜਿੱਤ ਨੂੰ ਸਾਬਤ ਕਰਦੀ ਹੈ। ਰਾਮਾਇਣ ਦੇ ਰਾਮ ਦੀ ਤਰ੍ਹਾਂ ਸੁਲਤਾਨ ਵੀ ਇਕ ਆਦਰਸ਼ ਪੁਰਸ਼ ਹੈ। ਉਹ ਆਦਰਸ਼ ਰਾਜਾ ਇਕੋ ਪਤਨੀ ਨੂੰ ਪਿਆਰ ਕਰਨ ਵਾਲਾ, ਬਹੁਤ ਬਹਾਦਰ, ਸੱਚ ਨਾਲ ਜੁੜਿਆ ਹੋਇਆ ਅਤੇ ਲੋਕਾਂ ਦਾ ਰਾਖਾ ਹੈ। ਉਸ ਨੇ ਕੋਈ ਲੜਾਈ ਸਵਾਰਥ ਲਈ ਨਹੀਂ ਲੜੀ ਬਲਕਿ ਲੋਕਾਂ ਲਈ ਜਾਂ ਚੰਗੇ ਆਦਰਸ਼ਾਂ ਲਈ ਲੜਾਈਆਂ ਲੜੀਆਂ ਹਨ।

ਇਸ ਵਾਰ ਵਿਚ ਲੋਕਾਂ ਵਿਚ ਪ੍ਰਚੱਲਿਤ ਬਹੁਤ ਸਾਰੀਆਂ ਕਹਾਣੀਆਂ ਅਤੇ ਪੁਰਾਣਕ ਅਤੇ ਮਹਾਂ ਕਾਵਿ ਸਾਹਿਤ ਵਿਚੋਂ ਘਟਨਾਵਾਂ ਲੈ ਲਈਆਂ ਗਈਆਂ ਹਨ। ਮਹਾਂਭਾਰਤ ਦੇ ਅਰਜੁਨ ਦੀ ਤਰ੍ਹਾਂ ਸੁਲਤਾਨ ਵੀ ਮੱਛੀ ਦੀ ਅੱਖ ਨੂੰ ਤੀਰ ਨਾਲ ਵਿੰਨ੍ਹਦਾਂ ਹੈ। ਇਸੇ ਤਰ੍ਹਾਂ ਜਿਵੇਂ ਭੀਮ ਇਕ ਰਾਕਸ਼ ਦਾ ਸਿਰ ਵੱਢਦਾ ਹੈ, ਸੁਲਤਾਨ ਵੀ ਨਵਾਲਗੜ੍ਹ ਦੇ ਇਕ ਬੰਦੇ ਨੂੰ ਰੋਜ਼ ਖਾਣ ਵਾਲੇ ਰਾਕਸ਼ ਦਾ ਕਤਲ ਕਰਦਾ ਹੈ।

ਨਿਹਾਲਦੇ ਜੋ ਇਸ ਵਾਰ ਦੀ ਨਾਇਕਾ ਹੈ, ਵੀ ਸੀਤਾ ਜੀ ਦੀ ਤਰ੍ਹਾਂ

ਪਵਿੱਤਰਤਾ ਅਤੇ ਸਹਿਨਸ਼ੀਲਤਾ ਦੀ ਮਾਲਕ ਹੈ। ਰਾਜਸਥਾਨੀ ਔਰਤ ਨਾਲ ਪਰੰਪਰਾਗਤ ਰੂਪ ਵਿਚ ਜੁੜੀ ਬਹਾਦਰੀ ਉਸ ਦਾ ਵਿਲੱਖਣ ਗੁਣ ਹੈ। ਭਾਵੇਂ ਉਹ ਇਕ ਆਦਰਸ਼ ਹੈ ਪਰ ਇਕ ਆਮ ਔਰਤ ਨਾਲੋਂ ਵੱਖਰੀ ਨਹੀਂ। ਈਰਖਾ ਦੀ ਭਾਵਨਾ ਤੋਂ ਬਚੀ ਨਹੀਂ।

ਰਾਜਸਥਾਨ ਵਿਚਲੀਆਂ ਪੁਰਾਣਕ ਵਾਰਾਂ ਪੁਰਾਣਾ ਵਿਚਲੀਆਂ ਕਹਾਣੀਆਂ ਉਤੇ ਉਸਾਰੀਆਂ ਹਨ ਪਰ ਇਨ੍ਹਾਂ ਵਿਚਲੀਆਂ ਕਈ ਕਹਾਣੀਆਂ ਦੇ ਕਾਰਨ ਅਤੇ ਪ੍ਰਭਾਵ ਲੋਕ-ਮਨ ਦੀ ਉਪਜ ਹਨ। ਇਨ੍ਹਾਂ ਵਾਰਾਂ ਵਿਚਲੀਆਂ ਘਟਨਾਵਾਂ ਦੀ ਤਰਤੀਬ ਵੀ ਲੋਕ-ਮਨ ਕ੍ਰਿਆਤਮਕ ਪ੍ਰਤਿਭਾ ਦਾ ਸਬੂਤ ਹੈ। ਰਾਜਸਥਾਨ ਦੇ ਵੱਖਰੇ-ਵੱਖਰੇ ਭਾਗਾਂ ਵਿਚ ਮੁੱਖ-ਮੁੱਖ ਪੁਰਾਣਕ ਵਾਰਾਂ ਇਹ ਹਨ : ਲੋਕ ਮਹਾਂਭਾਰਤ, ਏਹਮਦੇ, ਧਰੁਵ ਲੀਲਾ ਅਤੇ ਸ਼ਿਵਾਜੀ ਜਾਂ ਬਿਆਵਲੇ। ਬੀਕਾਨੇਰ ਵਿਚਲੀ ਭਾਰਤੀ ਵਿਦਿਆ ਮੰਦਰ ਰਿਸਰਚ ਇਨਸਟੀਚਿਊਟ ਨੇ ਇਹ ਸਾਰੀਆਂ ਵਾਰਾਂ ਇਕੱਠੀਆਂ ਕਰਕੇ ਸੰਪਾਦਤ ਕੀਤੀਆਂ ਹਨ।

ਗੋਪੀ ਚੰਦ ਅਤੇ ਭਰਥਰੀ ਹਰੀ ਦੀਆਂ ਪ੍ਰਤਿਨਿਧ ਵਾਰਾਂ ਹਨ ਜਿਹੜੀਆਂ ਦੁਨੀਆਂਦਾਰੀ ਦੇ ਤਿਆਗ ਦਾ ਬਿਆਨ ਕਰਦੀਆਂ ਹਨ। ਇਹ ਦੋਵੇਂ ਕਹਾਣੀਆਂ ਤਕਰੀਬਨ ਭਾਰਤ ਦੀਆਂ ਸਾਰੀਆਂ ਜ਼ਬਾਨਾਂ ਵਿਚ ਆਮ ਹਨ ਅਤੇ ਇਹ ਬੰਗਾਲ, ਪੰਜਾਬ ਅਤੇ ਸਿੰਧ ਵਿਚ ਬਹੁਤ ਹਰਮਨ ਪਿਆਰੀਆਂ ਹਨ। ਇਨ੍ਹਾਂ ਵਾਰਾਂ ਨੂੰ ਗਾਉਣ ਵਾਲੇ ਸਾਰੇ ਰਾਜਸਥਾਨ ਵਿਚ ਪ੍ਰਾਪਤ ਹਨ। ਇਹ ਜੋਗੀ ਅਤੇ ਨਾਥ ਲੋਕ ਹਨ ਜੋ ਹਰ ਸਾਲ ਬਰਸਾਤੀ ਮੌਸਮ ਵਿਚ ਅਲਵਰ ਤੋਂ 38 ਕਿਲੋਮੀਟਰ ਦੂਰ ਇਕ ਰਮਣੀ ਥਾਂ ਉਤੇ ਇਕੱਠੇ ਹੁੰਦੇ ਹਨ। ਉਥੇ ਉਹ ਉਜੈਨ ਦੇ ਰਾਜਾ ਭਰਥਰੀ ਹਰੀ ਜੋ ਮਗਰੋਂ ਗੋਰਖ ਨਾਥ ਦਾ ਚੇਲਾ ਬਣਿਆ ਅਤੇ ਸੰਨਿਆਸ ਧਾਰ ਕੇ ਦੁਨੀਆਂ ਨੂੰ ਤਿਆਗ ਗਿਆ, ਦੀ ਪੂਜਾ ਕਰਦੇ ਹਨ।

ਕਿਉਂਕਿ ਇਹ ਸਾਰੀਆਂ ਵਾਰਾਂ ਲੋਕ-ਮਨ ਦੀ ਉਪਜ ਅਤੇ ਮਲਕੀਅਤ ਹਨ ਇਸ ਕਰਕੇ ਜੇ ਇਨ੍ਹਾਂ ਵਿਚ ਪ੍ਰਾਸਰੀਰਕ ਅੰਸ਼ ਦੀ ਮਾਤਰਾ ਬਹੁਤ ਹੈ ਤਾਂ ਇਹ ਕੋਈ ਹੈਰਾਨੀ ਵਾਲੀ ਗੱਲ ਨਹੀਂ। ਕਿਉਂਕਿ ਲੋਕ-ਮਨ ਯਥਾਰਥ ਅਤੇ ਕਲਪਨਾ ਦਾ ਭੇਦ ਨਹੀਂ ਕਰ ਸਕਦਾ ਅਤੇ ਸਰੀਰਕ ਅਤੇ ਪ੍ਰਾਸਰੀਰਕ ਨੂੰ ਇਕੋ ਜਿਹਾ ਪ੍ਰਾਣਵਤ ਮੰਨਦਾ ਹੈ ਇਸ ਕਰਕੇ ਇੰਜ ਹੋ ਜਾਣਾ ਕੁਦਰਤੀ ਹੈ। ਇਨ੍ਹਾਂ ਵਾਰਾਂ ਵਿਚ ਧਰਮ, ਦੇਵੀ ਦੇਵਤੇ ਅਤੇ ਸਿੱਧੀ ਪ੍ਰਾਪਤ ਕੀਤੇ ਪੀਰ ਅਤੇ ਸਿੱਧ ਛਾਏ ਹੋਏ ਹਨ। ਰਾਜਸਥਾਨੀਆਂ ਦੇ ਸਮਾਜਿਕ ਵਰਤਾਰੇ ਅਤੇ ਜੀਵਨ ਦੇ ਸੰਸਕ੍ਰਿਤਕ ਪਹਿਲੂਆਂ ਨੂੰ ਸਮਝਣ ਲਈ ਇਨ੍ਹਾਂ ਵਾਰਾਂ ਦਾ ਅਧਿਅਨ ਇਕ ਦਿਲਚਸਪ ਵਿਸ਼ਾ ਹੈ। ਅੰਤ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਇਹ ਵਾਰਾਂ ਰਾਜਸਥਾਨ ਦੇ ਲੋਕ ਸਾਹਿਤ ਦਾ ਅਨਿੱਖੜ ਅਤੇ ਮਹੱਤਵਪੂਰਨ ਹਿੱਸਾ ਹਨ। ਇਨ੍ਹਾਂ ਦੀ ਆਪਣੀ ਖ਼ੂਬਸੂਰਤੀ ਅਤੇ ਅਮੀਰੀ ਹੈ।

## ਦ੍ਰਿਸ਼ਮਾਨ ਸਾਹਿਤ

ਰਾਜਸਥਾਨ ਵਿਚ ਜ਼ਬਾਨੀ ਸਾਹਿਤ ਦੀ ਤਰ੍ਹਾਂ ਦ੍ਰਿਸ਼ਮਾਨ ਸਾਹਿਤ ਵੀ

ਬਹੁਪੱਖੀ ਹੈ। ਸਾਰੇ ਉਤਰੀ ਭਾਰਤ ਵਿਚ ਰਾਮ ਲੀਲਾ ਅਤੇ ਰਾਸ ਲੀਲਾ ਜਾਣੇ ਜਾਂਦੇ ਹਨ। ਪਹਿਲੀ ਖੇਡ ਦਾ ਸੰਬੰਧ ਰਾਮ ਨਾਲ ਹੈ ਅਤੇ ਦੂਜੀ ਦਾ ਭਗਵਾਨ ਕ੍ਰਿਸ਼ਨ ਨਾਲ। ਰਾਸ ਗੁਲਾਈ ਵਾਲਾ ਨਾਚ ਹੈ ਅਤੇ ਲੀਲਾ ਸ਼ਿੰਗਾਰ ਰਸੀ ਨਾਟਕ ਜਾਂ ਨਾਚ ਕਿਹਾ ਜਾ ਸਕਦਾ ਹੈ। ਇਕ ਰੁਮਾਂਟਿਕ ਨਾਚ ਜਿਸ ਵਿਚ ਸੰਗੀਤ ਅਤੇ ਨਾਚ ਦੀ ਮੁੜ-ਮੁੜ ਕੇ ਅਤੇ ਇਕ ਦੂਜੇ ਦੇ ਬਦਲ ਵਜੋਂ ਵਰਤੋਂ ਕੀਤੀ ਜਾਵੇ, ਵਿਚ ਰਾਸ ਅਤੇ ਲੀਲਾ ਦੋਹਾਂ ਦੇ ਅੰਸ਼ ਪਾਏ ਜਾਂਦੇ ਹਨ।

ਇਸ ਜ਼ਬਾਨੀ ਸਾਹਿਤ ਵਿਚ ਸਭ ਤੋਂ ਮਹੱਤਵਪੂਰਨ ਖਿਆਲ ਹੈ। ਇਹ ਇਕ ਕਿਸਮ ਦਾ ਕਾਵਿ ਨਾਟਕ ਹੈ ਅਤੇ ਇਸ ਦਾ ਵਿਸ਼ਾ ਆਮ ਤੌਰ ਤੇ ਇਤਿਹਾਸਕ ਹੁੰਦਾ ਹੈ। ਇਸ ਨੂੰ ਦੋ ਗਾਇਕ ਡੱਫ ਨਾਲ ਸੁਆਲ-ਜੁਆਬ ਦੇ ਰੂਪ ਵਿਚ ਗਾਉਂਦੇ ਹਨ।

ਕਿਹਾ ਜਾਂਦਾ ਹੈ ਕਿ ਰਾਜਸਥਾਨ ਵਿਚ ਖਿਆਲ ਦੀ ਪਰੰਪਰਾ 300 ਸਾਲ ਪੁਰਾਣੀ ਹੈ। ਇਸ ਦਾ ਆਰੰਭ ਲੋਕ ਮਨੋਰੰਜਨ ਲਈ ਆਗਰਾ ਦੇ ਨੇੜੇ-ਤੇੜੇ ਹੋਇਆ। ਮੌਲਿਕ ਰੂਪ ਵਿਚ ਖਿਆਲ ਇਕ ਸਰੋਦੀ ਰਚਨਾ ਸੀ। ਪਰ ਜਦੋਂ ਇਸ ਨੂੰ ਰੰਗਮੰਚ ਤੇ ਕੀਤਾ ਜਾਣ ਲੱਗਾ ਤਾਂ ਇਸੇ ਦਾ ਨਾਂ ਖੇਲ ਜਾਂ ਖਿਆਲ ਪੈ ਗਿਆ। ਦੇਵੀ ਲਾਲ ਸਮਰ ਅਨੁਸਾਰ ਖਿਆਲ, ਨੌਟੰਕੀ, ਰਸਤ, ਸਾਂਗ ਅਤੇ ਸੇਰੀਤ ਦਾ ਭਾਵ ਇਕ ਹੈ। ਮਹੇਂਦਰ ਭਨਵਤ ਦਾ ਕਥਨ ਹੈ ਕਿ ਨਾਟਕ ਭਾਉਲਾ, ਨਿਸ਼ਾਨੀ, ਲਲਿਤ, ਸਮਿਆ ਲਾਣੀ, ਰਮਿਆ, ਸਲੋਕ, ਤਰਵਾੜ, ਬਹਾਰ, ਚਰਿਤਰ, ਟੱਪਾ ਅਤੇ ਕੁਝ ਹੋਰ ਨਾਂ ਖਿਆਲ ਦੇ ਵਰਤੇ ਜਾਂਦੇ ਹਨ।

ਰਾਜਸਥਾਨ ਵਿਚ ਖਿਆਲ ਦੇ ਮੁਖ ਰੂਪ ਅਤੇ ਸ਼ੈਲੀਆਂ ਇਹ ਹਨ: ਸੇਖਵਾਤੀ, ਚਿਤਵਈ. ਨੌਟੰਕੀ, ਅਲੀਬਖਸ਼ੀ, ਰਸਮ, ਕ੍ਰਿਸ਼ਨਗੜ੍ਹੀ, ਜੈਪੁਰੀ, ਨਗੋੜੀ, ਮਾਰਵਾੜੀ, ਦੰਤ ਰਾਮਗੜ੍ਹੀ, ਹਥਰਸੀ, ਮੇਵਾੜੀ, ਕਰਾ ਅਤੇ ਤੁਰਾ ਕਿਲਾਂਗੀ।

ਦੇਵੀ ਲਾਲ ਸਮਰ ਅਨੁਸਾਰ ਖਿਆਲ ਨੇ ਪਿਛਲੇ 400 ਸਾਲਾਂ ਤੋਂ ਇਤਿਹਾਸਕਾਰਾਂ ਨੂੰ ਘਟਨਾਵਾਂ ਦਿਤੀਆਂ ਹਨ। ਰਾਜ ਦੇ ਵੱਖ-ਵੱਖ ਭਾਗਾਂ ਵਿਚ ਖਿਆਲ ਦੇ ਤਕਰੀਬਨ ਦੋ ਰੂਪ ਵਰਤਮਾਨ ਹਨ।

ਲੋਕਾਂ ਦੇ ਦ੍ਰਿਸ਼ਮਾਨ ਸਾਹਿਤ ਦਾ ਇਕ ਹੋਰ ਹਿੱਸਾ ਕਠਪੁਤਲੀਆਂ ਦਾ ਨਾਚ ਹੈ। ਮਾਰਵਾੜ ਦੇ ਕਠਪੁਤਲੀ ਨਾਚ ਕਰਾਉਣ ਵਾਲੇ ਵਧੀਆ ਕਲਾ ਕਰਕੇ ਪ੍ਰਸਿੱਧ ਹਨ। ਕਠਪੁਤਲੀ ਨਾਚ ਦਾ ਮੁੱਖ ਵਿਸ਼ੇ, ਕਾਵਿ ਵਿਚ ਨਾਲ-ਨਾਲ ਟਿਪਣੀ ਦੇ ਪੁਰਾਤਨ ਰਾਜਪੂਤ ਨਾਇਕਾਂ ਦੇ ਬਹਾਦਰੀ ਦੇ ਕਾਰਨਾਮਿਆਂ ਬਾਰੇ ਹੁੰਦਾ ਹੈ। ਇਸ ਨਾਟਕ ਵਿਚ ਹਾਸਰਸ ਦਾ ਪ੍ਰਭਾਵ ਵੀ ਬਹੁਤ ਹੁੰਦਾ ਹੈ। ਕਠਪੁਤਲੀ ਦਾ ਨਾਚ ਕਰਨ ਵਾਲਿਆਂ ਵਿਚ ਨਗੌੜ ਦੇ ਅਮਰ ਸਿੰਘ ਰਾਠੌਰ ਦੇ ਵਿਸ਼ੇ ਨੂੰ ਬਹੁਤ ਪਸੰਦ ਕੀਤਾ ਜਾਂਦਾ ਹੈ। ਪਰਦੇ ਦੇ ਪਿਛੇ ਇਕ ਆਦਮੀ ਡੋਰੀ ਨੂੰ ਆਪਣੀਆਂ ਉਂਗਲੀਆਂ ਦੁਆਰਾ ਲਪੇਟ ਕੇ ਅੱਗੇ ਨਾਚ ਕਰਾਉਂਦਾ ਹੈ। ਅੱਗੇ ਉਸ ਦੀ ਪਤਨੀ ਜਾਂ ਹੋਰ ਕੋਈ ਢੋਲਕ ਦੇ ਨਾਲ-ਨਾਲ ਗੀਤ ਰਾਹੀਂ ਦਿਖਾਏ ਜਾਣ ਬਾਰੇ ਟਿੱਪਣੀ ਕਰਦੀ ਹੈ।

ਪੁਤਲੀ ਦਾ ਨਾਚ ਕਰਾਉਣ ਵਾਲੇ ਵਧੀਆ ਗਾਇਕ ਹੁੰਦੇ ਹਨ। ਢੋਲਾ ਮਾਰੂ, ਹੀਰ ਰਾਂਝਾ, ਸਵੈਲਿੰਗ ਅਤੇ ਹੋਰ ਲੋਕ-ਮਨ ਨੂੰ ਪਿਆਰੇ ਲੱਗਣ ਵਾਲੇ ਆਸ਼ਕਾਂ ਨਾਲ ਸੰਬੰਧਿਤ ਲੋਕ-ਗੀਤਾਂ ਦੀ ਪਰੰਪਰਾ ਨੂੰ ਇਨ੍ਹਾਂ ਨੇ ਭਲੀਭਾਂਤ ਸਾਂਭਿਆ ਹੋਇਆ ਹੈ।

# ਲੋਕ-ਸੰਗੀਤ ਅਤੇ ਨਾਚ

ਕਿਸੇ ਵੀ ਇਲਾਕੇ ਦੀ ਲੋਕ-ਗਾਥਾ ਦੇ ਸੰਗੀਤ ਅਤੇ ਨਾਚ ਦੋ ਮਹੱਤਵਪੂਰਨ ਹਿੱਸੇ ਹਨ। ਰਾਜਸਥਾਨ ਵਿਚ ਗੀਤ ਲੋਕਾਂ ਦੀ ਜ਼ਿੰਦਗੀ ਵਿਚ ਅਹਿਮ ਭੂਮਿਕਾ ਅਦਾ ਕਰਦਾ ਹੈ। ਜਿਹੜੇ ਗੀਤ ਵਾਰਤਕ ਸ਼ੈਲੀ ਵਿਚ ਪੜ੍ਹੇ ਜਾਂ ਸੁਣਾਏ ਜਾਂਦੇ ਹਨ ਉਨ੍ਹਾਂ ਨੂੰ ਸਹੀ ਅਰਥਾਂ ਵਿਚ ਗੀਤ ਨਹੀਂ ਕਿਹਾ ਜਾਂਦਾ ਬਲਕਿ ਦੋਹਾ ਸੋਰਠਾ ਆਦਿ ਕਿਹਾ ਹੈ। ਜਿਹੜੇ ਗੀਤ ਸੰਗੀਤ ਜਾਂ ਤਰੱਨਮ ਨਾਲੋਂ ਜ਼ਿਆਦਾ ਕਾਵਿਕ ਹਨ ਉਨ੍ਹਾਂ ਨੂੰ ਲੋਕ ਗੀਤ ਨਹੀਂ ਬਲਕਿ ਲੋਕ ਕਾਵਿ ਕਿਹਾ ਹੈ।

ਅਸਲੀ ਗੀਤ ਅਜਿਹਾ ਨਹੀਂ ਜੋ ਪੜ੍ਹਨ ਲਈ ਹੋਏ। ਅਸਲ ਵਿਚ ਅਜਿਹੇ ਗੀਤਾਂ ਦੀ ਜਾਨ ਇਨ੍ਹਾਂ ਦੇ ਹਰ ਸ਼ਬਦ ਪਿਛੇ ਸੰਗੀਤ ਦਾ ਹੋਣਾ ਹੈ। ਲੋਕ-ਗੀਤ ਦੇ ਸ਼ਬਦ ਉਦੋਂ ਅਰਥ ਗ੍ਰਿਹਣ ਕਰਦੇ ਹਨ ਜਦੋਂ ਉਹ ਲੋਕਾਂ ਦੀ ਲਗਾਤਾਰ ਵਰਤੋਂ ਰਾਹੀਂ ਸੰਗੀਤ ਵਿਚ ਢਾਲੇ ਜਾਣ ਅਤੇ ਉਨ੍ਹਾਂ ਨੂੰ ਲੈਅ ਵਿਨਿਆਸ ਦੁਆਰਾ ਸ਼ਿੰਗਾਰਿਆ ਜਾਵੇ। ਇਸ ਦਾ ਅਸਰ ਇਹ ਹੁੰਦਾ ਹੈ ਕਿ ਲੋਕ-ਗੀਤ ਅਕਾਲ ਅਤੇ ਅਸੀਮ ਹੋ ਜਾਂਦੇ ਹਨ। ਸਾਹਿਤ ਗੀਤਾਂ ਦੀ ਤਰ੍ਹਾਂ ਐਸਾ ਨਹੀਂ ਕਿ ਉਸ ਨੂੰ ਕੁਝ ਲੋਕ ਪਸੰਦ ਕਰਦੇ ਹੋਣ ਅਤੇ ਕੁਝ ਨਹੀਂ। ਉਹ ਸਭ ਦੀ ਵਿਰਾਸਤ ਹਨ ਅਤੇ ਸਭ ਇਨ੍ਹਾਂ ਨੂੰ ਪਸੰਦ ਕਰਦੇ ਹਨ।

ਲੋਕ-ਗੀਤ ਕਿਉਂਕਿ ਘਰੇਲੂ ਜ਼ਿੰਦਗੀ, ਮੌਸਮ, ਤਿਉਹਾਰ, ਰਸਮਾਂ ਰਿਵਾਜਾਂ ਨਾਲ ਸੰਬੰਧਿਤ ਹਨ, ਇਸ ਕਰਕੇ ਇਨ੍ਹਾਂ ਦੀ ਤੁਲਨਾ ਸਨਾਤਨੀ ਕਵਿਤਾ ਨਾਲ ਨਹੀਂ ਕੀਤੀ ਜਾ ਸਕਦੀ। ਸਨਾਤਨੀ ਕਵਿਤਾ ਜਾਂ ਸੰਗੀਤ ਵਿਸ਼ੇ ਬਾਰੇ ਗੂੜ੍ਹ ਗਿਆਨ ਤੋਂ ਪੈਦਾ ਹੁੰਦੇ ਹਨ। ਲੋਕ-ਗੀਤਾਂ ਰਾਹੀਂ ਰੋਜ਼ਾਨਾ ਜ਼ਿੰਦਗੀ ਦੇ ਤਜਰਬੇ ਜਾਂ ਸੱਚ ਨੂੰ ਸਿਧੇ-ਸਾਦੇ ਢੰਗ ਨਾਲ ਬਿਆਨ ਕਰਦੀ ਹੈ। ਸਨਾਤਨੀ ਸੰਗੀਤ ਦਾ ਸੰਬੰਧ ਬੁੱਧੀ ਨਾਲ ਹੈ। ਲੋਕ ਸੰਗੀਤ ਨਿਰੋਲ ਭਾਵਾਂ ਨਾਲ ਜੁੜਿਆ ਹੋਇਆ ਹੈ। ਇਸ ਦਾ ਪ੍ਰਮਾਣ ਧਾਰਮਿਕ ਮਨੁੱਖਾਂ ਦੇ ਭਜਨ ਅਤੇ ਬਾਣੀ ਹੈ ਅਥਵਾ ਮੌਸਮ, ਤਿਉਹਾਰ, ਰਸਮਾਂ ਅਤੇ ਰਿਵਾਜਾਂ ਨਾਲ ਸੰਬੰਧਿਤ ਲੋਕ-ਗੀਤ ਹਨ। ਇਨ੍ਹਾਂ ਨੂੰ ਗਾਉਣ ਵਾਸਤੇ ਖਾਸ ਅਤੇ ਨਿਸਚਿਤ ਮੌਕੇ ਹੁੰਦੇ ਹਨ। ਪਰ ਕਿਉਂਕਿ ਉਹ ਖਾਸ ਵਾਤਾਵਰਣ ਅਤੇ ਸਥਿਤੀ ਵਿਚ ਗਾਏ ਜਾਂਦੇ ਹਨ, ਇਹ ਕਦੇ ਪ੍ਰਸੰਗੋਂ ਬਾਹਰੇ ਜਾਂ ਭਾਵ ਰਹਿਤ ਨਹੀਂ ਹੁੰਦੇ। ਸ਼ਾਦੀ

ਸਦੀਆਂ ਪੁਰਾਣੀ ਰਸਮ ਹੈ ਪਰ ਔਰਤ ਤੇ ਆਦਮੀ ਇਸ ਤੋਂ ਥਕਦੇ ਨਹੀਂ। ਇਸੇ ਤਰ੍ਹਾਂ ਅਜਿਹੀਆਂ ਰਸਮਾਂ ਦੁਆਰਾ ਗਾਏ ਲੋਕ-ਗੀਤਾਂ ਤੋਂ ਵੀ ਲੋਕ ਥੱਕਦੇ ਨਹੀਂ। ਕਿਉਂਕਿ ਅਜਿਹੇ ਮੌਕਿਆਂ ਦੇ ਗੀਤ, ਅਮਰ ਅਤੇ ਹਮੇਸ਼ਾਂ ਨਵੇਂ ਰਹਿਣ ਵਾਲੇ ਅਰਥਾਤ ਹਮੇਸ਼ਾਂ ਮੌਲਿਕ ਅਤੇ ਪ੍ਰੇਰਨਾ ਦੇਣ ਵਾਲੇ ਮਨੁੱਖੀ ਜਾਬਿਆਂ ਨਾਲ ਜੁੜੇ ਹੋਏ ਹਨ। ਇਸ ਕਰਕੇ ਸੰਗੀਤ ਦੀ ਦੇਵੀ ਦੀ ਉਤਪਤੀ ਲੋਕ-ਗੀਤਾਂ ਵਿਚੋਂ ਹੈ।

ਲੋਕ-ਗੀਤਾਂ ਦੀ ਕਾਵਿਕ ਅਮੀਰੀ ਨੂੰ ਦੇਖਣ ਵਾਸਤੇ ਇਸ ਦੇ ਭਾਵਾਤਮਕ ਬੀਜ ਵੇਦਾਂ ਵਿਚੋਂ ਲਭੇ ਜਾ ਸਕਦੇ ਹਨ। ਵੇਦਾਂ ਵਿਚ ਸੂਰਜ, ਚਾਂਦਨੀ, ਬਾਰਸ਼, ਬਸੰਤ ਅਤੇ ਪ੍ਰਕਿਰਤੀ ਦੇ ਬਾਕੀ ਪਸਾਰੇ ਬਾਰੇ ਜਦੋਂ ਲੋਕ-ਗੀਤ ਮਿਲਦਾ ਹੈ ਉਹ ਵੇਦਾਂ ਦੀ ਅਜਿਹੀ ਪਹੁੰਚ ਦਾ ਪ੍ਰਮਾਣ ਬਣ ਜਾਂਦਾ ਹੈ। ਇਸ ਦਾ ਹੋਰ ਪ੍ਰਮਾਣ ਇਕ ਹੋਰ ਥਾਂ ਤੇ ਬਿਆਨ ਕੀਤੇ ਸੂਰਜ ਗੀਤ ਅਥਵਾ ਰਾਜਸਥਾਨ ਦੇ ਬਾਰਸ਼ ਗੀਤਾਂ ਨੂੰ ਮੰਨਿਆ ਜਾ ਸਕਦਾ ਹੈ।

## ਰਾਜਸਥਾਨ ਦੇ ਲੋਕ ਗੀਤਾਂ ਦਾ ਸੰਗੀਤਕ ਪੱਖ

ਰਾਜਸਥਾਨ ਦੇ ਲੋਕ-ਗੀਤਾਂ ਦੇ ਸੰਗੀਤਕ ਪੱਖ ਵੱਲ ਵਿਦਵਾਨਾਂ ਦਾ ਅਜੇ ਬਹੁਤਾ ਧਿਆਨ ਨਹੀਂ ਗਿਆ। ਇਹ ਗੱਲ ਮੰਨਣੀ ਪਏਗੀ ਕਿ ਲੋਕ-ਗੀਤ ਸ਼ਬਦ ਦੇ ਅਰਥ ਕੋਈ ਵੀ ਹੋਣ ਇਸ ਦੇ ਅਰਥ ਪ੍ਰਭਾਵਸ਼ਾਲੀ ਢੰਗ ਨਾਲ ਉਦੋਂ ਹੀ ਪ੍ਰਗਟਾ ਲੈਂਦੇ ਹਨ, ਜਦੋਂ ਇਨ੍ਹਾਂ ਨੂੰ ਸੰਗੀਤਕ ਧੁੰਨ ਵਿਚ ਬੰਨ੍ਹਿਆ ਜਾਵੇ। ਕੋਮਲ ਕੁਠਾਰੀ ਇਕ ਪ੍ਰਸਿੱਧ ਲੋਕ-ਗੀਤ ਦਾ ਜ਼ਿਕਰ ਕਰਦੇ ਹਨ। ਗੋਰਬੰਦੇ ਨਾਮੀ ਲੋਕ-ਗੀਤ ਰਾਜਸਥਾਨ ਦੀ ਪਰੰਪਰਾਗਤ ਸਵਾਰੀ-ਊਠ ਲਈ ਸਜਾਵਟ ਭਰੀ ਡੋਰੀ ਨੂੰ ਤਿਆਰ ਕਰਨ ਦੀ ਪ੍ਰਕ੍ਰਿਆ ਨੂੰ ਬਿਆਨ ਕਰਦਾ ਹੈ। ਸਾਦਾ ਮੇਹਨਤ ਦੀ ਖੂਬਸੂਰਤੀ ਦਾ ਇਹ ਬਿਆਨ ਹੈ। ਜਦੋਂ ਇਸ ਗੀਤ ਨੂੰ ਕਰਗਣਾ ਦੇ ਲੈਅ ਵਿਨਿਆਸ ਤੇ ਗਾਇਆ ਜਾਵੇ ਤਾਂ ਇਹ ਦਿਲ ਨੂੰ ਹਿਲਾ ਦਿੰਦਾ ਹੈ। ਜੇ ਇਸ ਰਾਗ ਵਿਚ ਗਾਉਣ ਨਾਲ ਇਸ ਦਾ ਆਨੰਦ 100% ਹੈ ਤਾਂ ਰਾਗ ਤੋਂ ਬਗੈਰ 10% ਵੀ ਨਹੀਂ ਰਹਿ ਜਾਂਦਾ। ਇਹ ਗੱਲ ਈਥਨੀ, ਲਵਾਰਜੀ, ਜਾਲੇ, ਪਿਚਾਦੀ, ਅਲਯੁਨ, ਸਪਨੂੰ ਅਤੇ ਕੁਰਜਨ ਆਦਿ ਸਭ ਲੋਕ-ਗੀਤਾਂ ਉਤੇ ਲਾਗੂ ਹੁੰਦੀ ਹੈ। ਇਨ੍ਹਾਂ ਸਾਰੇ ਲੋਕ-ਗੀਤਾਂ ਦੀਆਂ ਲੋਕ-ਧੁੰਨਾਂ ਏਨੀਆਂ ਮਿੱਠੀਆਂ ਅਤੇ ਤੇਜ਼ ਹਨ ਕਿ ਸਾਜ਼ ਉਤੇ ਪਹਿਲੀ ਧੁੰਨ ਸਰੋਤਿਆਂ ਨੂੰ ਸਮਾਧੀ ਵਿਚ ਲੈ ਜਾਂਦੀ ਹੈ। ਜਦੋਂ ਕਿ ਸਨਾਤਨੀ ਸੰਗੀਤ ਦੀਆਂ ਵਿਉਂਤਾਂ ਲੋਕ-ਗੀਤ ਅਥਵਾ ਲੋਕ-ਗਾਥਾ ਦੇ ਪ੍ਰਭਾਵ ਨੂੰ ਬਜਾਣ ਵਾਲਾ ਬਣਾ ਦਿੰਦੀਆਂ ਹਨ ਅਤੇ ਹਰ ਲੋਕ-ਗੀਤ ਨੂੰ ਸਨਾਤਨੀ ਸੰਗੀਤ ਵਿਚ ਬੰਨ੍ਹਿਆ ਜਾ ਸਕਦਾ ਹੈ। ਸਨਾਤਨੀ ਸੰਗੀਤ ਨੂੰ ਲੋਕ-ਗੀਤਾਂ ਜਾਂ ਲੋਕ-ਸੰਗੀਤ ਵਿਚ ਨਹੀਂ ਢਾਲਿਆ ਜਾ ਸਕਦਾ।

## ਰਾਗ

ਭਾਰਤੀ ਸਨਾਤਨੀ ਸੰਗੀਤ ਦੇ ਵਿਧਾਨ ਨੂੰ ਰਾਜਸਥਾਨ ਦੇ ਲੋਕ-ਗੀਤਾਂ ਉਤੇ ਲਾਗੂ ਕਰਨ ਨਾਲ ਸਪੱਸ਼ਟ ਹੋ ਜਾਏਗਾ ਕਿ ਬਿਲਾਵਲ, ਕਾਫੀ, ਦੇਸ਼, ਖਬੰਜ ਅਤੇ ਪੀਲੂ ਰਾਗ ਆਮ ਵਰਤੇ ਜਾਂਦੇ ਹਨ। ਇਨ੍ਹਾਂ ਵਿਚੋਂ ਕੁਝ ਸ਼ੁਧ ਅਤੇ ਕੁਝ ਮਿਸ਼ਰਿਤ ਵਰਤੇ ਜਾਂਦੇ ਹਨ। ਬਹੁਤ ਸਾਰੇ ਲੋਕ-ਗੀਤ ਬਿਲਾਵਲ ਅਤੇ ਕਾਫੀ ਦੀਆਂ ਧੁੰਨੀਆਂ ਵਿਚ

ਢਾਲੇ ਹੋਏ ਹਨ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਰਾਜਸਥਾਨ ਦੇ ਲੋਕ-ਗੀਤ ਕਿਸੇ ਬੰਨ੍ਹੇ ਨਿਯਮ ਨੂੰ ਨਹੀਂ ਮੰਨਦੇ ਅਤੇ ਪੂਰੀ ਖੁਲ੍ਹ ਵਿਚ ਲਿਖੇ ਅਤੇ ਗਾਏ ਜਾਂਦੇ ਹਨ, ਫਿਰ ਵੀ ਇਸ ਵਿਚ ਕੋਈ ਸ਼ੱਕ ਨਹੀਂ ਕਿ ਇਨ੍ਹਾਂ ਨੇ ਭਾਰਤੀ ਸਨਾਤਨੀ ਸੰਗੀਤ ਦੇ ਤੱਤਾਂ ਨੂੰ ਆਪਣੇ ਵਿਚ ਸਾਂਭਿਆ ਹੋਇਆ ਹੈ। ਸੱਚ ਤਾਂ ਇਹ ਹੈ ਕਿ ਇਹ ਸੰਗੀਤ ਵਿਚਲੀ ਸਨਾਤਨੀ ਲੋਕ-ਗੀਤਾਂ ਦੀ ਮਦਦ ਨਾਲ ਸਰੂਪ ਧਾਰਨ ਕਰਦੀ ਅਤੇ ਵਿਕਾਸ ਕਰਦੀ ਹੈ। ਇਸ ਦੀ ਵਿਲੱਖਣ ਮਿਸਾਲ ਰਾਜਸਥਾਨ ਵਿਚ ਗਾਈ ਜਾਂਦੀ ਪ੍ਰਸਿੱਧ ਮੰਦ ਸ਼ੈਲੀ ਹੈ। ਲੋਕ-ਗੀਤਾਂ ਵਿਚ ਇਹ ਸ਼ੈਲੀ ਬਹੁਤ ਮਹੱਤਵਪੂਰਨ ਹੈ। ਇਹ ਗੱਲ ਸਨਾਤਨੀ ਸੰਗੀਤ ਦੇ ਇਦਾਰਿਆਂ ਵਿਚ ਵੀ ਮੰਨੀ ਜਾਂਦੀ ਹੈ। ਮਿਠਾਸ ਦੇ ਬਾਵਜੂਦ ਮੰਦ ਨੂੰ ਨਾ ਸੰਪੂਰਨ ਰਾਗ ਦੇ ਤੌਰ ਤੇ ਅਤੇ ਨਾ ਖੁਲ੍ਹ ਵਿਚ ਲਿਖੇ ਲੋਕ-ਗੀਤ ਦੇ ਤੌਰ ਤੇ ਸਵੀਕਾਰ ਕੀਤਾ ਗਿਆ ਹੈ। ਵੱਧ ਤੋਂ ਵੱਧ ਮੰਦ ਠੁਮਰੀ, ਜਾਂ ਗ਼ਜ਼ਲ ਦੇ ਨੇੜੇ ਹੈ। ਪਰ ਇਸ ਦਾ ਰੂਪ ਇਤਨਾ ਨਿਸ਼ਚਿਤ ਅਤੇ ਪੱਕਾ ਹੋ ਰਿਹਾ ਹੈ ਕਿ ਇਕ ਦਿਨ ਜ਼ਰੂਰ ਇਸ ਨੇ ਆਪਣਾ ਮਹੱਤਵਪੂਰਨ ਅਤੇ ਸੰਪੂਰਨ ਰੂਪ ਅਖਤਿਆਰ ਕਰ ਲੈਣਾ ਹੈ।

ਮੰਦ ਭਾਰਤ ਦੇ ਸਨਾਤਨੀ ਸੰਗੀਤ ਨੂੰ ਨਿਰੋਲ ਰਾਜਸਥਾਨੀ ਲੋਕ-ਗਾਥਾ ਦੀ ਦੇਣ ਹੈ। ਇਸ ਦੀਆਂ ਸ਼ਾਂਤ ਅਤੇ ਕੋਮਲ ਧੁੰਨਾਂ ਇਥੋਂ ਦੀ ਪ੍ਰਕਿਰਤੀ ਦੀ ਖਿੱਚਮਈ ਤਸਵੀਰ ਪੇਸ਼ ਕਰਦੀਆਂ ਹਨ। ਇਸ ਦਾ ਪ੍ਰਗਟਾਓ ਰੇਤ ਦੇ ਟਿੱਬਿਆਂ ਨੂੰ ਛੂਹ ਕੇ ਲੰਘਦੀ ਹੋਈ ਤਰੱਨਮਮਈ ਆਵਾਜ਼ ਦੇ ਪ੍ਰਗਟਾਓ ਨਾਲ ਮਿਲਦਾ ਹੈ।

## ਤਾਲ

ਭਾਰਤੀ ਸੰਗੀਤ ਵਿਚ ਤਾਲ ਸੰਗੀਤ ਦੇ ਆਨੰਦ ਅਤੇ ਲੈਅ ਬਿਨਿਆਸ ਵਿਚ ਗਾਇਕ ਅਤੇ ਸਰੋਤੇ ਨੂੰ ਇਕਸੁਰ ਕਰਨ ਵਾਲਾ ਰੂਪ ਹੈ। ਤਾਲ ਰਾਗਨੀਆਂ ਇਥੇ ਮਿਲਦੇ ਹਨ। ਇਹ 6 ਤੋਂ 16 ਮਾਤਰਾਂ ਰਾਹੀਂ ਵੱਖ-ਵੱਖ ਰੂਪ ਧਾਰਨ ਕਰਦੇ ਹਨ। ਕੋਈ ਵੀ ਸਨਾਤਨੀ ਰੂਪ ਤਾਲ ਦੀ ਮਦਦ ਤੋਂ ਬਗੈਰ ਸਿਰੇ ਨਹੀਂ ਚੜ੍ਹਦਾ। ਹਿੰਦੁਸਤਾਨੀ ਸਨਾਤਨੀ ਸੰਗੀਤ ਵਿਚ ਇਹ ਤਬਲੇ, ਪੱਖਵਾਜ ਜਾਂ ਨਿਰੰਦਰਾ ਦੀ ਵਰਤੋਂ ਰਾਹੀਂ ਦਿਤਾ ਜਾਂਦਾ ਹੈ। ਲੋਕ-ਸੰਗੀਤ ਵੀ ਪ੍ਰਭਾਵਸ਼ਾਲੀ ਬਨਣ ਲਈ ਤਾਲ ਦੀ ਮਦਦ ਲੈਂਦਾ ਹੈ। ਇਸ ਲਈ ਢੋਲ, ਢੋਲਕ, ਨਗਾਰੇ, ਮਾਜਰੀ, ਚੰਗ ਅਤੇ ਡੱਫ ਆਦਿ ਸਾਜ਼ਾਂ ਦੀ ਵਰਤੋਂ ਹੁੰਦੀ ਹੈ।

ਕੋਮਲ ਕੂਠਾਰੀ ਅਨੁਸਾਰ ਰਾਜਸਥਾਨੀ ਲੋਕ-ਗੀਤ ਢੋਲਕ, ਤਬਲੇ ਅਤੇ ਨਗਾਰੇ ਉਤੇ ਤਾਲੀ ਦੀਆਂ 6, 7 ਜਾਂ 8 ਮਾਤਰਾਂ ਦੀ ਵਰਤੋਂ ਕਰਦੇ ਹਨ। ਕਹਰਵਾ ਤਾਲ ਆਮ ਤੌਰ ਤੇ ਡਫ ਜ਼ਾਂ ਚੰਗ ਉਤੇ ਗਾਇਆ ਜਾਂਦਾ ਹੈ। ਲੋਕ-ਗੀਤਾਂ ਵਿਚ ਵਰਤੇ ਜਾਂਦੇ ਸੰਗੀਤਕ ਸਾਜ਼ ਤਾਲ ਨੂੰ ਜਿਉਂਦਾ ਰਖਣ ਲਈ ਉਹੀ ਥਾਂ ਰਖਦੇ ਹਨ ਜਿਹੜੀ ਭਾਸ਼ਾ ਲਈ ਵਿਆਕਰਣ ਰਖਦੀ ਹੈ।

## ਲੋਕ ਗੀਤਾਂ ਦੀ ਗਾਇਕੀ

ਰਾਜਸਥਾਨ ਵਿਚ ਲੋਕ-ਗੀਤ ਕਿਵੇਂ ਗਾਏ ਜਾਂਦੇ ਹਨ ? ਢੋਲਾ, ਮਾਰੂ, ਨਾਗਜੀ, ਨਾਗਵੰਤੀ ਅਤੇ ਨਿਹਾਲਦੇ ਸੁਲਤਾਨ ਦੀਆਂ ਵਾਰਾਂ ਨੂੰ ਕਿਤੇ-ਕਿਤੇ ਦੋਹਾ

ਪਾ ਕੇ ਇੰਜ ਹੀ ਸੰਗੀਤ ਵਿਚ ਢਾਲੇ ਜਾਂਦੇ ਹਨ, ਜਿਵੇਂ ਰਾਮਾਇਣ ਜਾਂ ਉਰਦੂ ਦੀ ਗ਼ਜ਼ਲ। ਇਹ ਆਮ ਤੌਰ ਤੇ ਪ੍ਰੇਮ ਕਹਾਣੀਆਂ ਹਨ। ਆਪਣੇ ਕਾਰਜ ਅਤੇ ਕਿਤੇ-ਕਿਤੇ ਦਰਮਿਆਨ ਵਿਚ ਦੋਹੇ ਦੀ ਸੰਗੀਤਮਈ ਗਾਇਕੀ ਨਾਲ ਇਹ ਸਰੋਤਿਆਂ ਨੂੰ ਕੀਲ ਕੇ ਰਖਦੀਆਂ ਹਨ। ਮਹਾਨ ਆਤਮਾਵਾਂ ਪਬੂ ਜੀ ਰਾਠੌਰ ਬਾਰੇ ਸੰਗੀਤਮਈ ਕਹਾਣੀਆਂ ਨੂੰ ਰੰਗ-ਬਿਰੰਗੇ ਕਪੜੇ ਪ੍ਰਸਤੁਤ ਕਰਕੇ ਗਾਇਆ ਜਾਂਦਾ ਹੈ। ਲੋਕ-ਗੀਤ ਜਿਨ੍ਹਾਂ ਵਿਚ ਸੂਖਮ ਤੋਂ ਸੂਖਮ ਮਨੁੱਖੀ ਭਾਵਾਂ ਦਾ ਪ੍ਰਗਟਾਓ ਹੁੰਦਾ ਹੈ, ਅਸਲ ਵਿਚ ਇਕ ਨਸ਼ਾ ਹੈ। ਕਿਉਂਕਿ ਇਸ ਵਿਚ ਕਵਿਤਾ ਅਤੇ ਸੰਗੀਤ ਦੋਵੇਂ ਹੁੰਦੇ ਹਨ। ਪਾਨੀਹਾਰੀ, ਕੁਰਜਨ ਅਤੇ ਸਪਨਾ ਅਜਿਹੀ ਸ਼ਰੇਣੀ ਦੇ ਗੀਤ ਹਨ।

ਜਿਹੜੇ ਲੋਕ-ਗੀਤ ਮੇਲਿਆਂ, ਤਿਉਹਾਰਾਂ, ਸ਼ਾਦੀਆਂ ਆਦਿ ਵਿਚ ਮਰਦ ਅਤੇ ਔਰਤਾਂ ਇਕੱਠੇ ਗਾਉਂਦੇ ਹਨ, ਉਹ ਇਕੱਠ ਦੇ ਪੂਰਨ ਹੋਣ ਤੇ ਹੀ ਗਾਏ ਜਾਂਦੇ ਹਨ। ਪਰ ਵਾਰਾਂ, ਪਦਿਆਂ ਅਤੇ ਪਾਨੀਹਾਰੀ ਜਿਤ ਜਿਹੀਆਂ ਪ੍ਰੇਮ ਕਹਾਣੀਆਂ ਨੂੰ ਗਾਉਣਾ ਵੱਖਰੇ ਕਿਸਮ ਦਾ ਅਤੇ ਸ਼ਾਇਦ ਜ਼ਿਆਦਾ ਔਖਾ ਅਤੇ ਕਲਾਤਮਕ ਹੈ।

### ਭਜਨ ਅਤੇ ਬਾਣੀ

ਭਜਨ ਅਤੇ ਬਾਣੀ ਧਾਰਮਿਕ ਲੋਕ-ਗੀਤ ਹਨ ਜਿਹੜੇ ਹਰੀਜਨਾਂ, ਚਮਾਰਾਂ, ਭੰਗੀਆਂ, ਬਲੇਇਆਂ ਅਤੇ ਰਾਹਗੀਰਾਂ ਵਿਚ ਬੜੇ ਹਰਮਨ ਪਿਆਰੇ ਹਨ। ਇਨ੍ਹਾਂ ਰਾਹੀਂ ਭਾਰਤ ਦੀ ਵਿਰਾਸਤ ਅਤੇ ਦਾਰਸ਼ਨਿਕ ਪਰੰਪਰਾਵਾਂ ਨੂੰ ਸਮਾਜ ਦੇ ਸਭ ਤੋਂ ਛੋਟੇ ਵਰਗ ਤੱਕ ਪਹੁੰਚਾਇਆ ਜਾਂਦਾ ਹੈ। ਭਜਨ ਅਤੇ ਬਾਣੀ ਜਗਰਾਤੇ ਵਿਚ ਇਕਤਾਰਾ, ਢੋਲਕ ਅਤੇ ਮਜੀਰਾ ਉਤੇ ਗਾਏ ਜਾਂਦੇ ਹਨ। ਬਾਣੀ ਨੂੰ ਅਲਾਪ ਰਾਹੀਂ ਲੰਬਾ ਕੀਤਾ ਜਾਂਦਾ ਹੈ। ਇਸ ਨਾਲ ਪੰਗਤੀ ਦੀ ਗੰਭੀਰਤਾ ਨੂੰ ਸਮਝਣ ਲਈ ਸਰੋਤਿਆਂ ਨੂੰ ਸੌਖਿਆਈ ਹੋ ਜਾਂਦੀ ਹੈ। ਭਗਵਾਨ ਕ੍ਰਿਸ਼ਨ ਦੀ ਮਹਾਨ ਭਗਤ ਮੀਰਾ ਬਾਈ ਦੇ ਭਜਨਾਂ ਨੂੰ ਰਾਜਸਥਾਨ ਵਿਚ ਵਿਸ਼ੇਸ਼ ਸਤਿਕਾਰ ਨਾਲ ਗਾਇਆ ਜਾਂਦਾ ਹੈ।

### ਲੋਕ ਸੰਗੀਤਕ ਸਾਜ

ਰਵਣ, ਹੱਟਾ, ਇਕਤਾਰਾ ਅਤੇ ਸਰੰਗੀ ਵੱਖ-ਵੱਖ ਅਕਾਰਾਂ ਵਿਚ ਲੋਕ-ਗੀਤ ਗਾਉਣ ਲਈ ਡੋਰੀਦਾਰ ਸਾਜ਼ ਹਨ। ਮਿਠਾਸ ਨਾਲ ਭਰੀ ਸਰੰਗੀ, ਗਾਇਕ ਦੀ ਹੂਕ ਬਣ ਜਾਂਦੀ ਹੈ। ਭਾਵੇਂ ਫੋਕ ਸਾਜ਼ਿੰਦੇ ਇਸ ਨੂੰ ਪੂਰੀ ਤਰ੍ਹਾਂ ਠੀਕ ਰੂਪ ਵਿਚ ਨਹੀਂ ਵਰਤ ਸਕਦੇ ਫਿਰ ਵੀ ਇਸ ਰਾਹੀਂ ਰਾਜਸਥਾਨ ਦੇ ਲੋਕ-ਗੀਤ ਸਨਾਤਨੀਪੁਣੇ ਦੇ ਬਹੁਤ ਨੇੜੇ ਹੋ ਜਾਂਦੇ ਹਨ। ਜੈਸਲਮੇਰ ਦੇ ਲਗੇ ਸਰੰਗੀ ਸਿੰਦੀ ਸਰੰਗੀ ਦੀ ਸੰਗਤ ਨਾਲ ਗਾਉਂਦੇ ਹਨ।

ਰਵਣ ਹੱਟ ਵੀ ਸੂਤਰੀ ਸਾਜ਼ ਹੈ। ਇਸ ਨੂੰ ਗਾਇਕ ਆਪ ਵਜਾਉਂਦਾ ਹੈ। ਡੰਡੇ ਨਾਲ ਬੰਨ੍ਹੇ ਘੂੰਗਰੂ ਜਿਹੜੇ ਡੋਰੀ ਨਾਲ ਵਜਦੇ ਹਨ ਗੀਤ ਨੂੰ ਤਾਲ ਬਖਸ਼ਦੇ ਹਨ।

ਕਮੇਚੀ 27 ਸੂਤਰੀ ਇਕ ਸਾਜ਼ ਹੈ ਪਰ ਇਸ ਦੀ ਸ਼ਕਲ ਸਾਰੰਗੀ ਨਾਲੋਂ ਵੱਖਰੀ ਹੈ।

ਜੰਤਰ ਵੀਣਾ ਨਾਲ ਮਿਲਦਾ ਇਕ ਵਿਲਖਣ ਸੂਤਰੀ ਸਾਜ਼ ਹੈ। ਇਹ ਮੇਵਾੜ (ਉਦੇਪੁਰ) ਦੇ ਕੁਝ ਇਲਾਕਿਆਂ ਵਿਚ ਗਵਈਏ ਗਲ ਵਿਚ ਲਟਕਾ ਕੇ, ਖੜੇ ਹੋ ਕੇ

ਵਜਾਉਂਦੇ ਹਨ। ਮੇਵਾੜ ਵਿਚ ਇਕ ਹੋਰ ਸਾਜ਼ ਰਵਾਜ ਰਾਓ ਅਤੇ ਭੱਟ ਵਜਾਉਂਦੇ ਹਨ। ਇਸ ਦੇ 24 ਸੂਤਰ ਹੁੰਦੇ ਹਨ ਅਤੇ ਇਹ ਗਜ (ਡੰਡਾ) ਦੀ ਬਜਾਇ ਲੱਖਾ ਨਾਲ ਵਜਾਇਆ ਜਾਂਦਾ ਹੈ।

ਤੰਦੂਰ ਵਿੱਣ, ਚਨਤਾਰੋ ਜਾਂ ਨਿਸ਼ਾਨ ਵੀ ਲੋਕ ਸੰਗੀਤਕਾਰਾਂ ਦੁਆਰਾ ਵਰਤੇ ਜਾਂਦੇ ਸੂਤਰੀ ਸਾਜ਼ ਹਨ। ਨਿਸ਼ਾਨ ਰਾਮਦਿਓ ਜੀ ਦੇ ਭਗਤਾਂ ਵਿਚ ਹਰਮਨ ਪਿਆਰਾ ਹੈ।

ਇਨ੍ਹਾਂ ਸੂਤਰੀ ਸਾਜ਼ਾਂ ਦੇ ਨਾਲ ਮੂੰਹ ਨਾਲ ਵਜਾਏ ਜਾਂਦੇ ਸਾਜ਼ ਵੀ ਕਾਫੀ ਹਨ। ਬੰਸਰੀ, ਅਲਗੋਜ਼ਾ, ਸਿਤਾਰ, ਸ਼ਹਿਨਾਈ, ਤੋਤੇ ਪੁੰਗੀ, ਨਾਦ, ਬਨਕੀਆ ਕੋਂਚ ਅਤੇ ਸਿੰਗੀ ਕੁਝ ਅਜਿਹੇ ਸਾਜ਼ ਹਨ। ਤਾਲ ਦੇ ਕੁਝ ਸਾਜ਼, ਜਿਨ੍ਹਾਂ ਦਾ ਜ਼ਿਕਰ ਉਪਰ ਨਹੀਂ ਆਇਆ ਇਹ ਹਨ ; ਸਦਲ, ਸਿਰੰਦਰ, ਨਵ ਭੱਟ, ਚੰਗੜੀ, ਧੁੰਨ ਸੋ, ਡਫਹਾ, ਬੰਜਾਰੀ, ਡਿਬਕ, ਅਪੰਗਾ, ਮਟਕੀ ਅਤੇ ਡਮਰੂ।

## ਗਾਇਕ ਮੰਡਲੀਆਂ

ਰਾਜਸਥਾਨ ਵਿਚ ਕਈ ਬਰਾਦਰੀਆਂ ਹਨ ਜਿਨ੍ਹਾਂ ਦਾ ਖਾਨਦਾਨੀ ਕਿੱਤਾ ਦੂਜਿਆਂ ਦੇ ਮਨੋਰੰਜਨ ਲਈ ਗਾਉਣਾ ਹੈ। ਇਨ੍ਹਾਂ ਵਿਚ ਢੋਲੀ; ਹਿੰਦੂ ਅਤੇ ਮੁਸਲਮਾਨ, ਢਾਡੀ ਮਿਰਾਸੀ ਮੰਗਾਮਰ, ਫੀਦਾਲੀ, ਕਲਾਵਤ, ਕਬਾਲ, ਤੰਗਾਂ, ਪਤਰ ਅਤੇ ਕਾਂਚਰੀ- ਹਿੰਦੂ ਅਤੇ ਮੁਸਲਮਾਨ ਵੇਸਵਾਵਾਂ, ਨੱਟ, ਰਾਵਲ ਅਤੇ ਪਵੈ ਹਨ।

ਇਹ ਜਾਤੀਆਂ ਅਜੇ ਵੀ ਦੁਖੀ ਹਾਲਤ ਵਿਚ ਹਨ। ਪਿੰਡਾਂ ਵਿਚਲੀ ਜਗੀਰਦਾਰੀ ਵਿਰਾਸਤ ਨੇ ਅਜੇ ਵੀ ਇਨ੍ਹਾਂ ਨੂੰ ਛੋਟੇ ਹੋਣ ਦੇ ਭਾਵ ਤੋਂ ਨਿਕਲਣ ਨਹੀਂ ਦਿੱਤਾ। ਇਸ ਵਿਚ ਕੋਈ ਸ਼ੱਕ ਨਹੀਂ ਕਿ ਇਨ੍ਹਾਂ ਜਾਤਾਂ ਨੇ ਲੋਕ-ਗੀਤਾਂ ਨੂੰ ਸੰਭਾਲ ਕੇ ਰਖਣ ਅਤੇ ਇਨ੍ਹਾਂ ਨੂੰ ਹਰਮਨ ਪਿਆਰਾ ਬਨਾਉਣ ਵਿਚ ਬੜਾ ਹਿੱਸਾ ਪਾਇਆ।

ਇਹ ਗੱਲ ਪ੍ਰਸੰਸਾਜਨਕ ਹੈ ਕਿ ਉਦੇਪੁਰ ਦੇ ਭਾਰਤੀ ਲੋਕ ਕਲਾ ਮੰਡਲ ਦੇ ਡਾਕੂਮਟੇਸ਼ਨ ਵਿੰਗ ਨੇ ਲੋਕ-ਗੀਤ, ਸੰਗੀਤਕ ਸਾਜ਼ਾਂ ਅਤੇ ਇਨ੍ਹਾਂ ਦੀਆਂ ਧੁੰਨੀਆਂ ਨੂੰ ਵੱਡੇ ਆਕਾਰ ਵਿਚ ਸੰਪਾਦਤ ਕੀਤਾ ਹੈ। ਬਹੁਤ ਸਾਰੇ ਅਜਿਹੇ ਗੀਤਾਂ ਦੀ ਧੁੰਨ ਤਿਆਰ ਕਰਕੇ ਇਸ ਨੂੰ ਰਾਜਸਥਾਨ ਸਵਰ-ਲਹਿਰੀ ਕੜੀ ਵਿਚ ਛਾਪਿਆ ਗਿਆ ਹੈ।

## ਇਲਾਕਾਈ ਨਾਚ ਰੂਪ

ਦੇਵੀ ਲਾਲ ਸਮਰ ਨੇ. ਰਾਜਸਥਾਨ ਦੇ ਲੋਕ ਨਾਚਾਂ ਨੂੰ ਇਲਾਕੇ ਦੀ ਪ੍ਰਕ੍ਰਿਤਕ ਵੰਡ ਅਨੁਸਾਰ ਵੰਡਿਆ ਹੈ ਜਿਵੇਂ ਪਹਾੜੀ, ਰੇਗਿਸਥਾਨੀ ਅਤੇ ਸੇਖਵਤੀ ਸਮੇਤ, ਪੂਰਬੀ ਮੈਦਾਨੀ ਇਲਾਕੇ ਦੇ ਲੋਕ ਨਾਚ।

## ਪਹਾੜੀ ਇਲਾਕਾ

ਪਹਾੜੀ ਇਲਾਕਿਆਂ ਦੇ ਬਹੁਤੇ ਵਾਸੀ ਭੀਲ ਅਤੇ ਮੀਣੇ ਹਨ। ਇਹ ਆਪਣੇ ਸਮੂਹ ਗੀਤਾਂ ਅਤੇ ਨਾਚਾਂ ਕਰਕੇ ਜਾਣੇ ਜਾਂਦੇ ਹਨ। ਸੁਤੰਤਰਤਾ ਪਸੰਦ ਇਹ ਕਬੀਲੇ ਕੁਦਰਤ ਦੀ ਗੋਦ ਵਿਚ ਰਹਿੰਦੇ ਹਨ ਅਤੇ ਨਾਚ ਅਤੇ ਗਾਉਣਾ ਇਨ੍ਹਾਂ ਦੇ ਜੀਵਨ ਦਾ ਅਨਿੱਖੜ ਅੰਗ ਹੈ। ਕਿਸੇ ਸੰਕੋਚ ਦੇ ਬਗੈਰ ਇਸਤਰੀਆਂ ਅਤੇ ਪੁਰਸ਼ ਦੋਵੇਂ ਇਨ੍ਹਾਂ ਨਾਚਾਂ ਵਿਚ ਸ਼ਾਮਲ ਹੋਂਦੇ ਹਨ। ਭੀਲਾਂ ਅਤੇ ਮੀਣਿਆਂ ਦੇ ਨਾਚ ਬਹੁਤ ਹਨ।



ਵਿਸ਼ਾਲ ਰੇਤ ਦਾ ਦ੍ਰਿਸ਼ ਅਤੇ ਜੰਗਲ ਦਾ ਜਹਾਜ਼



ਪਾਣੀ ਦੀ ਭਾਲ ਵਿਚ



←ਗਹਿਣਿਆਂ ਦਾ ਨਮੂਨਾ

↓ ਘੁੰਰਲਾ ਨਾਚ ਦਾ ਦ੍ਰਿਸ਼





ਤੇਰਾ ਤਾਲੀ ਨਾਚ

ਤਿਉਹਾਰ ਦੇ ਦਿਨਾਂ ਅਤੇ ਵਿਆਹ ਸ਼ਾਦੀਆਂ ਤੇ ਉਹ ਨੱਚਦੇ ਹਨ। ਘੂੰਮਰ ਇਕ ਅਜਿਹਾ ਨਾਚ ਹੈ ਜੋ ਇਸਤਰੀ ਅਤੇ ਪੁਰਸ਼ ਗੋਲਕਾਰ ਬਣਾ ਕੇ ਗੀਤ ਦੀ ਧੁੰਨ ਉਤੇ ਨੱਚਦੇ ਹਨ। ਗੀਤ ਆਮ ਤੌਰ ਤੇ ਕਿਸੇ ਘਟਨਾ ਨਾਲ ਜੁੜੇ ਹੋਏ ਹੁੰਦੇ ਹਨ। ਪਰ ਨਾਚ ਦਾ ਕਿਸੇ ਸੰਗੀਤਕ ਸਾਜ਼ ਨਾਲ ਇਕਸੁਰ ਹੋਣਾ ਜ਼ਰੂਰੀ ਨਹੀਂ। ਇਸ ਦੀ ਧੁੰਨ ਸੌਖੀ ਹੈ ਅਤੇ ਜਿਵੇਂ-ਜਿਵੇਂ ਨਾਚ ਤੇਜ਼ ਹੁੰਦਾ ਹੈ ਅੰਗਾਂ ਦੀ ਹਿਲਜੁਲ ਨਾਲ ਨਾਚ ਪ੍ਰਭਾਵਸ਼ਾਲੀ ਅਤੇ ਪ੍ਰਾਣਵੰਦ ਬਣਦਾ ਜਾਂਦਾ ਹੈ।

ਗੇਦਵੀ ਅਜਿਹਾ ਇਕ ਸਮੂਹ ਨਾਚ ਹੈ ਜੋ ਹੋਲੀ ਦੇ ਮੌਕੇ ਤੇ ਨਚਿਆ ਜਾਂਦਾ ਹੈ। ਇਹ ਆਦਮੀਆਂ ਦਾ ਨਾਚ ਹੈ। ਪਿੱਤਲ ਦੀਆਂ ਥਾਲੀਆਂ ਅਤੇ ਢੋਲ ਵੱਜਣ ਨਾਲ ਨਚਿਆ ਜਾਂਦਾ ਹੈ। ਜਿਵੇਂ-ਜਿਵੇਂ ਗਤੀ ਚਾਲ ਵਧਦੀ ਹੈ ਇਸ ਵਿਚ ਜੋਸ਼ ਭਰਦਾ ਜਾਂਦਾ ਹੈ। ਨੱਚਣ ਵਾਲੇ ਹਥਲੀਆਂ ਲਾਠੀਆਂ ਨੂੰ ਵਜਾਉਂਦੇ ਹੋਏ ਅੰਗਾਂ ਦੀ ਚਾਲ ਨੂੰ ਤੇਜ਼ ਕਰ ਲੈਂਦੇ ਹਨ।

ਗੇਰ ਅਤੇ ਘੂੰਮਰ ਹੋਲੀ ਉਤੇ ਨੱਚੇ ਜਾਣ ਵਾਲੇ ਇਕ ਹੋਰ ਨਾਚ ਵਿਚ ਮਿਲ ਜਾਂਦੇ ਹਨ। ਇਸ ਨੂੰ ਉਤਸਵ ਘੂੰਮਰ ਕਹਿੰਦੇ ਹਨ ਤੇ ਇਹ ਬੜਾ ਜਾਨ ਵਾਲਾ ਨਾਚ ਹੈ। ਮਰਦ ਅਤੇ ਔਰਤਾਂ ਟੱਪਿਆਂ ਪੋਸ਼ਾਕ ਪਹਿਨ ਕੇ ਭਾਰੀ ਗਿਣਤੀ ਵਿਚ ਇਸ ਨਾਚ ਵਿਚ ਸ਼ਾਮਿਲ ਹੁੰਦੇ ਹਨ ਅਤੇ ਇੰਜ ਇਹ ਇਕ ਬਹੁਤ ਖੁਸ਼ੀ ਭਰਿਆ ਦ੍ਰਿਸ਼ ਬਣ ਜਾਂਦਾ ਹੈ।

ਭੀਲਾਂ ਅਤੇ ਮੀਣਿਆਂ ਵਿਚ ਵਿਆਹ ਤੋਂ ਬਾਅਦ ਡੋਲੀ ਤੋਰਨ ਲਗਿਆਂ ਨਾਚ ਇਸ ਦਾ ਇਕ ਜ਼ਰੂਰੀ ਹਿੱਸਾ ਬਣ ਜਾਂਦਾ ਹੈ। ਬਰਾਤ ਤਲਵਾਰਾਂ ਫੜ ਕੇ ਮਦਲ ਅਤੇ ਥਾਲੀਆਂ ਵਜਾਉਂਦੇ ਹੋਏ ਸਾਰੇ ਰਾਹ ਨੱਚਦੀ ਆਉਂਦੀ ਹੈ। ਕੁੜੀ ਵਲੋਂ ਔਰਤਾਂ ਨੱਚਦੀਆਂ ਹਨ। ਹੱਥ ਵਿਚ ਟੋਕਰੀ ਅਤੇ ਝਾੜੂ ਲੈ ਕੇ ਵੀ ਉਹ ਨਾਚ ਕਰਦੀਆਂ ਹਨ। ਡੂੰਗਰਪੁਰ ਅਤੇ ਖੇਰਵਾੜੇ ਦੇ ਮੀਣਿਆਂ ਦਾ ਇਕ ਹੋਰ ਨਾਚ ਖੇਲ ਨੀਜਾ ਹੈ। ਆਮ ਤੌਰ ਤੇ ਇਹ ਹੋਲੀ ਦੇ ਤੀਜੇ ਦਿਨ ਕੀਤਾ ਜਾਂਦਾ ਹੈ। ਔਰਤਾਂ ਇਕ ਵੱਡਾ ਥੰਮ੍ਹ ਬਣਾਉਂਦੀਆਂ ਹਨ ਅਤੇ ਉਸ ਦੇ ਉਪਰ ਇਕ ਖੋਪਾ ਟੰਗ ਦਿੰਦੀਆਂ ਹਨ। ਹੱਥਾਂ ਵਿਚ ਛਾਂਟੇ ਅਤੇ ਲਾਠੀ ਲਈ ਔਰਤਾਂ ਇਸ ਦੀ ਰਾਖੀ ਕਰਦੀਆਂ ਹਨ ਅਤੇ ਬੰਦੇ ਉਪਰ ਚੜ੍ਹ ਕੇ ਇਸ ਨੂੰ ਚੁਕਣ ਦਾ ਜਤਨ ਕਰਦੇ ਹਨ। ਨੱਚਦੀਆਂ ਹੋਈਆਂ ਔਰਤਾਂ ਬੰਦਿਆਂ ਦੀਆਂ ਪਿੱਠਾਂ ਤੇ ਛਾਂਟੇ ਅਤੇ ਲਾਠੀਆਂ ਮਾਰ ਕੇ ਉਨ੍ਹਾਂ ਨੂੰ ਭਜਾਉਂਦੀਆਂ ਹਨ।

ਉਦੇਪੁਰ ਦੇ ਭੀਲਾਂ ਦਾ ਗੌਰੀ ਨਾਚ ਧਾਰਮਿਕ ਨਾਚ ਹੈ। ਇਹ ਉਹ ਸਾਵਣ ਅਤੇ ਭਾਦੋਂ ਦੇ ਮਹੀਨਿਆਂ ਵਿਚ ਆਪਣੇ ਇਸ਼ਟ ਦੇਵ ਭੈਰੋਂ ਨੂੰ ਪ੍ਰਸੰਨ ਕਰਨ ਵਾਸਤੇ ਨੱਚਦੇ ਹਨ। ਇਹ ਨਾਚ ਸ਼ਿਵਜੀ ਦੇ ਜੀਵਨ ਉਤੇ ਅਧਾਰਿਤ ਹੈ ਅਤੇ ਸਵੇਰ ਤੋਂ ਸ਼ਾਮ ਤੱਕ ਚਲਦਾ ਹੈ। ਬਾਰਸ਼ ਦੀ ਰੁਤੇ ਭੀਲ ਇਕ ਮਹੀਨਾ ਘਰੋਂ ਬਾਹਰ ਰਹਿੰਦੇ ਹਨ। ਇਹ ਮਹੀਨਾ ਉਹ ਭੂਦੀਆ, ਜੋ ਸ਼ਿਵਜੀ ਦਾ ਹੀ ਨਾਂ ਹੈ, ਨਾਲ ਸੰਬੰਧਿਤ ਕਹਾਣੀਆਂ ਉਤੇ ਅਧਾਰਿਤ ਨਾਚ ਨੱਚਦੇ ਹੋਏ ਗੁਜ਼ਾਰਦੇ ਹਨ। ਰੰਗ ਅਤੇ ਭਿੰਨਤਾ ਕਰਕੇ ਇਹ ਨਾਚ ਦਖਣੀ ਭਾਰਤ ਦੇ ਦਖਕ ਅਲੀ ਦੀ ਯਾਦ ਦਿਵਾਉਂਦਾ ਹੈ। ਇਸ

ਵਿਚਲੀਆਂ ਭਿਆਵਾੜ, ਬਣਜਾਰਾ, ਖਾਕਲਿਆ ਭੂਤ ਅਤੇ ਭਾਲੂ ਦੀਆਂ ਖੇਡਾਂ ਗੋਰੀ ਨਾਚ ਦੇ ਪ੍ਰਭਾਵ ਨੂੰ ਵਧਾਉਂਦੇ ਹਨ ।

ਬਣਜਾਰਾ ਰਾਜਸਥਾਨ ਦੇ ਪੱਖੀ ਵਾਸੀ ਲੋਕ ਹਨ। ਇਹ ਆਪਣੀਆਂ ਗੱਡੀਆਂ ਉਤੇ ਸਭ ਕੁਝ ਢੋਂਦੇ ਹੋਏ ਇਕ ਥਾਂ ਤੋਂ ਦੂਜੀ ਥਾਂ ਤੁਰੇ ਰਹਿੰਦੇ ਹਨ । ਪਿਛਲੇ ਕੁਝ ਚਿਰਾਂ ਤੋਂ ਇਹ ਪਹਾੜੀ ਵਾਦੀਆਂ ਵਿਚ ਵੱਸ ਗਏ ਹਨ । ਸੁਚੀ ਬਰਾਦਰੀ ਦੇ ਰੂਪ ਵਿਚ ਇਹ ਨਾਚ ਦੇ ਬਹੁਤ ਸ਼ੌਕੀਨ ਹਨ। ਇਨ੍ਹਾਂ ਦੀਆਂ ਔਰਤਾਂ ਦੇ ਕਪੜੇ ਖ਼ੂਬਸੂਰਤ ਅਤੇ ਰੰਗ-ਬਰੰਗੇ ਹੁੰਦੇ ਹਨ। ਆਮ ਤੌਰ ਤੇ ਇਸਤਰੀ ਪੁਰਸ਼ ਰਲ ਕੇ ਨੱਚਦੇ ਹਨ। ਗੰਗੋਰ ਉਤਸਵ ਨੱਚਣ ਲਈ ਸਭ ਤੋਂ ਵਧੀਆ ਮੌਕਾ ਹੁੰਦਾ ਹੈ। ਬਣਜਾਰੇ ਢੋਲਕ ਨਾਲ ਨੱਚਦੇ ਹਨ। ਪਰ ਜੇ ਢੋਲਕ ਨਾ ਹੋਵੇ ਤਾਂ ਉਹ ਥਾਲੀਆਂ ਅਤੇ ਕਟੋਰੀਆਂ ਨਾਲ ਸੰਗੀਤ ਪੈਦਾ ਕਰ ਲੈਂਦੇ ਹਨ। ਬਾਗੜੀਏ ਇਕ ਹੋਰ ਪੱਖੀ ਵਾਸੀ ਜਾਤੀ ਹੈ । ਇਹ ਬੜੇ ਨਿਮਰ ਅਤੇ ਝਾੜੂ ਵੇਚਦੇ ਅਤੇ ਕੁਝ ਲੋਕ ਮੰਗਤੇ ਵੀ ਹੰਦੇ ਹਨ। ਬੰਦੇ ਨਹੀਂ ਨੱਚਦੇ, ਪਰ ਔਰਤਾਂ ਸੰਗੀਤਕ ਧੁਨਾਂ ਉਤੇ ਅਧਾਰਤ ਬੜੇ ਆਕਰਸ਼ਕ ਨਾਚ ਨੱਚਦੀਆਂ ਹਨ। ਆਮ ਤੌਰ ਤੇ ਇਹ ਚੰਗ ਸਾਜ਼ ਦੀ ਵਰਤੋਂ ਕਰਦੀਆਂ ਹਨ। ਬਾਗੜੀ ਔਰਤਾਂ ਘਰ-ਘਰ ਮੰਗਦੀਆਂ ਅਤੇ ਨੱਚਦੀਆਂ ਫਿਰਦੀਆਂ ਹਨ ।

ਭੀਲਾਂ ਅਤੇ ਮੀਣਿਆਂ ਦੀ ਇਕ ਪਹਾੜੀ ਗੋਤ ਗ੍ਰਾਸੀਏ ਵੀ ਹੈ। ਇਹ ਗੰਗੋਰ ਅਤੇ ਹੋਲੀ ਉਤਸਵ ਨੂੰ ਸਮੂਹ ਨਾਚਾਂ ਨਾਲ ਮਨਾਉਂਦੇ ਹਨ। ਗੰਗੋਰ ਦਾ ਇਕ ਆਦਰਸ਼ਕ ਨਾਚ ਗਰਵਾ ਹੈ। ਇਹ ਸਿਰਫ਼ ਔਰਤਾਂ ਨੱਚਦੀਆਂ ਹਨ। ਬਲਾਰ ਇਕ ਹੋਰ ਗੰਗੋਰ ਨਾਚ ਹੈ ਜਿਸ ਵਿਚ ਮਰਦ ਅਤੇ ਔਰਤਾਂ ਦੋਵੇਂ ਸ਼ਾਮਲ ਹੰਦੇ ਹਨ। ਨੱਚਣ ਵਾਲਿਆਂ ਦੀ ਬਹੁਗਿਣਤੀ ਹੋਣ ਦੇ ਬਾਵਜੂਦ ਅੰਗਾਂ ਦੀ ਗਤੀ ਵਿਚਲੀ ਇਕਸੁਰਤਾ ਅਤੇ ਪ੍ਰਾਣਵੰਤਾ ਇਸ ਦੇ ਵਿਲੱਖਣ ਗੁਣ ਹਨ। ਇਹ ਭੀਲਾਂ ਦੇ ਗੌਰੀ ਨਾਚ ਨਾਲ ਮਿਲਦਾ ਹੈ।

ਗ੍ਰਾਸੀਆਂ ਦਾ ਗੋਰੀ ਨਾਚ ਵੀ ਭੀਲਾਂ ਦੇ ਨਾਚ ਵਰਗਾ ਹੀ ਹੈ। ਪਰ ਔਰਤਾਂ ਨੂੰ ਇਸ ਵਿਚ ਸ਼ਾਮਲ ਨਹੀਂ ਹੋਣ ਦਿਤਾ ਜਾਂਦਾ। ਨੱਚਣ ਵਾਲੇ ਹੱਥ ਵਿਚ ਡੰਡੀ ਰਖਦੇ ਹਨ ਅਤੇ ਇਕ ਢੋਲ ਜਾਂ ਥਾਲੀ ਦੀ ਤਾਲ ਉਤੇ ਨੱਚਿਆ ਜਾਂਦਾ ਹੈ। ਇਹ ਜੀਵਨ ਅਤੇ ਸ਼ਕਤੀ ਭਰਿਆ ਹੋਲੀ ਨਾਚ ਹੈ ।

ਗ੍ਰਾਸੀਆਂ ਦਾ ਇਕ ਹੋਰ ਹੋਲੀ ਨਾਚ ਚੰਗ ਹੈ। ਇਕ ਆਦਮੀ ਚੰਗ ਵਜਾਉਂਦਾ ਹੈ ਅਤੇ ਕਈ ਨਚਣ ਵਾਲੇ ਹੱਥਾਂ ਵਿਚ ਸੋਟੀਆਂ ਲੈ ਕੇ ਬੇ ਤਰਤੀਬੇ ਇਕੱਠ ਦੇ ਰੂਪ ਵਿਚ ਉਛਲਦੇ ਅਤੇ ਨੱਚਦੇ ਹਨ। ਇਸ ਨਾਚ ਦੇ ਹਰਮਨ ਪਿਆਰੇ ਹੋਣ ਦਾ ਕਾਰਨ ਇਸ ਦਾ ਲੈਅ ਬੱਧ ਨੱਚਣਾ ਅਤੇ ਉਛਲਣਾ ਹੈ ਅਤੇ ਨਾਚ ਕਰਨ ਵਾਲਿਆਂ ਦਾ ਸ਼ਿੰਗਾਰ ਰਸੀ, ਬਹੁਤੀ ਵਾਰੀ ਅਸ਼ਲੀਲ ਗੀਤ ਗਾਉਣਾ ਹੈ। ਔਰਤਾਂ ਇਸ ਨਾਚ ਵਿਚ ਸ਼ਾਮਿਲ ਨਹੀਂ ਹੁੰਦੀਆਂ ਪਰ ਉਹ ਉਛਲ ਰਹੇ ਨੱਚਣ ਵਾਲਿਆਂ ਨਾਲ ਰਲ ਕੇ ਗੀਤ ਜ਼ਰੂਰ ਗਾਉਂਦੀਆਂ ਹਨ।

ਕਾਲ ਬੇਲਿਆ ਸਪੇਰਿਆਂ, ਦੀ ਇਕ ਜਾਤੀ ਹੈ। ਇਹ ਲੋਕ ਸ਼ੁਰੂ ਤੋਂ ਹੀ

ਨਾਚ ਅਤੇ ਸੰਗੀਤ ਨਾਲ ਜੁੜੇ ਹੋਏ ਹਨ। ਕਈ ਵਾਰੀ ਕਲਿਆਂ ਅਤੇ ਕਈ ਵਾਰੀ ਜੋੜੇ ਰਲ ਕੇ ਇਹ ਨਾਚ ਕਰਦੇ ਹਨ। ਕਲ ਬੇਲਿਆ ਅਤੇ ਉਹਦੀ ਵਹੁਟੀ ਰਲ ਕੇ ਕਮਾਈ ਲਈ ਵੀ ਨਚਦੇ ਹਨ। ਉਨ੍ਹਾਂ ਦੇ ਹਰਮਨ ਪਿਆਰੇ ਨਾਚ ਇੰਦੋਨੀ, ਸੰਕਰਿਆ ਅਤੇ ਪਾਨੀਹਾਰੀ ਹਨ। ਇੰਦੋਨੀ ਅਤੇ ਪਾਨੀਹਾਰੀ ਪ੍ਰਸਿੱਧ ਲੋਕ-ਗੀਤ ਹਨ ਅਤੇ ਇਹ ਨਾਚ ਇਨ੍ਹਾਂ ਉਤੇ ਹੀ ਨਿਰਭਰ ਹਨ। ਇੰਦੋਨੀ ਗੋਲ ਚੱਕਰ ਬਣਾ ਕੇ ਨਚਿਆ ਜਾਣ ਵਾਲਾ ਇਕ ਸਮੂਹ ਨਾਚ ਹੈ। ਪੁੰਗੀ ਅਤੇ ਬੰਜਾਰੀ ਨਾਲ ਤਾਲ ਨੂੰ ਬੰਨਿਆ ਜਾਂਦਾ ਹੈ। ਸਪੇਰਿਆਂ ਦੀਆਂ ਵਹੁਟੀਆਂ ਦੇ ਰੰਗਦਾਰ ਅਤੇ ਕਢਾਈ ਵਾਲੇ ਕਪੜੇ ਨਾਚ ਨੂੰ ਮਨਮੋਹਕ ਬਨਾਉਂਦੇ ਹਨ।

ਸੰਕਰਿਆ ਜੋੜੇ ਦਾ ਨਾਚ ਹੈ। ਇਹ ਇਕ ਪ੍ਰੇਮ ਕਹਾਣੀ ਉਤੇ ਅਧਾਰਿਤ ਹੈ ਅਤੇ ਚਾਲ ਵਿਚ ਬਹੁਤ ਕਲਾਤਮਕ ਹੈ।

ਪਾਨੀਹਾਰੀ ਵੀ ਜੋੜੇ ਦਾ ਹੀ ਨਾਚ ਹੈ ਅਤੇ ਸਰੋਤਿਆਂ ਨੂੰ ਕੀਲ ਲੈਂਦਾ ਹੈ।

ਮੇਵਾੜ ਦੇ ਅਧ ਭੋਪੇ ਬਹੁਤ ਗਰੀਬ ਹਨ ਪਰ ਉਨ੍ਹਾਂ ਦੀਆਂ ਔਰਤਾਂ ਨੂੰ ਰੱਬ ਨੇ ਬਹੁਤ ਮਿੱਠੀ ਆਵਾਜ਼ ਬਖਸ਼ੀ ਹੈ। ਮੰਗਣ ਲਗਿਆਂ ਉਹ ਗਾਉਂਦੀਆਂ ਹਨ ਅਤੇ ਮਨੋਰੰਜਨ ਦੇਣ ਵਾਲੇ ਕਿੱਤੇ ਵਜੋਂ ਨੱਚਦੀਆਂ ਹਨ।

ਸੰਗੀਤਕਾਰਾਂ ਅਤੇ ਨਾਚਿਆਂ ਦੀ ਭਵੈ ਜਾਤੀ ਵਿਚ ਜੱਟ, ਚਮਾਰ, ਰਾਇਗਰ, ਭੀਲ, ਮੀਣੇ ਅਤੇ ਕੁਮਾਰ ਸ਼ਾਮਲ ਹਨ। ਇਨ੍ਹਾਂ ਦੇ ਨਾਚ ਸਰੀਰਕ ਪੱਖੋਂ ਸ਼ਕਤੀਸ਼ਾਲੀ ਹਨ ਅਤੇ ਨੱਚਣ ਵਾਲਿਆਂ ਨੂੰ ਤੰਦਰੁਸਤ ਰਖਦੇ ਹਨ। ਉਨ੍ਹਾਂ ਦੀਆਂ ਔਰਤਾਂ ਜਜਮਾਨਾਂ ਦੇ ਮਨੋਰੰਜਨ ਲਈ ਕੀਤੇ ਜਾ ਰਹੇ ਨਾਚਾਂ ਵਿਚ ਸ਼ਾਮਲ ਨਹੀਂ ਹੁੰਦੀਆਂ।

ਦੇਵੀ ਲਾਲ ਸੱਮਰ ਜਿਸ ਨੇ ਰਾਜਸਥਾਨ ਦੀਆਂ ਲੋਕ ਕਲਾਵਾਂ ਨੂੰ ਸੰਭਾਲਣ ਲਈ ਜਾਨ ਮਾਰੀ ਹੈ, ਭਵੀਆ ਦੇ ਘੱਟ ਤੋਂ ਘੱਟ ਇਕ ਦਰਜਨ ਨਾਚ ਗਿਣਦੇ ਹਨ। ਇਨ੍ਹਾਂ ਵਿਚੋਂ ਕੁਝ ਮਹੱਲੀਏ ਹਨ ਅਤੇ ਬਾਕੀ ਦੇ ਉਨ੍ਹਾਂ ਦੀ ਸਰੀਰਕ ਸਿੱਖਿਆ ਦਾ ਪ੍ਰਗਟਾਵਾ ਕਰਦੇ ਹਨ। ਉਨ੍ਹਾਂ ਦੇ ਕੁਝ ਨਾਚਾਂ ਦਾ ਵਿਸ਼ਾ ਰਾਜਸਥਾਨ ਦੀਆਂ ਕਹਾਣੀਆਂ ਵੀ ਹਨ। ਘੜੇ ਦਾ ਨਾਚ, ਬੋਤਲ ਦਾ ਨਾਚ ਅਤੇ ਤਲਵਾਰ ਦਾ ਨਾਚ ਇਹ ਸਰੀਰ ਦੀ ਤੇਜ਼ ਚਾਲ ਦੇ ਨਾਲ-ਨਾਲ ਸੰਤੁਲਤ ਰਹਿਣ ਦੇ ਚਮਤਕਾਰੀ ਨਾਚ ਹਨ।

ਘੂਮਰ, ਜਿਸ ਨੂੰ ਝੂੰਮਰ ਵੀ ਕਿਹਾ ਜਾਂਦਾ ਹੈ, ਰਾਜਸਥਾਨੀ ਔਰਤਾਂ ਦਾ ਕੌਮੀ ਨਾਚ ਅਖਵਾਉਣ ਦੇ ਕਾਬਲ ਹੈ। ਇਕ ਸਮੂਹ ਨਾਚ ਹੈ ਜਿਸ ਵਿਚ ਸੈਂਕੜੇ ਔਰਤਾਂ ਇਕ ਵੱਡਾ ਸਾਰਾ ਗੋਲਧਾਰਾ ਬਣਾ ਕੇ ਨੱਚਦੀਆਂ ਹਨ। ਇਹ ਬਹੁਤ ਹੀ ਪ੍ਰਸਿੱਧ ਨਾਚ ਹੈ। ਇਸ ਦਾ ਸਬੂਤ ਇਹ ਹੈ ਕਿ ਉਦੇਪੁਰ, ਜੋਧਪੁਰ ਅਤੇ ਕੋਟਾ ਬੂੰਦੀ ਦੇ ਇਲਾਕਿਆਂ ਦੇ ਮੱਧ ਸ਼੍ਰੇਣੀ ਦੇ ਪਰਿਵਾਰਾਂ ਵਿਚ ਤਿਉਹਾਰ ਦੇ ਦਿਨਾਂ ਉਤੇ ਇਸ ਨੂੰ ਵੱਖ-ਵੱਖ ਤਰੀਕਿਆਂ ਨਾਲ ਨੱਚਿਆ ਜਾਂਦਾ ਹੈ। ਉਦੇਪੁਰ ਵਿਚ ਇਹ ਗੁਆਂਢੀ ਗੁਜਰਾਤ ਦੇ ਗਰਵਾ ਨਾਲ ਮੇਲ ਖਾਂਦਾ ਹੈ ਅਤੇ ਇਹ ਬਹੁਤ ਸੰਗੀਤਮਈ ਹੈ। ਜੋਧਪੁਰ ਵਿਚ ਸਰੀਰ ਦੇ ਅੰਗਾਂ ਦੀ ਗਤੀ ਝਟਕਾ ਦੇਣ ਵਾਲੀ ਹੈ। ਕੋਟਾ ਬੂੰਦੀ ਦੀ ਘੂਮਰ ਬਹੁਤ ਪ੍ਰਾਣਵੰਤ ਅਤੇ ਪ੍ਰਭਾਵਸ਼ਾਲੀ ਹੈ। ਇਸ ਨਾਚ ਦੇ ਨਾਲ ਚਲ ਰਹੇ ਗੀਤ

ਦੀ ਧੁੰਨ ਬਹੁਤ ਸੰਗੀਤਮਈ ਅਤੇ ਆਕਰਸ਼ਕ ਹੁੰਦੀ ਹੈ। ਬੀਕਾਨੇਰ ਦੇ ਸਿੱਧ ਜੱਟਾਂ ਦਾ ਅੱਗ ਨਾਚ ਬਹੁਤ ਹੀ ਮਨਮੋਹਕ ਅਤੇ ਹਿਲਾ ਦੇਣ ਵਾਲਾ ਨਾਚ ਹੈ। ਬੀਕਾਨੇਰ ਦੇ ਮਹਾਰਾਜਾ ਗੰਗਾ ਸਿੰਘ ਇਸ ਨਾਚ ਨੂੰ ਕਰਨ ਵਾਲਿਆਂ ਦੇ ਵਡੇ ਸਰਪ੍ਰਸਤ ਸਨ। ਇਹ ਨਾਚੇ ਕਟਾਰੀਆਸਰਭੰਬਲੂ, ਕਿਦੇਸਵਰ ਅਤੇ ਹੋਰ ਪਿੰਡਾਂ ਵਿਚ ਰਹਿੰਦੇ ਹਨ।

ਅੱਗ ਨਾਚ ਕਰਨ ਵਾਲੇ ਗੋਰਖ ਨਾਥ ਦੇ ਚੇਲੇ ਗੁਰੂ ਜਸ ਨਾਥ ਦੇ ਪੈਰੋਕਾਰ ਹਨ। ਅੱਗ ਨਾਚ ਗੋਰਖ ਨਾਥ ਦੇ ਚੇਲੇ ਜੋਗੀਆਂ ਦੇ ਵਿਲੱਖਣ ਚਮਤਕਾਰਾਂ ਵਹਗਾ ਇਕ ਨਾਚ ਹੈ।

ਇਹ ਨਾਚੇ ਢੋਲ ਦੀ ਟੁਣਕਾਰ ਭੇਰ ਨੂੰ ਵਜਾਉਣ ਅਤੇ ਗੀਤ ਗਾਉਣ ਦੇ ਨਾਲ-ਨਾਲ ਧੁਨੀ ਰਮਾਉਂਦੇ ਹਨ। ਭੜਕਾਊ ਸੰਗੀਤ ਤੋਂ ਪ੍ਰੇਰਿਤ ਹੋ ਕੇ ਨਾਚੇ ਬੁਢਿਆਂ ਅਤੇ ਬੱਚਿਆਂ ਸਮੇਤ ਅੱਗ ਦੇ ਦਵਾਲੇ ਘੇਰਾ ਪਾਉਂਦੇ ਅਤੇ ਨੱਚਦੇ ਹਨ। ਜਿਵੇਂ-ਜਿਵੇਂ ਤਾਲ ਤੇਜ਼ ਹੰਦਾ ਹੈ ਉਹ ਬਲਦੇ ਹੋਏ ਕੋਲੇ ਚੁਕ ਕੇ ਇਕ ਦੂਜੇ ਵੱਲ ਸੁਟਦੇ ਹਨ ਪਰ ਕਿਸੇ ਦਾ ਨੁਕਸਾਨ ਨਹੀਂ ਹੋਣ ਦਿੰਦੇ। ਨਾਚ ਲਗਭਗ ਅੱਧਾ ਘੰਟਾ ਚਲਦਾ ਹੈ। ਕਿਹਾ ਜਾਂਦਾ ਹੈ ਕਿ ਨਾਚਿਆਂ ਦੇ ਸਰੀਰ ਉਤੇ ਸੜਨ ਦਾ ਕੋਈ ਨਿਸ਼ਾਨ ਨਹੀਂ ਰਹਿੰਦਾ।

ਜਲੋਰ ਦੇ ਢੋਲ ਉਤੇ ਨੱਚਣ ਵਾਲੇ ਪੇਸ਼ਾਕਾਰ ਲੋਕ ਹਨ। ਰਾਜਸਥਾਨ ਦੇ ਹਰਮਨ ਪਿਆਰੇ ਮੁਖ ਮੰਤਰੀ ਸਵਰਗਵਾਸੀ ਜੈ ਨਾਰਾਇਣ ਬਿਆਸ ਨੇ ਇਨ੍ਹਾਂ ਤੇ ਬੜੀ ਪ੍ਰਤਿਸ਼ਠਾ ਦਿਵਾਈ। ਸਦੀਆਂ ਦੌਰਾਨ ਨੱਚਿਆ ਜਾਣ ਵਾਲਾ ਇਹ ਨਾਚ ਕਈ ਲੋਕ-ਨਾਚਾਂ ਦਾ ਸੁਮੇਲ ਹੈ। 4-5 ਢੋਲ ਇਕੋ ਵੇਲੇ ਵੱਜਦੇ ਹਨ। ਨੱਚਣ ਵਾਲਿਆਂ ਵਿਚੋਂ ਇਕ ਦੰਦਾਂ ਵਿਚ ਤਲਵਾਰ ਲੈਂਦਾ ਹੈ, ਦੂਸਰਾ ਹੱਥਾਂ ਵਿਚ ਸੋਟੀਆਂ ਲੈਂਦਾ ਹੈ ਅਤੇ ਤੀਸਰਾ ਬਾਹਵਾਂ ਵਿਚੋਂ ਰੁਮਾਲ ਪਸਾਰਦਾ ਹੈ ਅਤੇ ਬਾਕੀ ਲੋਕ ਨਾਚ ਦੇ ਤਾਲ ਦੇ ਨਾਲ-ਨਾਲ ਸਰੀਰ ਨੂੰ ਗਤੀ ਵਿਚ ਲਿਆਉਂਦੇ ਹਨ।

13 ਤਲੀ ਰੇਗਿਸਤਾਨ ਦਾ ਇਕ ਵਿਲੱਖਣ ਨਾਚ ਰੂਪ ਹੈ। ਕੀਲਵਾਣਾ ਅਤੇ ਪੋਕਰਣ ਇਹਦੇ ਕੇਂਦਰ ਹਨ। ਜਿਹੜੇ ਲੋਕ ਇਹ ਨਾਚ ਕਰਦੇ ਹਨ ਉਨ੍ਹਾਂ ਨੂੰ ਕਮਦ ਕਰਕੇ ਜਾਣਿਆਂ ਜਾਂਦਾ ਹੈ। ਨਾਚ ਕਰਨ ਵਾਲਿਆਂ ਵਿਚ ਆਮ ਤੌਰ ਤੇ ਦੋ ਔਰਤਾਂ ਅਤੇ ਦੋ ਬੰਦੇ ਹੁੰਦੇ ਹਨ। ਬੰਦੇ ਇਕ ਤਾਰਾ ਵਜਾਉਂਦੇ ਅਤੇ ਗਾਉਂਦੇ ਹਨ ਅਤੇ ਔਰਤਾਂ ਆਪਣੇ ਸਰੀਰ ਦੇ ਕਈ ਅੰਗਾਂ ਵਿਚ ਪਾਈਆਂ ਮੰਜਰੀਆਂ ਨਾਲ ਸੰਗੀਤ ਪੈਦਾ ਕਰਦੀਆਂ ਹਨ। ਸਰੀਰ ਨੂੰ ਮੋੜਨਾ ਅਤੇ ਵੱਖ-ਵੱਖ ਅੰਦਾਜ਼ਾਂ ਨਾਲ ਇਸ ਨੂੰ ਵਰਤਣਾ ਮੰਜਰੀ ਵਿਚੋਂ ਸੰਗੀਤਮਈ ਸੁੰਦਰੀਆਂ ਕਢਣ ਲਈ ਬੜਾ ਜ਼ਰੂਰੀ ਹੈ ਅਤੇ ਇਹ ਕੰਮ ਇਤਨਾ ਔਖਾ ਹੈ ਕਿ ਇਸ ਦਾ ਸਹਿਜੇ ਬਿਆਨ ਨਹੀਂ ਕੀਤਾ ਜਾ ਸਕਦਾ।

ਮਾਰਵਾੜ ਦਾ ਕਾਛੀ ਘੋੜੀ ਨਾਚ ਢੋਲ ਅਤੇ ਤੁਰਹੀ ਦੇ ਤਾਲ ਤੇ ਚਾਰ ਜਾਂ ਪੰਜ ਨਾਚੇ ਨੱਚਦੇ ਹਨ। ਘੋੜੀਆਂ ਉਤੇ ਚੜ੍ਹਿਆਂ ਬੀਰਾਂ ਦੇ ਦ੍ਰਿਸ਼ ਨੂੰ ਸਦੀਆਂ ਦੌਰਾਨ ਇਹ ਨਾਚ ਪੇਸ਼ ਕਰਦਾ ਹੈ। ਕੰਜ ਗੁਜਾਰੀ ਦੇ ਨਾਚੇ ਵੀ ਮਾਰਵਾੜ ਤੋਂ ਹੀ ਹਨ। ਇਹ ਲੋਕ ਮੰਗਤੇ ਹਨ ਅਤੇ ਆਪਣੇ ਆਪ ਨੂੰ ਰਾਧਾ ਕ੍ਰਿਸ਼ਨ ਦੀ ਔਲਾਦ ਅਖਵਾਉਂਦੇ ਹਨ। ਇਹ ਰਾਵਣ ਹੱਟਾ ਵਜਾਉਂਦੇ ਅਤੇ ਗਾਉਂਦੇ ਹੋਏ ਬੜੇ ਕਲਾਤਮਕ ਢੰਗ ਨਾਲ

ਨੱਚਦੇ ਘਰੋ-ਘਰ ਮੰਗਦੇ ਹਨ ।

ਭੇਵਾ ਨਾਚਿਆਂ ਦੀ ਇਕ ਜਾਤ ਹੈ ਅਤੇ ਇਹ ਪੰਜ ਗੋਤਾਂ ਵਿਚ ਵੰਡੀ ਗਈ ਹੈ । ਗੋਗਾ ਜੀ, ਮਾਤਾ ਜੀ ਅਤੇ ਭੈਰੋਂ ਜੀ ਦੇ ਭੋਪੇ ਨੱਚਦੇ-ਨੱਚਦੇ ਕਈ ਵਾਰੀ ਇੰਨੀ ਮਸਤੀ ਵਿਚ ਆ ਜਾਂਦੇ ਹਨ ਕਿ ਉਹ ਬੇਹੋਸ਼ ਹੀ ਹੋ ਜਾਂਦੇ ਹਨ ।

## ਪੂਰਬੀ ਭਾਗ

ਰਾਜਸਥਾਨ ਦਾ ਪੂਰਬੀ ਭਾਗ ਉੱਤਰ ਪ੍ਰਦੇਸ਼ ਦੇ ਬ੍ਰਜ ਇਲਾਕੇ ਦਾ ਗੁਆਂਢੀ ਹੈ। ਸ਼ਾਇਦ ਇਸੇ ਸਾਂਝ ਕਰਕੇ ਇਥੇ ਰਾਸ ਲੀਲਾ, ਰਾਮ ਲੀਲਾ, ਨੌਟੰਕੀ ਅਤੇ ਹੋਰ ਅਜਿਹੇ ਨਾਚ ਰੂਪਾਂ ਦੀ ਇਕ ਅਮੀਰ ਪਰੰਪਰਾ ਅਜੇ ਵੀ ਹੈ।

ਗਿਧਰ ਦਾ ਸਮੂਹ ਨਾਚ ਹੋਲੀ ਦੇ ਮੌਕੇ ਤੇ ਸਾਰੀ ਰਾਤ ਚਲਦਾ ਹੈ। ਇਹ ਇਕ ਅਜਿਹਾ ਸਾਂਝਾ ਨਾਚ ਹੈ ਜਿਸ ਵਿਚ ਉੱਚੀ ਜਾਤੀ ਦੇ ਹਿੰਦੂ ਅਤੇ ਹਰੀਜਨ ਇਕ ਗੋਲਦਾਰਾ ਬਣਾ ਕੇ ਇਕੱਠੇ ਨੱਚਦੇ ਹਨ । ਗੋਲਦਾਰੇ ਦੇ ਕੇਂਦਰ ਵਿਚ ਲੱਕੜ ਦੇ ਇਕ ਤਖਤਪੋਸ਼ ਉਤੇ ਨਗਾਰਾ ਰਖ ਕੇ ਵਜਾਇਆ ਜਾਂਦਾ ਹੈ। ਨੀਵੇਂ ਸੁਰ ਤੋਂ ਸ਼ੁਰੂ ਕਰਕੇ ਨਗਾਰੇ ਉਚੇ ਸੁਰ ਵਲ ਵਧਦੇ ਹਨ । ਨਗਾਰੇ ਦੀ ਹਰ ਸੱਟ ਨਾਲ ਨਾਚੇ ਆਪਣੇ ਡੰਡੇ ਵਜਾਉਂਦੇ ਅਤੇ ਲੱਤਾਂ ਨਾਲ ਬੰਨ੍ਹੇ ਘੁੰਗਰੂ ਖੜਕਾਉਂਦੇ ਹਨ ।

ਕੰਜਰ ਅਤੇ ਸੰਨਿਆਸੀ ਰਾਜਸਥਾਨ ਦੀਆਂ ਦੋ ਜਰਾਇਮਪੇਸ਼ਾ ਜਮਾਤਾਂ ਹਨ । ਇਨ੍ਹਾਂ ਦੀਆਂ ਔਰਤਾਂ ਵਧੀਆ ਨਾਚੀਆਂ ਹਨ । ਸਾਂਸੀ ਔਰਤਾਂ ਦੇ ਨਾਚ ਬੇਤਰਤੀਬੇ ਵਿਅਕਤੀਗਤ ਅਤੇ ਅਸਲੀ ਹੁੰਦੇ ਹਨ ਅਤੇ ਉਹ ਥੋੜ੍ਹੇ ਪੈਸੇ ਲੈ ਕੇ ਵੀ ਨੱਚਦੀਆਂ ਹਨ । ਕੰਜਰਾਂ ਦੀਆਂ ਔਰਤਾਂ ਭਾਵੇਂ ਮੁਸਲਮਾਨ ਹਨ, ਪਰ ਲਗਦੀਆਂ ਹਿੰਦੂ ਹਨ । ਉਹ ਕਈ ਕਿਸਮ ਦੇ ਸਸਤੀ ਧਾਤ ਦੇ ਗਹਿਣਿਆਂ ਅਤੇ ਮਣਕਿਆਂ ਨਾਲ ਆਪਣੇ ਸਰੀਰ ਨੂੰ ਸਜਾਉਂਦੀਆਂ ਹਨ । ਉਹ ਮਿੱਠਾ ਗਾਉਂਦੀਆਂ ਅਤੇ ਤੇਜ਼ ਨੱਚਦੀਆਂ ਹਨ । ਉਨ੍ਹਾਂ ਦੇ ਬੰਦੇ ਚੰਗ ਅਤੇ ਢੋਲਕ ਵਜਾਉਂਦੇ ਹਨ । ਉਨ੍ਹਾਂ ਦਾ ਇਕ ਨਾਚ ਲਾਠੀਆਂ ਨਾਲ ਨੱਚਿਆ ਜਾਂਦਾ ਹੈ । ਇਹ ਵੀ ਹੋਲੀ ਅਤੇ ਦੀਵਾਲੀ ਦੇ ਤਿਉਹਾਰਾਂ ਵਿਚ ਕਮਾਈ ਵਾਸਤੇ ਨੱਚਦੇ ਹਨ । ਨਾਇਕ, ਚਮਾਰ ਅਤੇ ਮਿਹਤਰ ਆਦਿ ਹਰੀਜਨ ਲੋਕਾਂ ਦੇ ਨਾਚ ਵੀ ਹਨ । ਇਹ ਵੀ ਬੜੇ ਦਿਲਕਸ਼ ਪ੍ਰਾਣਵੰਤ ਅਤੇ ਸ਼ਕਤੀਸ਼ਾਲੀ ਹਨ । ਇਨ੍ਹਾਂ ਗੋਤਾਂ ਦੇ ਸੁਧਾਰਕਾਂ ਨੇ ਇਨ੍ਹਾਂ ਨਾਚਾਂ ਵਲੋਂ ਮੇਵਾੜ ਦੇ ਲੋਕਾਂ ਨੂੰ ਕਥਾ ਅਤੇ ਭਜਨ ਕੀਰਤਨ ਵਲ ਲਾਇਆ ਹੈ ।

ਕਛੀ ਘੋੜੀ ਨਾਚ ਪੂਰਬੀ ਰਾਜਸਥਾਨ ਦਾ ਅਸਲ ਵਿਚ ਇਕ ਯੁਧ ਨਾਚ ਹੈ। ਇਸ ਵਿਚ ਕਪੜੇ ਦੇ ਜਾਂ ਕਾਗਜ਼ ਦੇ ਘੋੜੇ ਬਣਾ ਕੇ ਨਾਚੇ ਇਨ੍ਹਾਂ ਦੀ ਸਵਾਰੀ ਕਰਦੇ ਹਨ, ਗੋਲਦਾਰੇ ਵਿਚ ਘੁੰਮਦੇ ਹੋਏ ਇਕ ਦੂਜੇ ਉਤੇ ਤਲਵਾਰ ਦਾ ਵਾਰ ਕਰਦੇ ਅਤੇ ਸਹਿੰਦੇ ਹਨ । ਇਨ੍ਹਾਂ ਨਾਚਿਆਂ ਨੂੰ ਆਮ ਤੌਰ ਤੇ ਸ਼ਾਦੀਆਂ ਵਿਚ ਬੁਲਾਇਆ ਜਾਂਦਾ ਹੈ। ਸੇਖਵਤੀ ਇਲਾਕੇ ਵਿਚ ਗਨੇੜੀ ਨੱਚਣਾ ਅਤੇ ਰਾਮਗੜ੍ਹ (ਸ਼ਿਕਾਰ) ਦੇ ਕਛੀ ਘੋੜੀ ਨਾਚੇ ਬਹੁਤ ਪ੍ਰਸਿੱਧ ਹਨ ।

# ਲੋਕ ਮਨੋਰੰਜਨ

ਰਾਜਸਥਾਨ ਰਹਿਣ ਲਈ ਬਹੁਤ ਔਖਾ ਇਲਾਕਾ ਹੈ। ਪਰ ਲੋਕਾਂ ਨੇ ਇਸ ਕਮੀ ਨੂੰ ਪੂਰਾ ਕਰਨ ਲਈ ਆਪਣੀ ਕ੍ਰਿਆਤਮਕ ਪ੍ਰਵਿਰਤੀ ਰਾਹੀਂ ਕਈ ਕਲਾਂ ਰੂਪਾਂ ਨੂੰ ਵਰਤੋਂ ਵਿਚ ਲਿਆਂਦਾ ਹੈ। ਇਮਾਰਤਦਾਰੀ ਅਤੇ ਕਲਾ ਰੂਪ ਇਨ੍ਹਾਂ ਵਿਚੋਂ ਵਿਸ਼ੇਸ਼ ਹਨ। ਰਾਜਸਥਾਨ ਦਾ ਸੋਕੇ ਮਾਰਿਆ ਅਤੇ ਹਰਿਆਵਲ ਤੋਂ ਵਚਿੱਤਰ ਪਛਮੀ ਭਾਗ ਬੰਦਿਆਂ ਅਤੇ ਔਰਤਾਂ ਦੇ ਰੰਗ-ਬਿਰੰਗੇ ਕਪੜਿਆਂ ਰਾਹੀਂ ਖ਼ੂਬਸੂਰਤ ਦ੍ਰਿਸ਼ ਪੇਸ਼ ਕਰਦਾ ਹੈ। ਜੋਧਪੁਰ, ਬੀਕਾਨੇਰ ਅਤੇ ਜੈਸਲਮੇਰ ਦੇ ਰੰਗਾਂ ਦੇ ਨਮੂਨੇ ਬੜੇ ਮਨਮੋਹਕ ਹਨ। ਇਸੇ ਕ੍ਰਿਆਤਮਕ ਰੂਪ ਦੀ ਵਿਰਾਸਤ ਸਦਕਾ ਹੀ ਰਾਜਸਥਾਨੀ ਖ਼ੂਬਸੂਰਤੀ ਨੇ ਸਾਹਿਤ ਲਿਖਤੀ ਅਤੇ ਜ਼ਬਾਨੀ, ਕਲਾ ਅਤੇ ਲੋਕ ਕਲਾਵਾਂ ਵਿਚ ਲਭੀ ਹੈ।

ਸ਼ਹਿਰਾਂ ਵਿਚ ਜਿਥੇ ਜ਼ਿੰਦਗੀ ਰਾਜ ਦਰਬਾਰਾਂ ਦੇ ਦਵਾਲੇ ਘੁੰਮਦੀ ਹੈ, ਰਾਜਿਆਂ ਦੀ ਸਰਪ੍ਰਸਤੀ ਹੇਠ ਸੰਗੀਤ, ਨਾਚ ਅਤੇ ਚਿਤਰਕਾਰੀ ਦੇ ਸਨਾਤਨੀ ਰੂਪ ਵਧੇ ਅਤੇ ਫੈਲੇ। ਹੌਲੀ-ਹੌਲੀ ਇਨ੍ਹਾਂ ਕਲਾਤਮਕ ਰੂਪਾਂ ਵਿਚ ਇਤਨੀਆਂ ਗੁੰਝਲਾਂ ਪੈਦਾ ਹੋ ਗਈਆਂ ਕਿ ਪੇਸ਼ਾਕਾਰਾਂ ਲਈ ਇਨ੍ਹਾਂ ਨੂੰ ਨਿਭਾਉਣਾ ਔਖਾ ਹੋ ਗਿਆ। ਨਤੀਜੇ ਵਜੋਂ ਪ੍ਰਦਰਸ਼ਕੀ ਕਲਾਵਾਂ ਵਿਕਸਿਤ ਹੋ ਗਈਆਂ ਅਤੇ ਇੰਜ ਪ੍ਰਦਰਸ਼ਕ ਜਾਤੀਆਂ ਵੱਖਰੇ-ਵੱਖਰੇ ਸਮੂਹਾਂ ਦਾ ਰੂਪ ਅਖਤਿਆਰ ਕਰ ਗਈਆਂ। ਦਰਬਾਰੀ ਸਰਪ੍ਰਸਤੀ ਥੱਲੇ ਪਲ ਰਹੇ ਕਲਾ ਰੂਪ ਜ਼ਿੰਦਗੀ ਵਿਚ ਆਨੰਦ ਅਤੇ ਇੰਗਿਆਈ ਐਸ਼ਵਰਜ਼ ਵਿਚ ਰੁਚਿਤ ਹੋ ਗਏ। ਇੰਜ ਆਮ ਲੋਕ ਮਨੋਰੰਜਨ ਲਈ ਕੀਤੇ ਜਾ ਰਹੇ ਕਲਾ ਰੂਪਾਂ ਵਲੋਂ ਅਵੇਸਲੇ ਹੋ ਗਏ ਅਤੇ ਇਨ੍ਹਾਂ ਨੂੰ ਪਵਿੱਤਰ ਜ਼ਿੰਦਗੀ ਲਈ ਗਲਤ ਮੰਨ ਲਿਆ ਗਿਆ। ਇਸ ਰਵੱਈਏ ਕਾਰਨ ਕਲਾ ਲੋਕਾਂ ਦੀ ਜ਼ਿੰਦਗੀ ਤੋਂ ਦੂਰ ਹੁੰਦੀ ਗਈ।

ਇਹ ਗੱਲ ਸਿਰਫ਼ ਸ਼ਹਿਰਾਂ ਵਿਚ ਹੋਈ ਅਤੇ ਮੁੱਖ ਸ਼ਹਿਰਾਂ ਅਤੇ ਕਸਬਿਆਂ ਤੱਕ ਸੀਮਤ ਰਹੀ। ਪਿੰਡਾਂ ਵਿਚ ਕਲਾ ਬਰਾਦਰੀ ਲਈ ਮਾਧਿਅਮ ਬਣੀ ਰਹੀ ਅਤੇ ਆਮ ਲੋਕਾਂ ਦਾ ਮਨੋਰੰਜਨ ਕਰਦੀ ਰਹੀ। ਜਦੋਂ ਤੱਕ ਪਿਛਲੇ ਦਿਨਾਂ ਤੋਂ ਸ਼ਹਿਰਾਂ ਦਾ ਪ੍ਰਭਾਵ ਪਿੰਡਾਂ ਉਤੇ ਵਧਿਆ ਰਿਹਾ। ਇਸ ਪ੍ਰਭਾਵ ਦੇ ਨਤੀਜੇ ਵਜੋਂ ਪ੍ਰਦਰਸ਼ਨੀ ਕਲਾਵਾਂ ਪਿੰਡਾਂ ਦੀ ਸਾਂਝੀ ਵਿਰਾਸਤ ਨਾ ਰਹਿ ਕੇ ਕਿਸੇ ਜਾਤੀ ਨਾਲ ਸੰਬੰਧਿਤ

ਕਲਾਕਾਰਾਂ ਦੀ ਵਿਰਾਸਤ ਬਣ ਗਈਆਂ ਤੇ ਇੰਜ ਇਨ੍ਹਾਂ ਨੂੰ ਸੰਭਾਲਿਆ ਜਾਣ ਲੱਗਾ।

ਪਿੰਡਾਂ ਵਿਚ ਰਹਿਣ ਵਾਲੇ ਸਮਾਜ ਦੇ ਉਪਰਲੇ ਵਰਗ ਨੇ ਇਨ੍ਹਾਂ ਕਲਾਕਾਰਾਂ ਨੂੰ ਆਪਣੇ ਨਾਲੋਂ ਛੋਟੇ ਦਰਜੇ ਦਾ ਸਮਝਿਆ ਜਾਂ ਦੂਜੇ ਲੋਕ ਸਮਝਿਆ ਤੇ ਇੰਜ ਜਿਹੜੇ ਲੋਕ ਤਿਉਹਾਰਾਂ ਵਿਚ ਪੇਂਡੂ ਸਰੋਤਿਆਂ ਦਾ ਮਨੋਰੰਜਨ ਕਰਦੇ ਸੀ ਉਹ ਵਰਗਾਂ ਵਿਚ ਵੰਡੇ ਗਏ। ਸਰੋਤੇ ਨਾਲੋਂ ਕਲਾਕਾਰ ਨੂੰ ਛੋਟਾ ਸਮਝਿਆ ਜਾਣ ਲੱਗਾ। ਗੱਲ ਇਥੇ ਤੱਕ ਆ ਗਈ ਕਿ ਪ੍ਰਦਰਸ਼ਨੀ ਕਲਾ ਨਾਲ ਸੰਬੰਧਿਤ ਲੋਕ ਭੰਡ ਅਤੇ ਭਵੇਂ ਅਛੂਤ ਜਾਤਾਂ ਬਣ ਗਏ। ਬ੍ਰਾਹਮਣ, ਰਾਜਪੂਤ, ਬਾਣੀਏ ਅਤੇ ਇਥੋਂ ਤੱਕ ਕਿ ਜੱਟ ਤੇ ਗੁਜਰ, ਕਿਸਾਨ ਅਤੇ ਡੰਗਰ ਚਰਾਣ ਵਾਲੇ ਵੀ ਨਾਚ ਕਿਸੇ ਵੀ ਪਰੰਪਰਾ ਤੋਂ ਵੰਚਿਤ ਹਨ।

ਸੂਦਰ ਅਤੇ ਆਦੀਵਾਸੀ ਇਸ ਭੇਦ ਭਾਵ ਤੋਂ ਬਚੇ ਹੋਏ ਹਨ। ਇਸੇ ਕਰਕੇ ਇਨ੍ਹਾਂ ਕੋਲ ਸਮੂਹ ਲੋਕ ਨਾਚਾਂ ਦੀਆਂ ਉੱਤਮ ਪਰੰਪਰਾਵਾਂ ਸੁਰੱਖਿਅਤ ਹਨ। ਭੀਲ ਮੀਣੇ, ਬਲਕੀਏ, ਨਟ, ਬਣਜਾਰੇ, ਸਾਂਸੀ, ਕੰਜਰ, ਢੋਲੀ, ਭੋਪੀ, ਮਿਰਾਸੀ ਅਤੇ ਨਾਇਕ ਅਜਿਹੀਆਂ ਜਾਤਾਂ ਹਨ। ਰਾਜਸਥਾਨ ਦੇ ਲੋਕ-ਨਾਚਾਂ ਦੇ ਬਹੁਤੇ ਰੂਪ ਇਨ੍ਹਾਂ ਜਾਤਾਂ ਦੀ ਮਲਕੀਅਤ ਹਨ। ਇਹ ਕਲਾ ਰੂਪ ਇਨ੍ਹਾਂ ਜਾਤਾਂ ਦੇ ਜੀਵਨ ਦਾ ਹਿੱਸਾ ਹਨ। ਉਹ ਇਨ੍ਹਾਂ ਨੂੰ ਸਿਰਫ਼ ਕਮਾਈ ਲਈ ਨਹੀਂ ਆਨੰਦ ਅਤੇ ਮਨੋਰੰਜਨ ਲਈ ਕਰਦੇ ਹਨ।

**ਲੋਕ ਕਲਾ**

ਲੋਕਾਂ ਦੀਆਂ ਕਲਾ ਪਰੰਪਰਾਵਾਂ ਵਿਚੋਂ ਇਕ ਬਹੁਤ ਮਹੱਤਵਪੂਰਨ ਪਰੰਪਰਾ ਤਿਉਹਾਰਾਂ ਅਤੇ ਰਸਮਾਂ ਵੇਲੇ ਔਰਤਾਂ ਦਾ ਮਹਿੰਦੀ ਲਾਉਣਾ ਹੈ। ਮਹਿੰਦੀ ਹੱਥਾਂ ਅਤੇ ਪੈਰਾਂ ਦੀਆਂ ਤਲੀਆਂ, ਉਂਗਲਾਂ 'ਤੇ ਲਾਈ ਜਾਂਦੀ ਹੈ। ਇਸ ਨੂੰ ਬਹੁਤ ਦਿਲਕਸ਼ ਮੰਨਿਆ ਜਾਂਦਾ ਹੈ ਅਤੇ ਬਹੁਤ ਸਾਰੇ ਲੋਕ-ਗੀਤਾਂ ਵਿਚ ਮਹਿਬੂਬ ਦੀਆਂ ਤਲੀਆਂ ਉਤੇ ਲੱਗੀ ਮਹਿੰਦੀ ਦਾ ਜ਼ਿਕਰ ਹੈ।

ਮਹਿੰਦੀ ਦੀ ਨਕਸ਼ਾ ਕਸ਼ੀ ਤਿਉਹਾਰ, ਉਤਸਵ ਅਤੇ ਰਸਮ ਦੇ ਅਨੁਸਾਰ ਹੁੰਦੀ ਹੈ। ਮਹਿੰਦੀ ਦੀਆਂ ਤਲੀਆਂ ਉਤੇ ਬਣਾਈਆਂ ਲਕੀਰਾਂ ਅਤੇ ਬਿੰਦੀਆਂ ਨਾਲ ਬਣੇ ਰੂਪ ਇਕ ਦਿਲਚਸਪ ਵਿਸ਼ੇ ਹੈ।

ਮਹਿੰਦੀ ਦੀ ਨਕਸ਼ਾਕਸ਼ੀ ਬਦਲੇ ਹੋਏ ਸਮਿਆਂ ਨਾਲ ਬਦਲੀ ਹੈ। ਪਹਿਲਾਂ ਇਹ ਚੌਰਸ ਹੁੰਦੀ ਸੀ ਪਰ ਹੁਣ ਗੁਲਾਈ ਵਾਲੀ ਹੋ ਗਈ ਹੈ। ਮਹਿੰਦੀ ਦੀ ਵਰਤੋਂ ਆਮ ਤੌਰ ਤੇ ਮਨੁੱਖੀ ਚਿਤਰ ਘੁਲ ਪੰਛੀ ਅਤੇ ਜਾਨਵਰ ਉਗੜਵੇਂ ਰੂਪ ਵਿਚ ਬਣਾਉਣ ਲਈ ਕੀਤੀ ਜਾਂਦੀ ਹੈ।

ਇਸੇ ਤਰ੍ਹਾਂ ਮੰਦਨਾ ਕਲਾ ਪ੍ਰਸਿੱਧ ਹੈ। ਇਹ ਔਰਤਾਂ ਤਿਉਹਾਰਾਂ ਜਾਂ ਖੁਸ਼ੀ ਦੇ ਮੌਕੇ ਤੇ ਦੀਵਾਰਾਂ ਅਤੇ ਫਰਸ਼ਾਂ ਉਤੇ ਬਣਾਉਂਦੀਆਂ ਹਨ। ਮੰਦਨਾ ਚਾਕ ਤੋਂ ਬਣਾਏ ਘੋਲ਼ ਨਾਲ ਫਰਸ਼ ਉਤੇ ਗਾਂ ਦੇ ਗੋਹੇ ਦੇ ਲੇਪਨ ਤੋਂ ਬਾਅਦ ਸੁਰਖ ਰੰਗ ਵਿਚ ਕੀਤਾ ਜਾਂਦਾ ਹੈ। ਕੇਂਦਰੀ ਮੁਟਿਵ ਨੂੰ ਉਜਾਗਰ ਕਰਨ ਲਈ ਹੇਮਾਟਾਇਟ ਤੋਂ ਬਗੈਰ ਹੋਰ ਕੋਈ ਰੰਗ ਨਹੀਂ ਵਰਤਿਆ ਜਾਂਦਾ।

ਜਿਸ ਮੌਸਮ ਵਿਚ ਇਹ ਉਤਸਵ ਆਇਆ ਹੈ ਉਸਦਾ ਇਸ਼ਾਰਾ ਮੰਦਨਾ ਦੁਆਰਾ ਬਣਾਏ ਰੂਪ ਵਿਚੋਂ ਸਹਿਜੇ ਮਿਲ ਜਾਂਦਾ ਹੈ। ਮਿਸਾਲ ਵਜੋਂ ਦੀਵਾਲੀ ਦੌਰਾਨ ਬਣਾਈ ਮੰਦਨਾ ਵਿਚ ਭਰਾਦੀ ਹੋਵੇਗੀ। ਇਹ ਇਸ ਮੌਸਮ ਵਿਚ ਪਕਦੀ ਹੈ। ਇਸੇ ਤਰ੍ਹਾਂ ਹੋਰ ਸੰਬੰਧਿਤ ਖੁਰਾਕ ਅਤੇ ਉਨ੍ਹਾਂ ਦੀ ਪ੍ਰਯੋਜਨ ਜਿਵੇਂ ਪਾਪੜੀ, ਦਵਾਤ, ਵੱਟੇ ਅਤੇ ਤੱਕੜੀ ਆਦਿ ਬਣਾਏ ਜਾਂਦੇ ਹਨ।

**ਲੋਕ ਨਾਚ**

ਰਾਜਸਥਾਨ ਦੇ ਲੋਕ ਨਾਚਾਂ ਨੂੰ ਦੋ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ। ਇਕ ਕਿੱਤਾਕਾਰ ਜਾਂ ਪੇਸ਼ਾਵਰ ਲੋਕਾਂ ਦਾ ਅਤੇ ਦੂਜਾ ਪ੍ਰੇਰਿਤ ਜਾਤੀ ਨਾਚਾਂ ਦਾ। ਪ੍ਰਦਰਸ਼ਨੀ ਕਲਾਕਾਰਾਂ ਦੁਆਰਾ ਪ੍ਰਸਤੁਤ ਪੇਸ਼ਾਵਰ ਲੋਕ ਨਾਚ, ਲੋਕ ਨਾਚਾਂ ਉਤੇ ਸ਼ਹਿਰੀ ਪ੍ਰਭਾਵ ਬਹੁਤ ਹੈ। ਪਰ ਭੁੜਕਦੇ ਅੰਦਰੋਂ ਨਿਕਲਣ ਵਾਲੀ ਕਲਾ, ਕਲਾ ਲਈ ਕਲਾ ਦੀ ਆਤਮਾ ਨੂੰ ਪੇਸ਼ ਕਰਦੀ ਹੈ। ਇਨ੍ਹਾਂ ਵਿਚ ਅਮੀਰ-ਗਰੀਬ, ਉਚੇ-ਨੀਵੇਂ ਅਤੇ ਜ਼ਾਤ-ਪਾਤ ਦਾ ਕੋਈ ਭੇਦ ਨਹੀਂ। ਉਂਜ ਤੇਜ਼ੀ ਨਾਲ ਵੱਧ ਰਿਹਾ ਸ਼ਹਿਰੀਕਰਣ ਅਤੇ ਆਧੁਨਿਕ ਸੁਧਾਰਵਾਦੀ ਲਹਿਰਾਂ ਇਨ੍ਹਾਂ ਪੇਂਡੂ ਕਲਾਕਾਰਾਂ ਦੀ ਕਲਾ ਅਤੇ ਸੰਸਕ੍ਰਿਤੀ ਦਾ ਨਾਸ਼ ਕਰ ਰਹੇ ਹਨ। ਚਾਹੀਦਾ ਤਾਂ ਇਹ ਸੀ ਕਿ ਇਨ੍ਹਾਂ ਅਮੀਰ ਪਰੰਪਰਾਵਾਂ ਨੂੰ ਮੌਲਿਕ ਰੂਪ ਵਿਚ ਸਾਂਭਣ ਲਈ ਇਨ੍ਹਾਂ ਨੂੰ ਉਤਸ਼ਾਹ ਅਤੇ ਸਰਪਰਸਤੀ ਦਿੱਤੀ ਜਾਂਦੀ। ਦੇਵੀ ਲਾਲ ਸਮਰ ਅਨੁਸਾਰ ਇਸ ਗੱਲ ਦੀ ਬਹੁਤ ਲੋੜ ਹੈ ਕਿ ਇਨ੍ਹਾਂ ਨੂੰ ਸੁਚੇਤ ਕੀਤਾ ਜਾਵੇ ਕਿ ਇਹ ਇਕ ਬਹੁਤ ਅਮੀਰ ਅਤੇ ਕੀਮਤੀ ਖਜ਼ਾਨੇ ਦੇ ਮਾਲਿਕ ਹਨ ਅਤੇ ਇਹ ਸਿਰਫ਼ ਇਨ੍ਹਾਂ ਦਾ ਹੈ।

**ਲੋਕ ਗੀਤ**

ਇਕ ਹੋਰ ਥਾਂ ਉਤੇ ਅਸਾਂ ਇਹ ਵਿਚਾਰ ਕੀਤਾ ਹੈ ਕਿ ਲੋਕ ਮਨੋਰੰਜਨ ਲਈ ਲੋਕ-ਗੀਤ ਬੜਾ ਕੁਦਰਤੀ ਅਤੇ ਹਰਮਨ ਪਿਆਰਾ ਸਾਧਨ ਹੈ। ਰਾਜਸਥਾਨ ਦੇ ਲੋਕ-ਗੀਤ ਵਿਸ਼ੇ ਵਸਤੂ ਦੀ ਅਮੀਰੀ ਅਤੇ ਰੰਗੀਨੀ ਕਰਕੇ ਅਤੇ ਸੰਗੀਤਕ ਅੰਸ਼ਾਂ ਕਰਕੇ ਇਕ ਵੱਖਰਾ ਹੀ ਭੰਡਾਰ ਹਨ। ਕੁਝ ਇਸਤਰੀਆਂ ਦੇ ਲੋਕ-ਗੀਤਾਂ ਉਤੇ ਚੰਗਾ ਕੰਮ ਹੋਇਆ ਹੈ। ਪਰ ਲੋਕ-ਗੀਤ ਲੋਕ ਮਨੋਰੰਜਨ ਅਤੇ ਲੋਕ ਗਾਥਾ ਦਾ ਮੁਖ ਭਾਗ ਹਨ। ਇਸ ਕਰਕੇ ਇਨ੍ਹਾਂ ਦਾ ਸਾਰਿਆਂ ਪਹਿਲੂਆਂ ਤੋਂ ਸੰਪੂਰਨ ਅਤੇ ਵਿਗਿਆਨਕ ਅਧਿਅਨ ਕਰਨਾ ਬਣਦਾ ਹੈ।

ਰਾਜਸਥਾਨ ਦੇ ਲੋਕ ਸੰਗੀਤ ਦਾ ਇਕ ਮਹੱਤਵਪੂਰਨ ਰੂਪ ਜੈਸਲਮੇਰ ਦੇ ਲੰਗਿਆਂ ਨੇ ਪੇਸ਼ ਕੀਤਾ ਹੈ। ਉਹ ਬਹੁਤ ਹੀ ਵਿਲੱਖਣ ਸ਼ੈਲੀ ਵਿਚ ਗਾਉਂਦੇ ਹਨ। ਵਿਲੱਖਣ ਸਰੰਗੀਆਂ ਨਾਲ ਇਕਸੁਰ ਕਰਕੇ ਜਦੋਂ ਇਹ ਗੀਤ ਗਾਉਂਦੇ ਹਨ ਤਾਂ ਇਸ ਵਿਚ ਉਨ੍ਹਾਂ ਦੀ ਧਰਤੀ ਰੇਤ ਦੇ ਸਾਗਰ ਦੀ ਖੁਸ਼ਬੂ ਅਤੇ ਸ਼ਕਤੀ ਭਰੀ ਹੁੰਦੀ ਹੈ। ਲੰਗੇ ਮਨੋਰੰਜਨ ਵਾਸਤੇ ਆਪਣੇ ਜਜਮਾਨਾਂ ਦੇ ਘਰ ਜਾਂਦੇ ਹਨ।

ਮਿਰਾਸੀ, ਇਕ ਮੁਸਲਮਾਨ ਬਰਾਦਰੀ, ਮੰਡ ਗੀਤਾਂ ਦੀ ਪਰੰਪਰਾ ਦੇ ਭਰਪੂਰ ਮਾਲਕ ਹਨ। ਮੰਡ ਨੂੰ ਗਾਉਣ ਦੀ ਲੋਕ ਸ਼ੈਲੀ ਤਕਰੀਬਨ-ਤਕਰੀਬਨ ਸਨਾਤਨੀ ਰੂਪ ਦੇ ਨਾਲ ਮੇਲ ਖਾਂਦੀ ਹੈ। ਮਿਰਾਸੀ ਔਰਤਾਂ ਵੀ ਬੜੀਆਂ ਪਰਬੀਨ ਗਾਇਕਾਵਾਂ

ਹਨ। ਵਿਆਹ ਸ਼ਾਦੀਆਂ ਉਤੇ ਉਹ ਗੀਤਾਂ ਰਾਹੀਂ ਅਮੀਰ ਲੋਕਾਂ ਦਾ ਮਨੋਰੰਜਨ ਕਰਦੀਆਂ ਹਨ। ਰਾਜਸਥਾਨ ਦੇ ਮਸ਼ਹੂਰ ਲੋਕ-ਗੀਤ ਧੂੰਮਲ, ਗੁਮਰ, ਬਣਜਾਰੀ ਅਤੇ ਗੋਹਾਰੀ ਹਨ।

**ਲੋਕ ਕਵਿਤਾ**

ਪਬੂ ਜੀ ਦੀ ਪਦ ਅਸਲ ਵਿਚ ਭੋਪਿਆਂ ਦੁਆਰਾ ਸੰਗੀਤਬਧ ਕੀਤੀ ਲੋਕ ਕਵਿਤਾ ਦਾ ਹੀ ਰੂਪ ਹੈ। ਇਹ ਨਾਇਕ ਹੈ ਬਰਿਆਂ ਭੂਮਿਆਂ ਅਤੇ ਹੋਰ ਜਾਤੀਆਂ ਦੁਆਰਾ ਦੇਵਤੇ ਦੀ ਤਰ੍ਹਾਂ ਪੂਜੇ ਜਾਂਦੇ ਰਾਠੌਰ ਨਾਇਕ ਪਬੂ ਜੀ ਦੀ ਬਹਾਦਰੀ ਦੀ ਉਸਤਤ ਵਿਚ ਰਚੀ ਗਈ ਰਚਨਾ ਹੈ। ਭੋਪੇ ਜੋ ਅਸਲ ਵਿਚ ਪਛੜੀ ਜਾਤੀ ਹਨ, ਹੁਣ ਆਪਣੇ ਆਪ ਨੂੰ ਸੋਲੰਕੀ ਰਾਜਪੂਤ ਅਖਵਾਉਂਦੇ ਹਨ। ਉਹ ਜ਼ਿਮੀਂਦਾਰ ਨਹੀਂ ਹਨ। ਪਿੰਡ ਤੋਂ ਪਿੰਡ ਫਿਰ ਕੇ ਪੇਂਡੂ ਸਰੋਤਿਆਂ ਨੂੰ ਹੱਟ ਸੁਣਾ ਕੇ ਉਹ ਆਪਣਾ ਰੋਜ਼ਗਾਰ ਕਮਾਉਂਦੇ ਹਨ। ਇਹ ਗੀਤ-ਸੰਗੀਤ ਦਾ ਪ੍ਰੋਗਰਾਮ ਸਾਰੀ ਰਾਤ ਚਲਦਾ ਹੈ। ਰਾਵਣ ਹੱਟ ਅਤੇ ਆਪਣਾ ਸੰਗੀਤਕ ਸਾਜ਼ ਇਨ੍ਹਾਂ ਗੀਤਾਂ ਨੂੰ ਲੈਅ ਅਤੇ ਮਿਠਾਸ ਦਿੰਦੇ ਹਨ।

ਭੱਟ ਵੀ ਪਬੂ ਜੀ ਦੀ ਉਸਤਤ ਵਿਚ ਗਾਉਂਦੇ ਹਨ ਪਰ ਭੋਪਿਆਂ ਦੇ ਗੀਤ ਜ਼ਿਆਦਾ ਪ੍ਰਭਾਵਸ਼ਾਲੀ ਅਤੇ ਆਦਰਸ਼ ਹੁੰਦੇ ਹਨ। ਲੋਕ ਆਪਣੀਆਂ ਆਬਾਦੀਆਂ ਵਿਚ ਭੋਪਿਆਂ ਨੂੰ ਹੱਟ ਗਾਉਣ ਲਈ ਬੁਲਾਉਂਦੇ ਹਨ। ਇਹ ਇਸ ਕਰਕੇ ਵੀ ਕਿ ਇਸ ਨੂੰ ਪੁੰਨ ਦਾ ਕੰਮ ਸਮਝਿਆ ਜਾਂਦਾ ਹੈ। ਰਾਮਾਇਣ ਅਤੇ ਸ੍ਰੀਮਦ ਭਗਵਤ ਗੀਤਾ ਸੁਣਨ ਦੇ ਨਾਲ ਪੁੰਨ ਵੀ ਹੈ ਅਤੇ ਮਨੋਰੰਜਨ ਵੀ। ਪਬੂ ਜੀ ਬਾਰੇ ਲਗਭਗ 50 ਗੀਤ ਹਨ। ਇਨ੍ਹਾਂ ਨੂੰ ਪਬੂ ਜੀ ਦੇ ਪਦੇ ਵੀ ਆਖਿਆ ਜਾਂਦਾ ਹੈ।

ਹੱਟ ਨੂੰ ਗਾਉਣ ਲਗਿਆਂ ਇਕ ਚਿਤਰਾਤਮਕ ਪ੍ਰਭਾਵ ਦਿਤਾ ਜਾਂਦਾ ਹੈ। ਪਬੂ ਜੀ ਦੀ ਜ਼ਿੰਦਗੀ ਨਾਲ ਸੰਬੰਧਿਤ ਬਹੁਤ ਸਾਰੇ ਚਿੱਤਰ ਇਕ ਕਪੜੇ ਉਤੇ ਬਣਾ ਕੇ ਗੀਤ ਦੇ ਨਾਲ-ਨਾਲ ਦਿਖਾਏ ਜਾਂਦੇ ਹਨ। 9 ਮੀਟਰ ਲੰਬੀ ਅਤੇ ਡੇਢ ਮੀਟਰ ਚੌੜੀ ਹੱਟ ਬਾਂਸ ਦੇ ਦੁਆਲੇ ਲਪੇਟ ਕੇ ਸਰੋਤਿਆਂ ਦੇ ਸਾਹਮਣੇ ਹੌਲੀ-ਹੌਲੀ ਖੋਲ੍ਹੀ ਜਾਂਦੀ ਹੈ ਤੇ ਇੰਜ ਭੋਪੇ ਅਤੇ ਭੋਪੀ ਦੁਆਰਾ ਗਾਏ ਗੀਤ ਵਿਚਲੀਆਂ ਘਟਨਾਵਾਂ ਦੇ ਨਾਲ-ਨਾਲ ਚਿਤਰ ਦਿਖਾਏ ਜਾਂਦੇ ਹਨ। ਜਿਵੇਂ-ਜਿਵੇਂ ਕਹਾਣੀ ਦੀ ਰਫ਼ਤਾਰ ਅਤੇ ਸੰਗੀਤ ਦੀ ਲੈਅ ਵਧਦੀ ਹੈ ਤਾਂ ਇਹ ਭੋਪਾ ਜੋੜੀ ਬੜਾ ਪ੍ਰਾਣਵੰਤ ਨਾਚ ਕਰਦੀ ਹੈ ਅਤੇ ਕਿਸੇ ਹੱਦ ਤੱਕ ਅਦਾਕਾਰੀ ਵੀ ਕਰਦੀ ਹੈ। ਪਬੂ ਜੀ ਦੀ ਹੱਟ ਨੂੰ ਗਾਉਣ ਵਾਲੇ ਹਰ ਸਾਲ ਜ਼ਿਲਾ ਜੈਸਲਮੇਰ ਵਿਚ ਰੁਨਚਾ ਦੇ ਨੇੜੇ ਪਬੂ ਜੀ ਦੇ ਜਨਮ ਸਥਾਨ ਕਾਡੂ ਮੰਡ ਵਿਚ ਇਕੱਠੇ ਹੁੰਦੇ ਹਨ ਅਤੇ ਇਸ ਮੌਕੇ ਤੇ ਹਜ਼ਾਰਾਂ ਸ਼ਰਧਾਲੂਆਂ ਦਾ ਮਨੋਰੰਜਨ ਕਰਦੇ ਹਨ।

**ਖਿਆਲ**

ਲੋਕ ਮਨੋਰੰਜਨ ਦਾ ਮਹੱਤਵਪੂਰਨ ਸਾਧਨ ਖਿਆਲ ਵੀ ਹੈ। ਇਸ ਰਾਹੀਂ ਹਜ਼ਾਰਾਂ ਪੇਂਡੂ ਸਰੋਤਿਆਂ ਦਾ ਮੁਫਤ ਮਨੋਰੰਜਨ ਕੀਤਾ ਜਾਂਦਾ ਹੈ। ਇਹ ਅਜਿਹਾ ਰੂਪ ਹੈ ਜਿਸ ਵਿਚ ਸੰਗੀਤਮਈ ਲੋਕ-ਨਾਟਕ ਵੀ ਹੈ ਅਤੇ ਨਾਚ ਨਾਟਕ ਵੀ ਹੈ। ਇਸ ਵਿਚ 400 ਸਾਲਾਂ ਤੋਂ ਵੀ ਜ਼ਿਆਦਾ ਦੀਆਂ ਸਭਿਆਚਾਰਕ ਪਰੰਪਰਾਵਾਂ ਨੂੰ ਸੰਭਾਲ ਕੇ

ਰਖਿਆ ਹੈ। ਦੇਵੀ ਲਾਲ ਸਮਤ ਲਿਖਦੇ ਹਨ ਕਿ ਤਕਰੀਬਨ 200 ਖਿਆਲਾਂ ਦਾ ਉਨ੍ਹਾਂ ਨੂੰ ਪਤਾ ਹੈ। ਇਹ ਖਿਆਲ ਸਿਰਫ਼ ਲੋਕ ਮਨੋਰੰਜਨ ਦਾ ਸਾਧਨ ਹੀ ਨਹੀਂ ਬਲਕਿ ਉਨ੍ਹਾਂ ਇਲਾਕਿਆਂ ਦੇ ਜਿਥੇ ਅਜੇ ਮਨੋਰੰਜਨ ਦੇ ਆਧੁਨਿਕ ਸਾਧਨ ਨਹੀਂ ਪਹੁੰਚੇ ਸਭਿਆਚਾਰ ਅਤੇ ਸਾਹਿਤਕ ਗਿਆਨ ਪ੍ਰਦਾਨ ਦੇ ਤਰੀਕੇ ਦਾ ਮਾਧਿਅਮ ਹੈ। ਹਿੰਦੁਸਤਾਨ ਦੇ ਕਿਸੇ ਹੋਰ ਭਾਗ ਵਿਚ ਰਾਜਸਥਾਨ ਜਿਤਨੇ ਲੋਕ ਨਾਟਕ ਜਾਂ ਖਿਆਲ ਨਹੀਂ। ਇਹ ਸਰਲ ਅਤੇ ਪੇਂਡੂ ਸਭਾ ਦੇ ਹੁੰਦੇ ਹੋਏ ਵੀ ਤਕਨੀਕ ਦੇ ਪੱਖੋਂ ਆਪਣੇ ਆਪ ਸੰਪੂਰਨ ਹਨ। ਰੰਗਮੰਚ ਸਰੋਤੇ ਅਤੇ ਅਦਾਕਾਰੀ ਦੇ ਪੱਖੋਂ ਖਿਆਲ ਨੇ ਆਪਣੀਆਂ ਪਰੰਪਰਾਵਾਂ ਆਪ ਵਿਕਸਿਤ ਕੀਤੀਆਂ ਹਨ। ਇਨ੍ਹਾਂ ਕਰਕੇ ਹੀ ਲੋਕ ਮਨੋਰੰਜਨ ਦਾ ਇਹ ਸਫ਼ਲ ਸਾਧਨ ਹਨ।

ਖਿਆਲ ਹਮੇਸ਼ਾ ਖੁਲ੍ਹੀ ਥਾਂ ਤੇ ਕੀਤਾ ਜਾਂਦਾ ਹੈ। ਪਿੰਡ ਦੇ ਕਿਸੇ ਰਹੀਸ ਦੇ ਵਿਹੜੇ, ਪਿੰਡ ਦੇ ਚੌਕ ਜਾਂ ਕਿਸੇ ਮੰਦਰ ਦੇ ਬਾਹਰ ਥੜ੍ਹਾ ਬਣਾ ਕੇ ਇਹ ਕੀਤਾ ਜਾਂਦਾ ਹੈ। ਭੀਲਾਂ ਅਤੇ ਰਾਸਧਾਰੀਆਂ ਦੇ ਗੋੜੀ ਨਾਚ ਨਾਟਕ ਤੋਂ ਬਗੈਰ ਸਾਰੇ ਖਿਆਲ ਇਕ ਥੜ੍ਹਾ ਬਣਾ ਕੇ ਕੀਤੇ ਜਾਂਦੇ ਹਨ। ਇਸ ਲਈ ਕਿ ਜੇ ਸਰੋਤੇ ਚੌਹਾਂ ਪਾਸਿਆਂ ਤੋਂ ਨਾ ਦੇਖ ਸਕਣ ਤਾਂ ਘੱਟੋ-ਘੱਟ ਤਿੰਨਾਂ ਪਾਸਿਆਂ ਤੋਂ ਜ਼ਰੂਰ ਦੇਖ ਲੈਣ।

ਰੋਸ਼ਨੀ ਕਰਨ ਲਈ ਪੁਰਾਣੀਆਂ ਮਸ਼ਾਲਾਂ ਦੀ ਥਾਂ ਤੇ ਹੁਣ ਮੋਮਬਤੀਆਂ ਆ ਗਈਆਂ ਹਨ। ਪਹਿਲਾਂ ਪਿੰਡ ਦੇ ਤੇਲੀ ਦੁਆਰਾ ਦਿਤੇ ਤੇਲ ਨਾਲ ਬਲਦੀਆਂ ਮਸ਼ਾਲਾਂ ਨੂੰ ਪਿੰਡ ਦਾ ਨਾਈ ਫੜ ਕੇ ਖੜਾ ਹੁੰਦਾ ਸੀ।

ਇਨ੍ਹਾਂ ਪ੍ਰਬੰਧਾਂ ਦਾ ਨਤੀਜਾ ਇਹ ਹੁੰਦਾ ਸੀ ਕਿ ਕਲਾਕਾਰਾਂ ਅਤੇ ਸਰੋਤਿਆਂ ਦਰਮਿਆਨ ਇਕ ਖਾਸ ਕਿਸਮ ਦੀ ਇਕਸੁਰਤਾ ਪੈਦਾ ਹੋ ਜਾਂਦੀ ਸੀ। ਆਮ ਤੌਰ ਤੇ ਕਲਾਕਾਰ ਰੰਗਮੰਚ ਵਾਲੇ ਕਪੜੇ ਪਹਿਨ ਕੇ ਹੀ ਸਰੋਤਿਆਂ ਵਿਚ ਜਾ ਬੈਠਦਾ, ਚਿਲਮ, ਬੀੜੀ ਦੇ ਕਸ਼ ਦਾ ਆਨੰਦ ਮਾਣਦਾ ਅਤੇ ਉਨ੍ਹਾਂ ਨਾਲ ਬੈਠ ਕੇ ਗੱਪਾਂ ਮਾਰਦਾ। ਇੰਜ ਸਰੋਤਿਆਂ ਦੇ ਹਜੂਮ ਵਿਚੋਂ ਗੱਪਾਂ ਮਾਰਦਾ ਕਲਾਕਾਰ ਜਦੋਂ ਇਕਦਮ ਰੰਗਮੰਚ ਤੇ ਆ ਕੇ ਅਦਾਕਾਰੀ ਕਰਨ ਲਗਦਾ ਤਾਂ ਬਹੁਤ ਕੁਦਰਤੀ ਅਤੇ ਪ੍ਰਭਾਵਸ਼ਾਲੀ ਲਗਦਾ। ਦ੍ਰਿਸ਼, ਕਲਾਕਾਰ ਅਤੇ ਪਹਿਰਾਵਾ ਆਮ ਤੌਰ ਤੇ ਪਰਮਾਣਿਕ ਨਹੀਂ ਹੁੰਦਾ, ਪਰ ਪ੍ਰਤੀਕਆਤਮਕ ਬਹੁਤ ਹੁੰਦਾ ਹੈ। ਪ੍ਰਤੀਕ ਇਤਨਾ ਪ੍ਰਭਾਵਸ਼ਾਲੀ ਹੁੰਦੇ ਹਨ ਅਤੇ ਸਰੋਤਿਆਂ ਨੂੰ ਇੰਜ ਕੀਲਦੇ ਹਨ ਕਿ ਖਿਆਲ ਬਗੈਰ ਰਿਆਜ ਤੋਂ ਅਤੇ ਬਗੈਰ ਨਿਰਦੇਸ਼ਕ ਤੋਂ ਇਕ ਪ੍ਰਭਾਵਸ਼ਾਲੀ ਨਾਟਕ ਹੋ ਨਿਬੜਦਾ ਹੈ।

ਇੰਜ ਇਸ ਕਰਕੇ ਹੁੰਦਾ ਹੈ ਕਿ ਇਨ੍ਹਾਂ ਲੋਕ-ਨਾਟਕਾਂ ਦੀਆਂ ਕਹਾਣੀਆਂ ਹਰਮਨ ਪਿਆਰੀਆਂ ਅਤੇ ਜਾਣੀਆਂ ਪਛਾਣੀਆਂ ਹੁੰਦੀਆਂ ਹਨ। ਜਿਵੇਂ ਢੋਲਾ ਮਾਰੂ, ਸੁਲਤਾਨ ਨਿਹਾਲਡੇ, ਭਰਥਰੀ ਹਰੀ, ਅਮਰ ਸਿੰਘ ਰਾਠੌਰ ਆਦਿ। ਇਸ ਕਰਕੇ ਕਲਾਕਾਰ ਦ੍ਰਿਸ਼ ਸਜ਼ਾ ਤੋਂ ਲਾਪਰਵਾਹ ਹੋ ਸਕਦੇ ਹਨ। ਕੁਦਰਤੀ ਗੱਲ ਹੈ ਕਿ ਅਨਾੜੀ ਕਲਾਕਾਰ ਅਜਿਹੇ ਰੰਗਮੰਚ ਤੇ ਕਾਮਯਾਬ ਨਹੀਂ ਹੋ ਸਕਦਾ। ਪੇਂਡੂ ਸੰਗੀਤ ਅਤੇ ਨਾਚ ਇਨ੍ਹਾਂ ਨਾਟਕਾਂ ਵਿਚ ਇੰਨਾ ਪ੍ਰਭਾਵਸ਼ਾਲੀ ਹੁੰਦਾ ਹੈ ਕਿ ਇਹ ਸਭ ਕੁਝ ਉਤੇ ਹਾਵੀ ਹੋ ਜਾਂਦਾ ਹੈ ਅਤੇ ਕਹਾਣੀ ਤੇ ਵਾਰਤਾਲਾਪ ਗੌਣ ਹੋ ਜਾਂਦੇ ਹਨ। ਸਰੋਤੇ

ਨਾਚ ਅਤੇ ਸੰਗੀਤ ਦੇ ਆਨੰਦ ਵਿਚ ਇਤਨੇ ਖੋ ਜਾਂਦੇ ਹਨ ਕਿ ਇਹ ਨਾਟਕ ਸਮੇਂ, ਸਥਿਤੀ ਅਤੇ ਵਾਰਤਾਲਾਪ ਵਿਚ ਅਸੀਮ ਹੋ ਜਾਂਦਾ ਹੈ।

ਕਾਵਿਕ ਗੁਣਾਂ ਅਤੇ ਵਾਰਤਾਲਾਪ ਦੇ ਪੱਖੋਂ ਰਾਜਸਥਾਨ ਦੇ ਲੋਕ-ਨਾਟਕ ਨੂੰ ਤਿੰਨ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ। ਪਹਿਲੀ ਸ਼ਰੇਣੀ ਦੇ ਨਾਚ ਨਾਟਕ ਭਵਇਆਂ ਦੇ ਹਨ। ਇਨ੍ਹਾਂ ਵਿਚ ਸਰੀਰਕ ਉਛਲ-ਕੁੱਦ ਬਹੁਤ ਹੁੰਦੀ ਹੈ। ਦੂਸਰੀ ਸ਼ਰੇਣੀ ਵਿਚ ਰਾਸਧਾਰੀ ਤੁਰ੍ਹਾ, ਕੰਲਗੀ, ਰਮਤ ਅਤੇ ਕੁਚਾਮਨ ਤੇ ਚੀੜਵਾੜਾ ਦੇ ਕਾਵਿਕ ਨਾਟਕ ਆਉਂਦੇ ਹਨ। ਭੀਲਾਂ ਦੀ ਗਉੜੀ ਅਤੇ ਹੋਰ ਅਜਿਹੇ ਲੋਕ-ਨਾਟਕ ਜਿਨ੍ਹਾਂ ਵਿਚ ਵਾਰਤਾਲਾਪ ਨਹੀਂ ਹੁੰਦਾ ਤੇ ਸਿਰਫ਼ ਸੰਗੀਤ, ਨਾਚ ਅਤੇ ਮੌਨ ਅਦਾਕਾਰੀ ਹੁੰਦੀ ਹੈ, ਤੀਜੀ ਸ਼ਰੇਣੀ ਦੇ ਨਾਟਕ ਹਨ।

ਭਵਇਆਂ ਦੁਆਰਾ ਕੀਤੇ ਲੋਕ-ਨਾਟਕ ਅਸਲ ਵਿਚ ਨਾਟਕ ਨਹੀਂ ਹੁੰਦੇ। ਇਹ ਕਿਸੇ ਇਕ ਹਰਮਨ ਪਿਆਰੇ ਲੋਕ-ਗੀਤ ਵਿਚੋਂ ਕੁਝ ਘਟਨਾਵਾਂ ਦੀ ਕਹਾਣੀ ਰੂਪ ਵਿਚ ਸਾਦੀ ਜੇਹੀ ਪੇਸ਼ਕਾਰੀ ਹੁੰਦੀ ਹੈ। ਇਹ ਨਾਟਕ ਇੰਜ ਨਾਚ ਅਤੇ ਸੰਗੀਤ ਦੁਆਰਾ ਪੈਦਾ ਕੀਤੇ ਆਨੰਦ ਤੋਂ ਵਧ ਹੋਰ ਕੁਝ ਨਹੀਂ ਹੁੰਦੇ। ਹੈਰਾਨੀਜਨਕ ਸਰੀਰਕ ਕਾਰਨਾਮੇ ਇਨ੍ਹਾਂ ਨੂੰ ਹੋਰ ਆਨੰਦਦਾਇਕ ਬਣਾਉਂਦੇ ਹਨ। ਕਿਉਂਕਿ ਭਵਇਆਂ ਦੇ ਆਪਣੇ ਜਜਮਾਨ ਹਨ। ਇਸ ਕਰਕੇ ਉਨ੍ਹਾਂ ਦੀਆਂ ਕਿਰਤਾਂ ਆਮ ਲੋਕਾਂ ਦੀ ਚੋਣ ਅਤੇ ਪਸੰਦ ਦਾ ਪ੍ਰਗਟਾਓ ਨਹੀਂ ਕਰਦੀਆਂ। ਉਹ ਜਜਮਾਨ ਦੀ ਹਉਮੈ ਨੂੰ ਤ੍ਰਿਪਤ ਕਰਨ ਲਈ ਜਾਂ ਸਰੀਰਕ ਅੰਗਾਂ ਦੁਆਰਾ ਵੱਧ ਤੋਂ ਵੱਧ ਚਮਤਕਾਰ ਕਰਨ ਲਈ ਇਹ ਖੇਲ੍ਹ ਕਰਦੇ ਹਨ। ਘੜਿਆਂ ਨੂੰ ਸਿਰ ਉਤੇ ਸੰਤੁਲਤ ਰਖ ਲੈਣਾ ਉਨ੍ਹਾਂ ਦੀ ਅਦਾਕਾਰੀ ਦਾ ਸਭ ਤੋਂ ਵੱਡਾ ਚਮਤਕਾਰ ਮੰਨਿਆ ਜਾਂਦਾ ਹੈ।

ਦੂਸਰੇ ਪਾਸੇ ਕਾਵਿਕ ਖਿਆਲ ਆਮ ਤੌਰ ਤੇ ਸਮਾਜਿਕ ਵਿਸ਼ੇ ਵਾਲੇ ਨਾਟਕ ਹੰਦੇ ਹਨ। ਲੋਕ ਮਨੋਰੰਜਨ ਲਈ ਅਤੇ ਆਮ ਲੋਕਾਂ ਦੇ ਸੁਹਜ ਦੇ ਪ੍ਰਗਟਾ ਲਈ ਇਨ੍ਹਾਂ ਨਾਟਕਾਂ ਵਿਚ ਬੜੀਆਂ ਸੰਭਾਵਨਾਵਾਂ ਹਨ। ਕਿਉਂਕਿ ਇਹ ਕਿਸੇ ਖਾਸ ਜਾਤੀ ਨਾਲ ਸੰਬੰਧ ਨਹੀਂ ਰਖਦੇ ਅਤੇ ਇਨ੍ਹਾਂ ਵਿਚ ਸਾਹਿਤਕ ਰੰਗਣ ਅਤੇ ਕਾਵਿਕ ਪ੍ਰਤਿਭਾ ਹੁੰਦੀ ਹੈ, ਇਸ ਕਰਕੇ ਲੋਕ ਇਨ੍ਹਾਂ ਨੂੰ ਬਹੁਤ ਪਸੰਦ ਕਰਦੇ ਹਨ। ਦੋ ਮੁਖ ਕਲਾਕਾਰ ਰੰਗਮੰਚ ਉਤੇ ਸਵਾਲ-ਜਵਾਬ ਰਾਹੀਂ ਜਾਂ ਕਾਵਿਕ ਵਾਰਤਾਲਾਪ ਰਾਹੀਂ ਅਜਿਹਾ ਰੰਗ ਬੰਨ੍ਹਦੇ ਹਨ ਜਿਸ ਨੂੰ ਬਹੁਤ ਚੰਗੇ-ਚੰਗੇ ਅਦਾਕਾਰ ਵੀ ਨਹੀਂ ਬੰਨ੍ਹ ਸਕਦੇ।

ਰਾਸਧਾਰੀ ਇਸੇ ਸ਼ਰੇਣੀ ਦੇ ਨਾਟਕ ਹਨ। ਸ਼ੁਰੂ ਵਿਚ ਰਾਸਧਾਰੀ ਕ੍ਰਿਸ਼ਨ ਲੀਲਾ ਕਰਦੇ ਸਨ ਪਰ ਪਿਛੋਂ ਆ ਕੇ ਇਨ੍ਹਾਂ ਵਿਚ ਹੋਰ ਵਿਸ਼ੇ ਸ਼ਾਮਿਲ ਹੋ ਗਏ। ਮੇਵਾੜ ਵਿਚ ਰਾਸਧਾਰੀਆਂ ਦਾ ਆਰੰਭ 40 ਸਾਲ ਪਹਿਲਾਂ ਮੋਤੀ ਲਾਲ ਜੱਟ ਦੁਆਰਾ ਲਿਖੇ ਪਹਿਲੇ ਨਾਟਕ ਤੋਂ ਹੋਇਆ। ਇਹ ਸ਼ੈਲੀ ਮਾਰਵਾੜ ਵਿਚ ਵੀ ਹਰਮਨ ਪਿਆਰੀ ਹੋ ਗਈ। ਵੈਰਾਗੀ ਸਾਧੂਆਂ ਦਾ ਯਤਨ ਇਸ ਪ੍ਰਸੰਗ ਵਿਚ ਬਹੁਤ ਕੰਮ ਆਇਆ। ਸ਼ੁਰੂ ਵਿਚ ਤਾਂ ਸਾਰਿਆਂ ਦੁਆਰਾ ਸਾਂਝਾ ਕੀਤਾ ਜਾਣ ਵਾਲਾ ਇਹ ਸਮੂਹ ਨਾਚ ਨਾਟਕ ਸੀ। ਪਰ ਮਗਰੋਂ ਜਾ ਕੇ ਇਸ ਨੂੰ ਕੁਝ ਲੋਕਾਂ ਨੇ ਕਾਬੂ ਕਰ ਲਿਆ। ਇਹ ਲੋਕ ਪੇਸ਼ਾਕਾਰ ਬਣ ਗਏ ਤੇ ਇਨ੍ਹਾਂ ਨਾਟਕਾਂ ਤੋਂ ਹੀ ਆਪਣੀ ਰੋਜ਼ੀ ਕਮਾਉਣ

ਲਗੇ ।

ਰਾਸਧਾਰੀਆਂ ਨੂੰ ਕਿਸੇ ਰੰਗਮੰਚ ਦੀ ਲੋੜ ਨਹੀਂ । ਆਮ ਤੌਰ ਤੇ ਉਨ੍ਹਾਂ ਦੇ ਵਿਸ਼ੇ ਧਾਰਮਿਕ ਹੁੰਦੇ ਹਨ । ਜਿਵੇਂ ਰਾਮ, ਕ੍ਰਿਸ਼ਨ, ਹਰੀਸ਼ ਚੰਦਰ ਅਤੇ ਰਾਜਾ ਮੋਰਦਵਜ ਦੀਆਂ ਕਹਾਣੀਆਂ । ਸ਼ੈਲੀ ਵਿਚ ਗੀਤ ਅਤੇ ਨਾਚ ਭਾਰੂ ਹੁੰਦੇ ਹਨ ।

ਇਸੇ ਸ਼ਰੇਣੀ ਦੇ ਲੋਕ-ਨਾਟਕ ਦਾ ਇਕ ਹੋਰ ਰੂਪ ਤੁਰ੍ਹਾ ਕੰਲਗੀ ਹੈ । ਇਹ ਸ਼ੈਲੀ ਤਕਰੀਬਨ 400 ਸਾਲ ਪਹਿਲਾਂ ਹੋਏ ਦੋ ਸੰਤ ਕਲਾਕਾਰਾਂ ਨੇ ਸ਼ੁਰੂ ਕੀਤੀ । ਤੁਰ੍ਹਾ ਸ਼ਿਵ ਦਾ ਅਤੇ ਕੰਲਗੀ ਉਸ ਦੀ ਸ਼ਕਤੀ ਪਾਰਬਤੀ ਦਾ ਪ੍ਰਤੀਕ ਹੈ । ਇਨ੍ਹਾਂ ਦੋਹਾਂ ਪ੍ਰਤੀਕਾਂ ਨੇ ਦੋ ਸੰਪ੍ਰਦਾਇ ਸਾਹਮਣੇ ਲਿਆਂਦੇ । ਇਹ ਆਪਣੇ ਸਿਧਾਂਤ ਵਿਚਾਰਾਂ ਨੂੰ ਸਾਹਮਣੇ ਲਿਆਉਣ ਲਈ ਆਮ ਤੌਰ ਤੇ ਆਪਸ ਵਿਚ ਕਾਵਿਕ ਮੁਕਾਬਲੇ ਕਰਦੇ । ਮਾਲਵਾ ਦੀ ਸਰਹੱਦ ਤੇ ਇਹ ਸੰਪ੍ਰਦਾਇ ਬਹੁਤ ਪ੍ਰਸਿੱਧ ਹੋਏ ।

ਦੋਹਾਂ ਸੰਪ੍ਰਦਾਵਾਂ ਵਿਚ ਹੋਣ ਵਾਲੇ ਇਹ ਦੰਗਲ ਹੌਲੀ-ਹੌਲੀ ਰੰਗਮੰਚ ਤੇ ਆ ਗਏ । ਇਸ ਸ਼ੈਲੀ ਬੰਨੇ ਨਾਚ ਨਾਟਕ ਹੌਲੀ-ਹੌਲੀ ਤੁਰ੍ਹਾ ਅਤੇ ਕੇਲਗੀ ਨੂੰ ਛਡ ਗਏ ਅਤੇ ਲੋਕਾਂ ਦੀ ਦਿਲਚਸਪੀ ਲਈ ਹਰ ਤਰ੍ਹਾਂ ਦੇ ਵਿਸ਼ੇ ਇਹ ਕਰਨ ਲਗ ਪਏ । ਪਰ ਗਾਉਣ ਦੀ ਸ਼ੈਲੀ ਉਹੀ ਹੋਣ ਕਰਕੇ ਅਜ ਤੱਕ ਇਸ ਦਾ ਨਾਂ ਤੁਰ੍ਹਾ ਕੰਲਗੀ ਹੀ ਚਲਿਆ ਆ ਰਿਹਾ ਹੈ । ਗੋਮੁੰਡਾ, ਚਿਤੌੜਗੜ੍ਹ, ਨਿਮ ਬਹੇੜਾ ਅਤੇ ਨਿਮਕ ਇਸ ਸ਼ੈਲੀ ਦੇ ਮੁਖ ਕੇਂਦਰ ਬਣ ਗਏ ਅਤੇ ਸੋਨੀ ਜੈ ਦਿਆਲ ਦਾ ਤੁਰ੍ਹਾ ਕੰਲਗੀ ਖਿਆਲ ਬੜਾ ਹਰਮਨ ਪਿਆਰਾ ਹੋਇਆ । ਪਿਛਲੇ ਸਾਲਾਂ ਵਿਚ ਇਸ ਸ਼ੈਲੀ ਵਿਚ ਗਿਰਾਵਟ ਆਉਣ ਦਾ ਕਾਰਨ ਸਿਨੇਮੇ ਨੂੰ ਮੰਨਿਆ ਜਾਂਦਾ ਹੈ । ਤੁਰ੍ਹਾ ਕੰਲਗੀ ਸ਼ੁਰੂ ਤਾਂ ਪਵਿੱਤਰ ਧਾਰਮਿਕ ਭਾਵਨਾ ਨਾਲ ਹੋਇਆ ਸੀ ਪਰ ਹੌਲੀ-ਹੌਲੀ ਇਹ ਮੁਕਾਬਲੇ ਨਿਜੀ ਦੁਸ਼ਮਣੀ ਦੇ ਪ੍ਰਗਟਾਓ ਦੇ ਸਾਧਨ ਵਜੋਂ ਵਰਤੇ ਜਾਣ ਲਗੇ । ਕਈ ਵਾਰੀ ਤਾਂ ਅਮਨ ਚੈਨ ਰਖਣ ਲਈ ਪੁਲਸ ਨੂੰ ਬੁਲਾਉਣਾ ਪੈਂਦਾ । ਕੁਚਾਮਨ ਅਤੇ ਜੈਪੁਰ ਦੇ ਸੇਖਾਵਤੀ ਇਲਾਕੇ ਦੇ ਖਿਆਲ ਆਪਣੀ ਗਾਇਕੀ ਦੀ ਅਮੀਰੀ ਨਾਟਕੀ ਪੇਸ਼ਕਾਰੀ, ਨਾਚ ਅਤੇ ਸੰਗੀਤ ਸਾਜਾਂ ਦੀਆਂ ਕਲਾਬਾਜ਼ੀਆਂ ਕਰਕੇ ਬਹੁਤ ਜਾਣੀ ਜਾਂਦੀ ਹੈ । ਕੁਚਾਮਨ ਦੇ ਲਛੀ ਰਾਮ ਨੇ ਚਾਂਦਮਲਾਯਾਗਿਰੀ, ਰਿਕ ਮਲ ਅਤੇ ਮਿਰਵਸੰਗਲ ਜਿਹੇ ਬਹੁਤ ਖਿਆਲ ਰਚੇ ।

ਕਿਹਾ ਜਾਂਦਾ ਹੈ ਕਿ ਕੁਚਾਮਨ ਦੇ ਖਿਆਲਾਂ ਨਾਲੋਂ ਸੇਖਾਵਤੀ ਦੇ ਖਿਆਲ ਬਹੁਤ ਪੁਰਾਣੇ ਹਨ । ਕੁਚਾਮਨ ਦੇ ਖਿਆਲਾਂ ਵਿਚਲੀ ਗਾਉਣ ਦੀ, ਨਾਚ ਦੀ, ਪਹਿਰਾਵੇ ਦੀ ਅਤੇ ਖੁਲ੍ਹਾ ਰੰਗਮੰਚ ਤਿਆਰ ਕਰਨ ਦੀ ਵਿਧੀ ਵਿਚ ਆਧੁਨਿਕਤਾ ਦੀ ਟੁੰਬ ਬਹੁਤ ਘੱਟ ਹੈ । ਸੇਖਾਵਤੀ ਦੇ ਖਿਆਲ ਕਾਵਿਕ ਰਚਨਾ ਸੰਗੀਤ ਅਤੇ ਅਦਾਕਾਰੀ ਆਦਿ ਵਿਚ ਸਭ ਕੁਝ ਵਿਚ ਅਜੇ ਆਪਣੀ ਮੌਲਿਕਤਾ ਨੂੰ ਕਾਇਮ ਰਖਦੇ ਹਨ ।

ਖੰਡੇਲਾ ਅਤੇ ਚੀਰਵਾੜਾ ਜੇਹੀਆਂ ਥਾਵਾਂ ਨੇ ਖਿਆਲ ਰਚਨਾਕਾਰ ਅਤੇ ਕਲਾਕਾਰਾਂ ਨੂੰ ਬਹੁਤ ਸਰਪ੍ਰਸਤੀ ਦਿਤੀ ਹੈ । ਸੇਖਾਵਤੀ ਇਲਾਕੇ ਦਾ ਰਾਣਾ ਕਰਕੇ ਜਾਣਿਆ ਜਾਣ ਵਾਲਾ ਨਾਨੂੰ ਮਿਰਾਸੀ ਨਗਾਰਾ ਵਜਾਉਣ ਵਾਲਾ ਅਥਵਾ ਖਿਆਲ ਨੂੰ ਹਰਮਨ ਪਿਆਰਾ ਬਣਾਉਣ ਵਾਲਾ ਬੰਦਾ ਮੰਨਿਆ ਜਾਂਦਾ ਹੈ । ਹਿੰਦੂ ਸਮਾਜ ਅਤੇ

ਸੰਸਕ੍ਰਿਤੀ ਦੀਆਂ ਪਰੰਪਰਾਵਾਂ ਤੋਂ ਉਹ ਚੰਗੀ ਤਰ੍ਹਾਂ ਜਾਣੂ ਸੀ ਅਤੇ ਆਪਣੇ ਖਿਆਲਾਂ ਵਿਚ ਇਨ੍ਹਾਂ ਦੀ ਖੁਲ੍ਹੀ ਵਰਤੋਂ ਕਰਦਾ ਸੀ। ਉਸ ਨੇ ਲਗਭਗ 25 ਖਿਆਲ ਲਿਖੇ। ਇਸੇ ਇਲਾਕੇ ਦਾ ਇਕ ਹੋਰ ਖਿਆਲ ਲੇਖਕ ਉਜੀੜਾ ਪ੍ਰਸਿੱਧ ਹੈ। ਉਸ ਨੇ ਤਕਰੀਬਨ 15 ਖਿਆਲ ਲਿਖੇ। ਸਧਵਾਨਲ, ਰਾਮਕੰਦਲਾ, ਹਾਦੀ ਰਾਣੀ, ਨੇਹਾਲਡੇ, ਸੁਲਤਾਨ, ਨਰਸੀ ਭਗਤ ਅਤੇ ਪਦਮਾਵਤੀ ਪ੍ਰਸਿੱਧ ਕਹਾਣੀਆਂ ਉਸ ਦੇ ਖਿਆਲਾਂ ਦਾ ਵਿਸ਼ੇ ਬਣੀਆਂ। ਮੋਮਬਤੀਆਂ ਨਾਲ ਰੌਸ਼ਨ ਕੀਤੀ ਇਕ ਵੱਡੀ ਕਨਾਤ ਜਿਸ ਥੱਲੇ ਇਕ ਵੱਡੇ ਤਖਤਪੋਸ਼ ਦੇ ਦੁਆਲੇ ਬੈਠੇ ਪੇਂਡੂ ਸਰੋਤੇ ਕਲਪਨਾ ਕੀਤੇ ਜਾ ਸਕਦੇ ਹਨ। ਅਦਾਕਾਰ ਨਗਾਰੇ ਅਤੇ ਸਰੰਗੀ ਦੀ ਧੁਨ ਤੇ ਉੱਚਾ-ਉੱਚਾ ਗਾਉਂਦੇ ਹਨ। ਬੰਜਰ ਜ਼ਮੀਨ ਤੇ ਪਸਰੀ ਸ਼ਾਂਤ ਰਾਤ ਵਿਚ ਇਹ ਆਵਾਜ਼ਾਂ ਗੂੰਜਦੀਆਂ ਹਨ। ਇੰਜ ਸੇਖਾਵਤੀ ਦੇ ਹਜ਼ਾਰਾਂ ਲੋਕਾਂ ਦੇ ਮਨੋਰੰਜਨ ਲਈ ਖਿਆਲ ਪੇਸ਼ ਕੀਤਾ ਜਾਂਦਾ ਹੈ।

ਇਹ ਸੰਗੀਤ ਨਾਟਕ ਸਿਰਫ਼ ਉਹੀ ਕਰ ਸਕਦੇ ਹਨ ਜਿਹੜੇ ਗਾ ਸਕਣ, ਜਿਨ੍ਹਾਂ ਦੀ ਆਵਾਜ਼ ਉਤੇ ਪਕੜ ਹੋਵੇ ਅਤੇ ਜਿਹੜੇ ਰਾਗ ਅਤੇ ਰਾਗਨੀਆਂ ਦਾ ਗਿਆਨ ਰਖਦੇ ਹੋਣ। ਅਜੇ ਤੱਕ ਚੀਰਵਾੜਾ ਵਿਚ ਨਾਨੂੰ ਦੀ ਔਲਾਦ ਰਹਿੰਦੀ ਹੈ ਅਤੇ ਆਪਣੇ ਬਜ਼ੁਰਗਾਂ ਦੁਆਰਾ ਲਿਖੇ ਖਿਆਲ ਪੇਸ਼ ਕਰਦੀ ਹੈ। ਬੀਕਾਨੇਰ ਦੇ ਇਲਾਕੇ ਵਿਚਲੇ ਖਿਆਲਾਂ ਨੂੰ ਰਮਤ ਆਖਿਆ ਜਾਂਦਾ ਹੈ ਅਤੇ ਇਨ੍ਹਾਂ ਨੂੰ ਸਿਆਮੀ ਪੇਸ਼ ਕਰਦੇ ਹਨ। ਸ਼ੁਰੂ ਵਿਚ ਇਹ ਸਿਰਫ਼ ਸੰਗੀਤ ਹੀ ਪੇਸ਼ ਕਰਦੇ ਸਨ। ਪਰ ਪਿਛੋਂ ਆ ਕੇ ਇਸ ਵਿਚ ਨਾਚ ਅਤੇ ਅਦਾਕਾਰੀ ਸ਼ਾਮਿਲ ਹੋ ਗਈ। ਇਨ੍ਹਾਂ ਨੇ ਰਮਤ ਨੂੰ ਖਿਆਲ ਵਿਚ ਬਦਲ ਦਿਤਾ ਅਤੇ ਇਹ ਬਹੁਤ ਹਰਮਨ ਪਿਆਰਾ ਹੋ ਗਿਆ। ਹੀਦੰਨ ਮੇਸੀ ਇਕ ਪੁਰਾਣੀ ਰਮਤ ਹੈ ਪਰ ਅਮਰ ਸਿੰਘ ਰਾਠੌਰ, ਮੋਤੀ ਲਾਲ ਦੁਆਰਾ ਬਾਅਦ ਵਿਚ ਲਿਖਿਆ ਇਹ ਖਿਆਲ ਹੈ। ਅੱਜ ਰਮਤ ਅਤੇ ਖਿਆਲ ਇਕੋ ਹੀ ਸਮਝੇ ਜਾਂਦੇ ਹਨ। ਇਹ ਨਗਾਰਾ, ਹਰਮੋਨੀਅਮ, ਸਰੰਗੀ, ਢੋਲਕ ਅਤੇ ਮੰਜੀਰ ਨਾਲ ਪੇਸ਼ ਕੀਤਾ ਜਾਂਦਾ ਹੈ। ਖਿਆਲ ਰੰਗਮੰਚ ਉਤੇ ਕਰਨ ਲਈ ਵਧੀਆ ਮੌਸਮ ਹੋਲੀ ਦੇ ਤਿਉਹਾਰ ਦਾ ਮਹੀਨਾ ਫਗਣ ਮੰਨਿਆ ਜਾਂਦਾ ਹੈ।

ਖਿਆਲ ਸਾਰੇ ਰਾਜਸਥਾਨ ਵਿਚ ਬਹੁਤ ਹਰਮਨ ਪਿਆਰੇ ਹਨ। ਜੈਸਲਮੇਰ, ਅਲਵਰ, ਕੋਟਾ ਅਤੇ ਭਲਵਾੜਾ ਦੇ ਆਪਣੇ-ਆਪਣੇ ਖਿਆਲ ਹਨ। ਜਿਹੜੇ ਬਣਤਰ ਅਥਵਾ ਤਕਨੀਕੀ ਪੱਖੋਂ ਇਕ ਦੂਜੇ ਤੋਂ ਵੱਖਰੇ ਹਨ। ਹਾਂ, ਬਰਤਪੁਰ ਦੀ ਨੌਟੰਕੀ ਵਿਸ਼ੇ ਧਿਆਨ ਦੀ ਮੰਗ ਕਰਦੀ ਹੈ। ਨੌਟੰਕੀ ਵਿਚ ਠੀਕ ਤਿਆਰ ਕੀਤਾ ਹੋਇਆ ਰੰਗਮੰਚ ਅਤੇ ਉਤੇ ਰੰਗਦਾਰ ਪਰਦੇ ਵਰਤੇ ਜਾਂਦੇ ਹਨ। ਹੁਣ ਤਾਂ ਇਹ ਅਲੋਪ ਹੀ ਹੋ ਗਈ ਹੈ। ਇਸ ਦੀ ਵਿਸ਼ੇਸ਼ਤਾ ਨਗਾਰੇ ਨੂੰ ਵਜਾਉਣ ਅਤੇ ਭੜਕਦੇ ਨਾਚ ਵਿਚ ਹੈ। ਇਸ ਵਿਚਲੀਆਂ ਲੰਮੀਆਂ-ਲੰਮੀਆਂ ਛਲਾਂਗਾਂ ਨੇ ਇਸ ਨੂੰ ਤਖਤਾ ਤੋੜ ਨਾ ਦਿਤਾ ਹੈ। ਨਾਚ ਕਰਨ ਤੋਂ ਬਾਅਦ ਨੱਚਣ ਵਾਲਾ ਬਹੁਤ ਥੱਕ ਜਾਂਦਾ ਹੈ। ਨੌਟੰਕੀ ਦੀਆਂ ਕਹਾਣੀਆਂ ਰਾਮ ਅਤੇ ਕ੍ਰਿਸ਼ਨ ਦੀ ਜੀਵਨ ਕਹਾਣੀ ਦੇ ਦੁਆਲੇ ਰਚੀਆਂ ਗਈਆਂ ਹਨ ਪਰ ਇਸ ਦੇ ਨਾਟਕਾਂ ਵਿਚ ਤੇਜਾ ਜੱਟ, ਡੂੰਗ ਜੀ, ਜਵਾਹਰ ਜੀ ਅਤੇ ਗੋਪੀ ਚੰਦ ਦੀਆਂ ਕਹਾਣੀਆਂ ਆਮ ਹਨ।

## ਰਾਸ ਲੀਲਾ ਅਤੇ ਰਾਮ ਲੀਲਾ

ਰਾਮਾਇਣ ਅਤੇ ਮਹਾਭਾਰਤ ਲੋਕ ਮਨੋਰੰਜਨ ਲਈ ਦੋ ਨਾਂ ਨਾ ਮੁਕਣ ਵਾਲੇ ਹਰਮਨ ਪਿਆਰੇ ਸੋਮੇ ਹਨ। ਲੋਕ ਨਾਟਕ ਦਾ ਆਰੰਭ ਇਨ੍ਹਾਂ ਮਹਾਂ ਕਾਵਾਂ ਅਤੇ ਪੁਰਾਨਾਂ ਦੀਆਂ ਕਹਾਣੀਆਂ ਵਿਚੋਂ ਹੋਇਆ ਹੈ। ਬੀਕਾਨੇਰ ਅਤੇ ਸੇਖਾਵਤੀ ਵਿਚਲੇ ਗਣੇਸ਼ ਚਤੁਰਥੀ ਜੈਪੁਰ ਅਤੇ ਭਰਤਪੁਰ ਵਿਚਲੇ ਨਰ ਸਿੰਘ ਚਤੁਰਦਸੀ ਆਦਿ ਤਿਉਹਾਰਾਂ ਤੇ ਜਦੋਂ ਨਾਚ ਕਰਨ ਵਾਲੇ ਕਈ ਦੇਵੀ ਦੇਵਤਿਆਂ, ਰਾਕਸ਼ਸ਼ਾਂ ਅਤੇ ਸੰਤਾਂ ਦੇ ਮਖੌਟੇ ਪਹਿਨਦੇ ਹਨ ਤਾਂ ਉਹ ਇਸੇ ਖਿਆਲ ਦੀ ਪੂਰਤੀ ਦਾ ਪ੍ਰਮਾਣ ਹਨ।

ਰਾਜਸਥਾਨ ਵਿਚ ਰਾਮ ਲੀਲਾ ਕਰਨ ਵਾਲੀਆਂ ਆਪਣੀਆਂ ਟੋਲੀਆਂ ਹਨ। ਇਹ ਸਿਰਫ਼ ਦੁਸਹਿਰੇ ਤੇ ਹੀ ਨਹੀਂ ਬਲਕਿ ਜਦੋਂ ਕਿਸੇ ਆਬਾਦੀ ਦੇ ਲੋਕ ਮੰਗ ਕਰਨ ਅਤੇ ਉਹ ਕਰ ਸਕਦੇ ਹੋਣ ਤਾਂ ਕਰਦੇ ਹਨ। ਗਾਇਕ ਹਰਮੋਨੀਅਮ ਉਤੇ ਰਾਮਾਇਣ ਗਾਉਂਦਾ ਹੈ ਅਤੇ ਅਦਾਕਾਰ ਪਰਦੇ ਵਾਲੀ ਸਟੇਜ ਤੇ ਲੀਲਾ ਕਰਦੇ ਹਨ। ਥਾਲੀ ਵਿਚ ਦੀਵਾ ਜਗਾ ਕੇ ਆਰਤੀ ਵਜੋਂ ਸਰੋਤਿਆਂ ਵਿਚ ਦਾਨ ਇਕੱਠਾ ਕਰਨ ਲਈ ਤੋਰਿਆ ਜਾਂਦਾ ਹੈ। ਇਸੇ ਸਾਧਨ ਨਾਲ ਟੋਲੀ ਆਪਣਾ ਖਰਚ ਚਲਾਉਂਦੀ ਹੈ। ਭਰਤਪੁਰ ਅਤੇ ਅਲਵਰ ਦੀ ਰਾਮ ਲੀਲਾ ਬਹੁਤ ਪ੍ਰਭਾਵਸ਼ਾਲੀ ਅਤੇ ਕਲਾਤਮਕ ਹੁੰਦੀ ਹੈ।

ਰਾਸ ਲੀਲਾ ਵਿਚ ਭਗਵਾਨ ਕ੍ਰਿਸ਼ਨ ਦੇ ਜੀਵਨ, ਖਾਸ ਕਰਕੇ ਗੋਕਲ ਵਿਚ ਉਨ੍ਹਾਂ ਦੀ ਗਵਾਲਿਆਂ ਤੇ ਗਵਾਲਨਾ ਨਾਲ ਖੇਡ ਨੂੰ ਪੇਸ਼ ਕੀਤਾ ਜਾਂਦਾ ਹੈ। ਕਿਉਂਕਿ ਇਕ ਲੀਲਾ ਵਿਚ ਸਿਰਫ਼ ਗੀਤ ਅਤੇ ਨਾਚ ਹੁੰਦੇ ਹਨ ਇਸ ਕਰਕੇ ਕਿਸੇ ਵਿਸ਼ੇਸ਼ ਰੰਗਮੰਚ ਦੀ ਲੋੜ ਨਹੀਂ ਹੁੰਦੀ। ਰਾਜਸਥਾਨ ਵਿਚ ਵਧੀਆ ਰਾਸ ਲੀਲਾ ਕਰਨ ਵਾਲੀਆਂ ਟੋਲੀਆਂ ਫੁਲੇਲਾ ਦੇ ਨੇੜੇ ਦੇ ਅਸਲਪੁਰ, ਰਾਜਾਰੀ ਅਤੇ ਹੀਰੋਡਾਂ ਦੀਆਂ ਟੋਲੀਆਂ ਪ੍ਰਸਿੱਧ ਹਨ। ਭਗਵਾਨ ਕ੍ਰਿਸ਼ਨ ਦੇ ਜਨਮ ਅਤੇ ਬਚਪਨ ਦੀ ਧਰਤੀ ਬ੍ਰਜ ਦੇ ਨੇੜੇ ਭਰਤਪੁਰ ਦੀ ਰਾਇ ਬਰਾਦਰੀ ਪੇਸ਼ਾਵਰ ਰਾਸ ਲੀਲਾ ਕਰਨ ਵਾਲੀ ਹੈ। ਇਸ ਲਈ ਹਰਮੋਨੀਅਮ, ਢੋਲਕ ਅਤੇ ਛੋਟੇ ਨਗਾਰੇ ਆਦਿ ਸਾਜ ਵਰਤੇ ਜਾਂਦੇ ਹਨ।

## ਕਠਪੁਤਲੀ ਨਾਚ

ਲੋਕ-ਨਾਟਕ ਦੇ ਵਿਕਾਸ ਵਿਚ ਕਠਪੁਤਲੀਆਂ ਦਾ ਬਹੁਤ ਮਹੱਤਵਪੂਰਨ ਥਾਂ ਹੈ। ਕਠਪੁਤਲੀਆਂ ਨਚਾਉਣ ਦੀ ਕਲਾ ਦੀ ਰਾਜਸਥਾਨ ਵਿਚ ਇਕ ਮਹਾਨ ਪਰੰਪਰਾ ਹੈ। ਪੁਤਲੀ ਕਠਪੁਤਲੀ ਨਾਚ ਵਿਚ ਗੀਤ, ਨਾਚ ਅਤੇ ਅਦਾਕਾਰੀ ਸਾਂਝਾ ਪ੍ਰਭਾਵ ਪਾਉਂਦਾ ਹੈ। ਰਾਮ ਚੰਦਰ ਮਹੇਂਦਰ ਅਨੁਸਾਰ ਕਠਪੁਤਲੀ ਨਾਚ ਵਿਚ ਇਕਾਂਗੀ ਦੇ ਸਾਰੇ ਅੰਸ਼ ਹਨ ਅਤੇ ਇਕਾਂਗੀ ਦੇ ਵਿਕਾਸ ਵਿਚ ਇਸ ਨਾਚ ਦੀ ਦੇਣ ਬਹੁਤ ਮਹੱਤਵਪੂਰਨ ਹੈ।

ਰਾਜਸਥਾਨ ਦਾ ਕਠਪੁਤਲੀ ਨਾਚ ਮਨੋਰੰਜਨ ਦਾ ਬੜਾ ਸਸਤਾ ਸਾਧਨ ਹੈ। ਇਸੇ ਕਰਕੇ ਸਿਰਫ਼ ਰਾਜਸਥਾਨ ਵਿਚ ਹੀ ਨਹੀਂ ਬਲਕਿ ਉਤਰੀ ਭਾਰਤ ਦੇ ਸਜਰੇ ਸਾਰੇ ਪੇਂਡੂ ਇਲਾਕਿਆਂ ਵਿਚ ਇਹ ਬਹੁਤ ਹਰਮਨ ਪਿਆਰਾ ਹੋਇਆ ਹੈ। ਇਸ ਨਾਟਕ ਵਾਸਤੇ ਦੋ ਇਕ ਮੰਜੇ, ਇਕ ਲਾਲਟੈਨ ਅਤੇ ਕਠਪੁਤਲੀਆਂ ਦੀ ਭਰੀ ਹੋਈ ਇਕ ਟੋਕਰੀ ਚਾਹੀਦੀ ਹੈ। ਕਠਪੁਤਲੀ ਨਾਚ ਕਰਨ ਵਾਲਿਆਂ ਨੂੰ ਭੱਟ ਕਿਹਾ ਜਾਂਦਾ

ਹੈ ਅਤੇ ਇਹ ਨਗੌਰ ਜ਼ਿਲੇ ਦੇ ਕੁਚਾਮਾ, ਪਰਬਤਸਾਰ, ਕੀਟਵਾਨਾ ਅਤੇ ਨਿਵਾਨ ਦੇ ਹਨ। ਆਮ ਤੌਰ ਤੇ ਇਹ ਸਰਦੀਆਂ ਵਿਚ ਆਪਣੇ ਪਿੰਡ ਛੱਡ ਕੇ ਉਤਰੀ ਭਾਰਤ ਵਿਚ ਆ ਜਾਂਦੇ ਹਨ। 10-15 ਪਰਿਵਾਰ ਇਕੱਠੇ ਹੋ ਕੇ ਸਾਮਾਨ ਨੂੰ ਸਿਰ 'ਤੇ ਚੁੱਕ ਕੇ ਇਸ ਪਾਸੇ ਤੁਰ ਪੈਂਦੇ ਹਨ। ਸੜਕ ਦੇ ਕਿਨਾਰੇ ਜਾਂ ਪਿੰਡ ਵਿਚ ਕਿਸੇ ਖੁਲ੍ਹੀ ਥਾਂ ਇਹ ਆਪਣੇ ਤੰਬੂ ਗੱਡ ਦੇਂਦੇ ਹਨ। ਕਠਪੁਤਲੀ ਨੂੰ ਹੱਥ ਵਿਚ ਲੈ ਕੇ ਬਾਜ਼ਾਰ ਵਿਚ ਆ ਜਾਂਦੇ ਹਨ ਅਤੇ ਨਾਚ ਲਈ ਆਰਡਰ (ਬਿਆਨਾ) ਲੈਂਦੇ ਹਨ।

ਪੁਤਲੀ ਵਾਲੇ ਅਸਲ ਵਿਚ ਪੱਖੀ ਵਾਸੀ ਹਨ। ਇਹ ਬਹੁਤ ਗਰੀਬ ਹੁੰਦੇ ਹਨ। ਜੇ ਬਾਰਿਸ਼ ਠੀਕ ਹੋ ਜਾਵੇ ਤਾਂ ਰਾਜਸਥਾਨ ਦੇ ਕਿਸਾਨ ਇਨ੍ਹਾਂ ਨੂੰ ਖੇਤਾਂ ਵਿਚ ਮਜ਼ਦੂਰੀ ਦੇਂਦੇ ਹਨ। ਨਹੀਂ ਤਾਂ ਇਹ ਵਿਚਾਰੇ ਜਾਂ ਮੰਗਦੇ ਹਨ ਜਾਂ ਬਹੁਤ ਮਹਿੰਗੇ ਦਰ ਤੇ ਸੂਦ ਤੇ ਕਰਜ਼ਾ ਲੈਂਦੇ ਹਨ।

ਪਰ ਇਹ ਇਕ ਕਲਾਕਾਰਾਂ ਅਤੇ ਹਰਮਨ ਪਿਆਰੇ ਮਨੋਰੰਜਨ ਦੀ ਮਾਲਿਕ ਬਰਾਦਰੀ ਹੈ। ਇਨ੍ਹਾਂ ਅੰਦਰ ਸੰਗੀਤ ਅਤੇ ਕਵਿਤਾ ਦੀ ਬੜਾ ਰੁਚੀ ਹੁੰਦੀ ਹੈ। ਕਠਪੁਤਲੀ ਦੇ ਨਾਚ ਦੌਰਾਨ ਇਹ ਰਾਜਸਥਾਨੀ ਪੁਰਾਤਨ ਕਵਿਤਾ ਦੇ ਕਈ ਬੰਦ ਜ਼ਬਾਨੀ ਸੁਣਾਉਂਦੇ ਹਨ।

ਕਠਪੁਤਲੀਆਂ ਆਮ ਤੌਰ ਤੇ ਲੱਕੜ ਅਤੇ ਕਪੜੇ ਦੀਆਂ ਬਣੀਆਂ ਹੁੰਦੀਆਂ ਹਨ। ਕਠਪੁਤਲੀ ਨੂੰ ਧਾਗੇ ਰਾਹੀਂ ਕਾਬੂ ਕਰਨ ਵਾਲੀਆਂ ਪਤਲੀਆਂ ਉਂਗਲਾਂ ਦੇ ਸਹਾਰੇ ਉਹ ਕਈ ਵਾਰੀ ਬਹੁਤ ਹੀ ਸੂਖਮ ਮਨੁੱਖੀ ਭਾਵਨਾਵਾਂ ਨੂੰ ਪੇਸ਼ ਕਰ ਜਾਂਦੇ ਹਨ। ਪੁਤਲੀ ਵਾਲੇ ਦੀ ਪਤਨੀ ਕਈ ਸੁਆਲਾਂ ਅਤੇ ਜੁਵਾਬਾਂ ਨੂੰ ਵਾਰਤਾਲਾਪ ਦੇ ਰੂਪ ਵਿਚ ਸੰਗੀਤ ਵਿਚ ਢਾਲਦੀ ਹੈ ਅਤੇ ਫਿਰ ਢੋਲਕ ਵਜਾਉਂਦੀ ਹੋਈ ਕਠਪੁਤਲੀਆਂ ਦੇ ਨਾਚ ਅਥਵਾ ਚਾਲ ਦੇ ਨਾਲ-ਨਾਲ ਇਨਾਂ ਨੂੰ ਗਾਉਂਦੀ ਹੈ। ਜਿਹੜਾ ਆਦਮੀ ਕਠਪੁਤਲੀ ਖਿਡਾ ਰਿਹਾ ਹੁੰਦਾ ਹੈ ਉਹ ਸਾਰੇ ਖੇਲ ਦੇ ਦੌਰਾਨ ਸੀਟੀਆਂ ਰਾਹੀਂ ਜਵਾਬ ਦਿੰਦਾ ਹੈ। ਅਮਰ ਸਿੰਘ ਰਾਠੌਰ ਦੇ ਡਰਾਮੇ ਨੂੰ ਰਾਜਸਥਾਨ ਦੇ ਕਠਪੁਤਲੀ ਕਲਾਕਾਰਾਂ ਨੇ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਪੇਸ਼ ਕੀਤਾ ਹੈ। ਉਹ ਕਿਤੇ-ਕਿਤੇ ਇਤਿਹਾਸ ਨੂੰ ਤਰੋੜ ਮਰੋੜ ਕੇ ਦਰਮਿਆਨ ਵਿਚ ਮਹੌਲਿਆ ਪ੍ਰਭਾਵ ਵੀ ਪੈਦਾ ਕਰਦੇ ਹਨ। ਇਥੋਂ ਤੱਕ ਕਿ ਦਿੱਲੀ ਵਰਗੇ ਸ਼ਹਿਰ ਵਿਚ ਵੀ ਪੁਤਲੀ ਵਾਲੇ ਜੇ ਆਪਣੇ ਤਮਾਸ਼ਿਆਂ ਰਾਹੀਂ ਹਫ਼ਤੇ ਵਿਚ 15-20 ਰੁਪਏ ਕਮਾ ਲੈਣ ਤਾਂ ਉਹ ਸੰਤੁਸ਼ਟ ਹੋ ਜਾਂਦੇ ਹਨ।

ਹੋਰ ਲੋਕ ਕਲਾਵਾਂ ਦੀ ਤਰ੍ਹਾਂ ਪੁਤਲੀ ਨਾਚ ਵੀ ਹੌਲੀ-ਹੌਲੀ ਹਿੰਦੁਸਤਾਨ ਵਿਚੋਂ ਖਤਮ ਹੋ ਰਿਹਾ ਹੈ। ਇਸ ਕਰਕੇ ਕਿ ਇਸ ਨੂੰ ਕਰਨ ਵਾਲੇ ਅਨਪੜ੍ਹ ਅਤੇ ਅਸੰਗਠਿਤ ਹਨ। ਉਨ੍ਹਾਂ ਦੀਆਂ ਕਠਪੁਤਲੀਆਂ ਗੰਵਾਰੂ ਹਨ ਅਤੇ ਕਹਾਣੀਆਂ ਅਤੀਤ ਮੁਖੀ। ਜੇ ਇਨ੍ਹਾਂ ਨੂੰ ਵਧੀਆ ਵਿਸ਼ੇ ਦਿਤੇ ਜਾਣ ਤਾਂ ਇਹ ਪੇਂਡੂ ਇਲਾਕੇ ਲਿਚ ਪ੍ਰਚਾਰ ਅਤੇ ਮਨੋਰੰਜਨ ਦਾ ਕੰਮ ਹੋਰ ਕਈ ਸਾਲ ਕਰ ਸਕਦੇ ਹਨ। ਇਸ ਕਰਕੇ ਕਿ ਬਹੁਤ ਸਾਰੇ ਭਾਰਤੀ ਪਿੰਡਾਂ ਨੂੰ ਬਿਜਲੀ ਸਿਨੇਮਾ ਜਾਂ ਕੋਈ ਨਾਟਕ ਨਿਕਟ ਭਵਿੱਖ ਵਿਚ ਨਸੀਬ ਹੋਣੇ ਸੌਖਾ ਨਹੀਂ।

ਜੇ ਇਸ ਦਾ ਪੁਨਰਗਠਨ ਕੀਤਾ ਜਾਵੇ ਤਾਂ ਕਠਪੁਤਲੀ ਨਾਚ ਦੀਆਂ ਬਹੁਤ

ਸੰਭਾਵਨਾਵਾਂ ਹਨ। ਇਹ ਗੱਲ ਉਦੇਪੁਰ ਦੇ ਭਾਰਤੀ ਲੋਕ ਕਲਾ ਮਡਲ ਅਤੇ ਦਿੱਲੀ ਦੇ ਸੰਗੀਤ ਕਲਾ ਅਕਾਡਮੀ ਦੁਆਰਾ ਖੇਡੇ ਦੋ ,ਨਾਟਕਾਂ ਰਾਮਾਇਣ ਦੀ ਕਹਾਣੀ ਅਤੇ ਜੈ ਚੰਦ ਅਤੇ ਪ੍ਰਿਥਵੀ ਰਾਜ ਤੋਂ ਸਿੱਧ ਹੋ ਜਾਂਦੀ ਹੈ। ਲੋਕ ਕਲਾ ਮੰਡਲ ਨੇ ਪਿਛਲੇ ਕੁਝ ਸਮੇਂ ਤੋਂ ਇਸ ਕਲਾ ਲਈ ਇਕ ਵੱਖਰੇ ਵਿਭਾਗ ਦਾ ਗਠਨ ਕਰਕੇ ਇਸ ਨੂੰ ਬੜਾ ਉਤਸ਼ਾਹ ਦਿਤਾ ਹੈ। ਲੋਕ ਕਲਾ ਮੰਡਲ ਦੁਆਰਾ ਦਿਤੇ ਕਠਪੁਤਲੀ ਨਾਚ ਨੇ ਬਾਹਰਲੇ ਮੁਲਕਾਂ ਦੇ ਸਰੋਤਿਆਂ ਨੂੰ ਵੀ ਪ੍ਰਭਾਵਿਤ ਕੀਤਾ ਹੈ।

**ਬਾਜੀਗਰ**

ਲੋਕ ਮਨੋਰੰਜਨ ਲਈ ਕੰਮ ਕਰ ਰਹੀਆਂ ਹੋਰ ਜਾਤਾਂ ਵਿਚੋਂ ਨਟਾਂ ਦਾ ਉਲੇਖ ਕਰਨਾ ਜ਼ਰੂਰੀ ਹੈ। ਇਨ੍ਹਾਂ ਦੇ ਤਿੰਨ ਟੋਲੇ ਹਨ—ਰਾਜ ਨਟ, ਦੱਖਣੀ ਨਟ ਅਤੇ ਭੱਟ ਨਟ। ਰਾਜ ਨਟਾਂ ਦੀ ਸਰਪ੍ਰਸਤੀ ਪੁਰਾਣੇ ਜ਼ਮਾਨਿਆਂ ਵਿਚ ਰਾਜੇ ਅਤੇ ਉਨ੍ਹਾਂ ਦੇ ਜਗੀਰਦਾਰ ਕਰਦੇ ਸਨ। ਪਰ ਹੁਣ ਦੂਜੇ ਦੋ ਟੋਲਿਆਂ ਦੀ ਤਰ੍ਹਾਂ ਇਹ ਵਿਚਾਰੇ ਵੀ ਭੁਖੇ ਮਰਦੇ ਹਨ।

ਨਟ ਬਾਜੀਗਰ ਹਨ। ਜੋ ਇਸ ਤਰ੍ਹਾਂ ਦੇ ਤਮਾਸ਼ੇ ਕਰਦੇ ਹਨ: ਰੱਸੀ ਉਤੇ ਬਾਂਸ ਦੇ ਉਪਰਲੇ ਸਿਰੇ ਤੇ ਖੜੋ ਜਾਣਾ। ਰੱਸੀ ਉਤੇ ਥਾਲੀ ਵਿਚ ਨਾਚ ਕਰਨਾ ਅਤੇ ਹੋਰ ਅਜਿਹੀਆਂ ਬਾਜੀਆਂ ਲਗਾਉਣਾ ਉਨ੍ਹਾਂ ਦਾ ਪੇਸ਼ਾ ਹੈ, ਇਨ੍ਹਾਂ ਰਾਹੀਂ ਉਹ ਪੇਂਡੂ ਅਤੇ ਸ਼ਹਿਰੀ ਲੋਕਾਂ ਦਾ ਮਨੋਰੰਜਨ ਕਰਦੇ ਹਨ। ਇਨ੍ਹਾਂ ਤਮਾਸ਼ਿਆਂ ਤੋਂ ਹੋਈ ਥੋੜ੍ਹੀ ਬਹੁਤ ਆਮਦਨ ਨਾਲ ਉਹ ਆਪਣਾ ਗੁਜ਼ਾਰਾ ਚਲਾਉਂਦੇ ਹਨ। ਕਿਉਂਕਿ ਇਹ ਆਮਦਨ ਬਹੁਤ ਥੋੜ੍ਹੀ ਹੁੰਦੀ ਹੈ ਇਸ ਕਰਕੇ ਕਈ ਵਾਰੀ ਨਟ ਔਰਤਾਂ ਨੂੰ ਮੰਗਣਾ ਵੀ ਪੈਂਦਾ ਹੈ।

ਸਾਲ ਵਿਚ ਅੱਠ ਮਹੀਨੇ ਨਟ ਰੋਜ਼ਗਾਰ ਦੀ ਤਲਾਸ਼ ਵਿਚ ਫਿਰਦੇ ਹਨ ਅਤੇ ਬਾਰਸ਼ ਦੀ ਰੁੱਤ ਘਰਾਂ ਵਿਚ ਨਿਕੰਮੇ ਬੈਠ ਕੇ ਗੁਜ਼ਾਰਦੇ ਹਨ। ਉਨ੍ਹਾਂ ਕੋਲ ਖੇਤੀ ਲਈ ਧਰਤੀ ਨਹੀਂ ਹੈ। ਚਿਤੌੜਗੜ੍ਹ ਜ਼ਿਲ੍ਹੇ ਵਿਚਲੇ ਨਿਮ ਬਹੇੜਾ ਦੇ ਨੇੜੇ ਸੱਜਨਖਾਨ ਦਾ ਡੇਰਾ ਰਾਜਸਥਾਨ ਦੇ ਨਟਾਂ ਦੀ ਸਭ ਤੋਂ ਵੱਡੀ ਆਬਾਦੀ ਹੈ। ਇਸ ਡੇਰੇ ਦੀ ਨੀਂਹ ਸੱਜਨਖਾਨ ਨੇ ਰਖੀ ਸੀ। ਤਕਰੀਬਨ 400 ਸਾਲ ਪਹਿਲੇ ਉਹ ਰਾਜਸਥਾਨ ਦਾ ਪ੍ਰਸਿੱਧ ਨਟ ਸੀ। ਨਟਾਂ ਦੇ ਬਾਕੀ ਪਿੰਡ ਮੱਧ ਪ੍ਰਦੇਸ਼ ਅਤੇ ਰਾਜਸਥਾਨ ਦੀ ਹੱਦ ਤੇ ਹਨ।

ਦੱਖਣੀ ਨਟ ਤਾਂ ਨਾਂ ਦੇ ਹੀ ਨਟ ਹਨ। ਉਨ੍ਹਾਂ ਕੋਲ ਰਾਜ ਨਟਾਂ ਜਿੰਨੀ ਕਲਾ ਨਹੀਂ। ਉਹ ਮੰਗਣ ਲਈ ਐਵੇਂ ਕੋਝੇ ਜਿਹੇ ਨਾਚ ਨਚਦੇ ਹਨ। ਕਈ ਵਾਰੀ ਰੋਟੀ ਕਮਾਉਣ ਲਈ ਉਨ੍ਹਾਂ ਦੀਆਂ ਔਰਤਾਂ ਨੂੰ ਵੇਸ਼ਯਾ ਦਾ ਕੰਮ ਵੀ ਕਰਨਾ ਪੈਂਦਾ ਹੈ।

**ਲੋਕ ਕਲਾਵਾਂ**

ਕਲਾ ਜ਼ਿੰਦਗੀ ਨੂੰ ਜਿਉਣ ਜੋਗਾ ਬਣਾਉਂਦੀ ਹੈ। ਪਿਛਲੇ ਸਫਿਆਂ ਵਿਚ ਅਸਾਂ ਵੇਖਿਆ ਹੈ ਕਿ ਕਿਵੇਂ ਸੰਗੀਤ (ਗੀਤ ਅਤੇ ਨਾਚ ਸਮੇਤ) ਕਵਿਤਾ ਅਤੇ ਦਰਸ਼ਨੀ ਕਲਾਵਾਂ ਨੇ ਲੋਕ ਜੀਵਨ ਨੂੰ, ਅੱਜ ਮੁਲਖ ਦੇ ਇਸ ਭਾਗ ਵਿਚ ਹੈ ਜਿਉਣ ਜੋਗਾ ਬਣਾਇਆ।

ਇਹ ਠੀਕ ਹੈ ਕਿ ਰਾਜਸਥਾਨ ਵਿਚ ਗੀਤ, ਨਾਚ ਅਤੇ ਨਾਟਕ ਇਕੱਠੇ ਕਰਦੇ

ਇਕੋ ਵੇਲੇ ਵੇਖੇ ਜਾਂਦੇ ਹਨ। ਪਰ ਕਈ ਲੋਕ-ਗੀਤ ਜਦੋਂ ਸੋਰਠ, ਮੰਡ ਦੇਸ਼ ਸਾਰੰਗ ਅਤੇ ਹੋਰ ਸੰਗੀਤਕ ਸਾਜ਼ਾਂ ਦੇ ਨਾਲ ਗਾਏ ਜਾਂਦੇ ਹਨ ਤਾਂ ਲੋਕਾਂ ਦੀ ਮੁਖ ਸ਼ਕਲ ਲਈ ਦਿਲਚਸਪੀ ਨੂੰ ਸਾਹਮਣੇ ਲਿਆਉਂਦੇ ਹਨ। ਪ੍ਰਸਿੱਧ ਪਾਨੀਹਾਰੀ ਗੀਤ, ਗੀਤ ਗੋਬਿੰਦ ਦੇ ਅਤਿਅੰਤ ਸੁਰੀਲੇ ਪਦੇ ਦੇ ਬਰਾਬਰ ਹੀ ਹੈ। ਕਈ ਗੀਤ ਐਸੇ ਹਨ ਜਿਹੜੇ 14 ਜਾਂ 15 ਮਾਤਰਾਂ ਵਿਚ ਲਿਖੇ ਗਏ ਅਤੇ ਕਈ ਹੋਰ ਐਸੇ ਹਨ ਜੋ ਨਾਟ ਰੂਪਾਂ ਦੇ ਤਾਲ ਅਨੁਸਾਰ ਲਿਖੇ ਹਨ। ਜਿਵੇਂ ਸ਼ਾਸਤਰੀ ਸੰਗੀਤ ਵਿਚ ਰਾਗ ਅਤੇ ਰਾਗਨੀਆਂ ਦਿਨ ਵਿਚਲੇ ਖਾਸ ਸਮੇਂ ਲਈ ਹਨ ਇਸੇ ਤਰ੍ਹਾਂ ਔਲਿਯੂਨ ਸਪਨੋ ਹੀਚਾਕੀ ਅਤੇ ਦਰਜਨਾਂ ਹੋਰ ਰਾਜਸਥਾਨ ਦੇ ਜਾਣੇ ਪਛਾਣੇ ਲੋਕ-ਗੀਤ ਖਾਸ ਮੌਕੇ ਅਤੇ ਵਾਤਾਵਰਣ ਅਨੁਸਾਰ ਗਾਏ ਜਾਂਦੇ ਹਨ। ਅਜਿਹੇ ਮੌਕਿਆਂ ਤੇ ਇਨ੍ਹਾਂ ਦਾ ਪ੍ਰਭਾਵ ਬਹਤ ਪੈਂਦਾ ਹੈ।

ਰਾਜਸਥਾਨ ਦੀ ਲੋਕ-ਗਾਥਾ ਵਿਚਲਾ ਕਾਲਵ ਤਤ ਲੋਕ-ਗੀਤਾਂ ਅਤੇ ਖਿਆਲਾਂ ਵਿਚ ਇੰਜ ਪ੍ਰਗਟ ਹੁੰਦਾ ਹੈ ਕਿ ਅਨਪੜ੍ਹ ਆਦਮੀ ਵੀ ਉਸ ਨੂੰ ਪੂਰੀ ਤਰ੍ਹਾਂ ਮਾਣ ਸਕਦ ਹੈ। ਨਿਹਾਲਡੇ ਸੁਲਤਾਨ, ਗੋਪੀ ਚੰਦ ਭਰਥਰੀ ਹਰੀ, ਨਰਸਰੀ ਜੀ, ਰੋ, ਮਾਇਰੇ ਅਤੇ ਸ਼ਿਵ ਜੀ, ਹੋ-ਬਿਆਵਲੇ ਅਜਿਹੀਆਂ ਵਾਰਾਂ ਹਨ ਜਿਨ੍ਹਾਂ ਨੂੰ ਮਾਨਣ ਲਈ ਅਜੋਕੀ ਵਿਦਿਆ ਦੀ ਲੋੜ ਨਹੀਂ ਅਤੇ ਇਨ੍ਹਾਂ ਹੀ ਲੋਕ ਵਾਰਾਂ ਵਿਚ ਇਤਨਾ ਕੁਝ ਹੈ ਜੋ ਵਿਦਵਾਨਾਂ ਨੂੰ ਵੀ ਸੰਤੁਸ਼ਟ ਕਰ ਦਿੰਦਾ ਹੈ।

ਲੋਕ ਰੂਪਾਂ ਵਿਚ ਪ੍ਰਗਟ ਹੋਈ ਚਿਤਰਕਾਰੀ ਦਾ ਰੰਗ ਮੇਂਹਦੀ ਅਤੇ ਮੰਦਨਾ ਵਿਚ ਬਹੁਤ ਉਘੜਿਆ ਹੈ। ਮੀਸਿਆਂ ਨਾਲ ਜੋੜੇ ਹੋਏ ਟਬਲੇ ਪੇਂਡੂ ਔਰਤਾਂ ਦੇ ਲਿਬਾਸ ਦਾ ਸ਼ੋਖ ਰੂਪ ਹੈ।

ਪਵਿੱਤਰ ਮੌਕਿਆਂ ਉਤੇ ਘਰਾਂ ਦੇ ਫਰਸ਼ਾਂ ਨੂੰ ਮੰਦਨਾ ਨਾਲ ਸਜਾਉਣਾ ਲੋਕ ਚਿਤਰਕਾਰੀ ਦਾ ਖੂਬਸੂਰਤ ਨਮੂਨਾ ਹੈ। ਫਰਸ਼ਾਂ ਉਤੇ ਚਿਤਰਕਾਰੀ ਕਰਨ ਸਮੇਂ ਗਵਾਂਢੀ ਅਤੇ ਰਿਸ਼ਤੇਦਾਰ ਔਰਤਾਂ ਇਕੱਠੀਆਂ ਹੋ ਜਾਂਦੀਆਂ ਹਨ ਅਤੇ ਲਾਲ ਅਤੇ ਸਫੇਦ ਰੰਗਾਂ ਵਿਚ ਕਈ ਸ਼ਕਲਾਂ ਅਤੇ ਆਰਾਂ ਦੇ ਚਿਤਰ ਬਣਾਉਂਦੀਆਂ ਹਨ। ਲੋਕ ਚਿਤਰ ਕਲਾ ਦਾ ਇਕ ਹੋਰ ਰੂਪ ਸੰਝਿਆ ਹੈ। ਇਸ ਨੂੰ ਅਨਵਿਆਹੀਆਂ ਕੁੜੀਆਂ ਗਾਂ ਦੇ ਗੋਹੇ, ਕਨੇਰ ਅਤੇ ਗੇਰਵੇਂ ਰੰਗੀ ਕਟੈਲ ਦੇ ਫੁੱਲਾਂ ਨਾਲ ਕਰਦੀਆਂ ਹਨ। ਸੰਝਿਆ ਨਵਰਾਤਿਆਂ ਤੋਂ 15 ਦਿਨ ਪਹਿਲਾਂ ਦੀਵਾਰਾਂ ਉਤੇ ਕੀਤੀ ਜਾਂਦੀ ਹੈ। ਛੋਟੀਆਂ-ਛੋਟੀਆਂ ਕੁੜੀਆਂ ਵੀ ਵੱਡੀਆਂ ਦੇ ਨਾਲ ਰਲ ਜਾਂਦੀਆਂ ਹਨ। ਇਕ ਤਰ੍ਹਾਂ ਨਾਲ ਔਖੇ ਕੰਮ ਲਈ ਇਹ ਤਿਆਰੀ ਦਾ ਸਮਾਂ ਮੰਨਿਆ ਜਾਂਦਾ ਹੈ। ਮਹਿੰਦੀ ਤੇ ਮੰਦਨਾਂ ਦੇ ਕਲਾ ਰੂਪ ਮਣਕਿਆਂ ਅਤੇ ਮੋਤੀਆਂ ਦੀ ਮਾਲਾ ਬਣਾਉਣਾ ਅਤੇ ਕਪੜਿਆਂ ਉਤੇ ਕਢਾਈ ਕਰਨਾ ਉਨ੍ਹਾਂ ਲਈ ਵੱਡੇ ਹੋ ਕੇ ਸਿਰੇ ਚਾੜ੍ਹਣ ਲਈ ਔਖੇ ਕੰਮ ਹਨ।

ਰਾਜਸਥਾਨੀ ਘਰਾਂ ਦੀਆਂ ਡਿਉਢੀਆਂ, ਦਰਵਾਜ਼ੇ, ਮੰਜਿਆਂ ਦੇ ਪਾਵੇ ਅਜਿਹੀਆਂ ਥਾਵਾਂ ਹਨ ਜਿਨ੍ਹਾਂ ਉਤੇ ਲੋਕ-ਚਿਤਰਕਾਰੀ ਕੀਤੀ ਹੋਈ ਦੇਖੀ ਜਾਂਦੀ ਹੈ। ਇਸੇ ਤਰ੍ਹਾਂ ਬਚ ਬੜਾ ਦੇ ਵਰਤ ਵਾਲੇ ਦਿਨਾਂ ਵਿਚ ਲੋਕ-ਮੂਰਤੀ ਕਲਾ ਦੀ ਵਰਤੋਂ ਹੁੰਦੀ ਹੈ। ਖਾਸ ਕਰਕੇ ਜਦੋਂ ਔਰਤਾਂ ਮਿੱਟੀ ਦੇ ਬੁੱਤ ਬਣਾਉਂਦੀਆਂ ਹਨ। ਗਾਂ ਦੇ ਗੋਹੇ ਦੇ ਹੋਲੀ ਤੋਂ ਪਹਿਲਾਂ ਬਣਾਏ ਬਦਕੁਲੇ ਹੋਲੀ ਦੀ ਅਗਨ ਭੇਂਟ ਕੀਤੇ ਜਾਂਦੇ

ਹਨ। ਗੰਗੋਰ ਵਿਚ ਕੁਆਰੀਆਂ ਕੁੜੀਆਂ ਜਾਂ ਨਵੀਆਂ ਵਿਆਹੀਆਂ ਕੁੜੀਆਂ ਗੌਰੀ ਅਰਥਾਤ ਪਾਰਬਤੀ ਦੇ ਬੁੱਤ ਬਣਾਉਂਦੀਆਂ ਹਨ ਅਤੇ ਫਿਰ 16 ਦਿਨ ਇਨ੍ਹਾਂ ਦੀ ਪੂਜਾ ਕਰਦੀਆਂ ਹਨ। ਮਗਰੋਂ ਨੇੜੇ ਦੇ ਕਿਸੇ ਤਲਾਬ ਜਾਂ ਖੂਹ ਵਿਚ ਇਨ੍ਹਾਂ ਨੂੰ ਭੇਟ ਕੀਤਾ ਜਾਂਦਾ ਹੈ। ਗਵਾਲੇ ਅਤੇ ਆਜੜੀ ਵੀ ਤੀਲਿਆਂ ਤੇ ਖਿਲੌਣੇ ਬਣਾਉਣਾ ਸਮੇਂ ਦਾ ਸਦ-ਉਪਯੋਗ ਸਮਝਦੇ ਹਨ।

ਰਾਜਸਥਾਨ ਵਿਚ ਇਮਾਰਤੀ ਕਲਾ ਨੇ ਬਹੁਤ ਸਿਖਰਾਂ ਛੁਹੀਆਂ ਹਨ। ਮੰਦਰਾਂ, ਕਿਲ੍ਹਿਆਂ ਅਤੇ ਮਹਿਲਾਂ ਦੀ ਇਸ ਪੱਖੋਂ ਬਹੁਤ ਦੇਣ ਹੈ। ਪਰ ਇਸ ਦਾ ਲੋਕ ਰੂਪ, ਖਰਚ ਪੱਖੋਂ ਸਸਤਾ, ਪਿੰਡਾਂ ਦੀਆਂ ਝੁਗੀਆਂ ਵਿਚ ਦੇਖਿਆ ਜਾ ਸਕਦਾ ਹੈ। ਮਿੱਟੀ ਦੇ ਬਣੇ ਕੱਚੇ ਘਰ ਵੀ ਮਹਿਲ ਲਗਦੇ ਹਨ। ਚੌਹਾਂ ਪਾਸਿਆਂ ਤੋਂ ਬਾਂਸਾਂ ਨਾਲ ਕਾਨਿਆਂ ਦੀ ਬਣੀ ਗੋਲ ਛੱਤ ਬੀਲਬਨੁਮਾਂ ਦਰਮਿਆਨ ਵਿਚੋਂ ਉਠ ਰਿਹਾ ਗੁੰਬਦ, ਜਿਵੇਂ ਮੰਦਰ ਵਿਚ ਹੁੰਦਾ ਹੈ, ਇਸ ਨੂੰ ਸੁੰਦਰ ਦਿੱਖ ਦੇਂਦਾ ਹੈ। ਅਜੇ ਵੀ ਇਸ ਨੂੰ ਝੌਂਪੜਾ ਕਿਹਾ ਜਾਂਦਾ ਹੈ। ਜਦੋਂ ਕਦੇ ਕਿਸੇ ਪਿੰਡ ਵਿਚ ਕੋਈ ਯੱਗ ਕੀਤਾ ਜਾਵੇ ਤਾਂ ਕਾਨਿਆਂ ਦੀਆਂ ਅਜਿਹੀਆਂ ਸੁੰਦਰ ਅਤੇ ਕਲਾਤਮਕ ਢੰਗ ਨਾਲ ਬਣਾਈਆਂ ਝੌਂਪੜੀਆਂ ਬੜਾ ਸੁੰਦਰ ਨਜ਼ਾਰਾ ਬਣਦੀਆਂ ਹਨ। ਯੱਗ ਨੂੰ ਸੰਪੂਰਨ ਕਰਨ ਲਈ ਆਏ ਬ੍ਰਾਹਮਣ ਅਤੇ ਸਾਧੂ ਇਨ੍ਹਾਂ ਵਿਚ ਠਹਿਰਾਏ ਜਾਂਦੇ ਹਨ।

ਜਿਵੇਂ ਰਾਜਸਥਾਨ ਦੇ ਮੁਖ ਮੰਤਰੀ ਸਵਰਗਵਾਸੀ ਜੈ ਨਰਾਇਣ ਵਿਆਸ ਨੇ ਕਿਹਾ ਹੈ ਕਿ ਰਾਜਸਥਾਨ ਦੀਆਂ ਲੋਕ-ਕਲਾਵਾਂ ਇਕ ਅਜਿਹਾ ਖਜ਼ਾਨਾ ਹੈ ਜਿਹੜਾ ਅਜੇ ਤੱਕ ਪੂਰੀ ਤਰ੍ਹਾਂ ਸੰਭਾਲਿਆ ਨਹੀਂ ਗਿਆ। ਵਿਦਵਾਨਾਂ ਅਤੇ ਕਲਾਕਾਰਾਂ ਨੂੰ ਇਸ ਅਨਮੋਲ ਵਿਰਾਸਤ ਨੂੰ ਸਾਂਭਣ ਲਈ ਸਾਂਝੇ ਯਤਨ ਕਰਨੇ ਚਾਹੀਦੇ ਹਨ।

# ਅੰਤਿਕਾ

## ਜ਼ਬਾਨੀ ਸਾਹਿਤ ਦੇ ਕੁਝ ਹਿੱਸੇ

### ਗੀਤ

ਰਾਜਸਥਾਨ ਦੇ ਚੰਗੀ ਤਰ੍ਹਾਂ ਜਾਣੇ ਜਾਂਦੇ ਲੋਕ-ਗੀਤਾਂ ਵਿਚੋਂ ਬਹੁਤਿਆਂ ਦਾ ਅੰਗਰੇਜ਼ੀ ਵਿਚ ਅਨੁਵਾਦ ਬੀਨੀ ਫਰੇਡ ਬ੍ਰਾਈਸ ਨੇ ਆਪਣੀ ਪੁਸਤਕ 'ਵੁਮਨ ਫੋਕ ਸਾਂਗਜ਼ ਆਫ਼ ਰਾਜਸਥਾਨ' ਵਿਚ ਕੀਤਾ ਹੈ। ਕੁਝ ਗੀਤਾਂ ਵਿਚੋਂ ਮਿਸਾਲਾਂ ਥੱਲੇ ਦਿਤੀਆਂ ਜਾਂਦੀਆਂ ਹਨ :

(ੳ) **ਘਰ ਜਾਣ ਦੀ ਤੜਪ**

ਨਵੀਂ ਵਿਆਹੀ ਕੁੜੀ ਆਪਣੇ ਸਹੁਰੇ ਘਰ ਹੈ। ਸਾਵਣ ਦੇ ਮਹੀਨੇ ਦੇ ਰਮਣੀਕ ਤਿਉਹਾਰ ਤੀਜ ਨੂੰ ਮਨਾਉਣ ਲਈ ਉਹ ਆਪਣੇ ਪੇਕੇ ਘਰ ਜਾਣ ਲਈ ਤੜਪ ਰਹੀ ਹੈ। ਇਸ ਤੜਪ ਪਿਛੇ ਉਸ ਦੀ ਸੱਸ ਦਾ ਉਸ ਨੂੰ ਤੰਗ ਕਰਨਾ ਵੀ ਇਕ ਕਾਰਨ ਹੈ। ਇਸ ਗੀਤ ਦਾ ਵਿਸ਼ੇ ਪੰਜਾਬੀ ਵਿਚ ਇੰਜ ਹੈ :

ਆਇਆ ਆਇਆ ਮਾਂ ਨੀ ਸਾਵਣ ਆਇਆ।
ਪਰ ਤੂੰ ਮੈਨੂੰ ਸਹੁਰੇ ਘਰ ਭਿਜਵਾਇਆ।
ਸਭ ਸਹੇਲੀਆਂ ਮਾਵਾਂ ਨੂੰ ਮਿਲਣ ਤੇ ਰਲ ਖੇਡਣ
ਪਰ ਮੇਰੇ ਗਲ ਤੂੰ ਮਾਂ ਹੈ ਪੀਹਨ ਪਾਇਆ।
ਨੀ ਮਾਏ ਪੀਹਵਾਂ ਪੀਹਵਾਂ ਮੈਂ ਪੱਥਰ ਪੀਹਵਾਂ ਪੱਥਰ ਪੀਹਵਾਂ
ਤੇ ਆਟਾ ਨੀ ਮਾਏ ਵਿਹੜੇ ਵਿਚ ਖਿਲਰਦਾ ਜਾਏ।
ਉਹ ਆਏ ਉਹ ਆਏ ਨੀ ਮਾਂ ਗਵਾਲੇ ਆਏ
ਆਟਾ ਚੁਰਾਉਣ ਤੇ ਚਬ ਜਾਵਣ
ਉਹ ਆਏ, ਉਹ ਆਏ ਨੀ ਮਾਏ ਮੱਝਾਂ ਚੁਰਾਉਣ ਵਾਲੇ
ਉਹ ਵੀ ਨੀ ਮਾਏ ਆਟਾ ਚੁਰਾਉਣ ਤੇ ਚਬ ਜਾਵਣ
ਮੈਂ ਪੀਵਾਂ ਤੇ ਪੀਹਾਂ ਨੀ ਮਾਏ ਟੋਕਰੇ ਭਰ ਭਰ ਪੀਹਵਾਂ
ਮੈਂ ਪੀਹਵਾਂ ਨੀ ਮਾਏ ਸੇਰਾਂ ਦੇ ਸੇਰ ਢੇਰਾਂ ਦੇ ਢੇਰ ਬਾਜਰਾ
ਪਰ ਸਹੇਲੀਆਂ ਨੀ ਮਾਏ ਮਿਲਣ ਤੇ ਖੇਡਣ

ਜਦੋਂ ਨੀ ਮਾਏ ਮੈਨੂੰ ਰੋਟੀਆਂ ਪਕਾਉਣ ਮਿਲੀਆਂ
ਮੈਂ ਢੇਰਾਂ ਦੇ ਢੇਰ ਪਕਾਵਾਂ ਨੀ ਮਾਏ ਹੁਣ ਮੈਂ ਆਖਰੀ ਰੋਟੀ ਹੈ ਪਕਾਈ
ਦੂਜਿਆਂ ਨੂੰ ਤਾਂ ਨੀ ਮਾਏ ਰੋਟੀਆਂ ਦੋ-ਦੋ ਚਾਰ-ਚਾਰ ਮੇਰੇ ਲਈ ਪਰ ਬਚੀ ਖੁਚੀ
ਦੂਜਿਆਂ ਲਈ ਖੀਰ ਦੇ ਕੜਛੇ ਮੇਰੇ ਲਈ ਬਸ ਗਬ ਦਾ ਕੜਛਾ।
ਉਹ ਦੇਖ ਨੀ ਮਾਏ ਮੇਰੇ ਸਹੁਰਿਉਂ ਇਕ ਕਾਂ ਹੈ ਆਇਆ
ਨੀ ਮਾਏ ਮੇਰੇ ਹੱਥੋਂ ਰੋਟੀ ਦਾ ਟੁਕੜਾ ਇਸ ਖੋਹਿਆ।
ਨੀ ਮਾਏ ਮੈਂ ਦੌੜਾਂ ਇਸ ਕਾਂ ਦੇ ਪਿੱਛੇ
ਮੇਰੇ ਪੈਰੀਂ ਕਿੱਕਰ ਦੇ ਕੰਡੇ ਉਹ ਕਾਂਵਾਂ ਮੇਰੇ ਸਹੁਰੇ ਘਰੋਂ ਇਹ ਟੁੱਕਰ ਲੈ ਕੇ ਜਾ
ਤੇ ਮੇਰੀ ਮਾਂ ਨੂੰ ਇਹ ਦਿਖਾ।

(ਅ) **ਤੁਲਸਨ ਦਾ ਗੀਤ**

ਤੁਲਸਨ ਦੇ ਗੀਤ ਵਿਚ ਸਹੇਲੀਆਂ ਆਪਣੀ ਪੁਰਾਣੀ ਸਾਥਨ ਨੂੰ ਕੰਵਾਰੀ ਰਹਿ ਜਾਣ ਦਾ ਤਾਹਨਾ ਦੇਂਦੀਆਂ ਹਨ। ਅੱਖਾਂ ਵਿਚ ਹੰਝੂ ਭਰੀ ਉਹ ਘਰ ਆਉਂਦੀ ਹੈ। ਆਪਣੇ ਬਾਬਲ ਨੂੰ ਇਕ ਸੁਚੱਜਾ ਦੁਲਹਾ ਲਭਣ ਲਈ ਕਹਿੰਦੀ ਹੈ। ਬਾਪ ਅਤੇ ਬੇਟੀ ਦੇ ਮੁੱਖ ਰਿਸ਼ਤੇ ਦੇ ਕੋਮਲ ਭਾਵਾਂ ਨੂੰ ਇਹ ਗੀਤ ਪੇਸ਼ ਕਰਦਾ ਹੈ :

ਸੱਤ ਸਹੇਲੀਆਂ ਪਾਣੀ ਨੂੰ ਜਾਵਣ
ਹੇ ਰਾਮ ! ਸੱਤੇ ਅੰਤਾਂ ਦੀਆਂ ਸੋਹਣੀਆਂ
ਜਮਨਾ ਦਰਿਆ ਨੂੰ ਪਾਣੀ ਲਈ ਜਾਵਣ
ਤੇ ਸੱਤੇ ਇੰਜ ਬੋਲਣ
ਹੇ ਤੁਲਸਾਂ ਤੂੰ ਇਤਨੀ ਵੱਡੀ ਤੇ ਅਜੇ ਕੰਵਾਰੀ ਹੇ ਰਾਮ !
ਰੋਂਦੀ ਅਤੇ ਡੁਸਕਦੀ ਤੁਲਸਾਂ ਘਰ ਆਈ।
ਘਰ ਆਈ ਨੂੰ ਪਿਤਾ ਪਕੜ ਬਹਾਈ, ਹੇ ਰਾਮ !
ਹੇ ਬਾਈ ਜਮਨਾ ਤੋਂ ਪਾਣੀ ਲਿਆਉਣਾ ਕੀ ਬਹੁਤ ਹੈ ਔਖਾ ?
ਕੀ ਜਮਨਾ ਦਾ ਪਾਣੀ ਨੀਵਾਂ ਹੋਇਆ ? ਹੇ ਰਾਮ !
ਸੱਤ ਸਹੇਲੀਆਂ ਪਾਣੀ ਨੂੰ ਜਾਵਣ
ਸੱਤੇ ਅੰਤਾਂ ਦੀਆਂ ਸੋਹਣੀਆਂ, ਹੇ ਰਾਮ !
ਤੇ ਸੱਤੇ ਇੰਜ ਬੋਲਣ
ਤੂੰ ਇਤਨੀ ਵੱਡੀ ਤੇ ਅਜੇ ਕੰਵਾਰੀ, ਹੇ ਰਾਮ !
ਹੇ ਤੁਲਸਾਂ ਤੇਰੇ ਲਈ ਚੰਨ ਵਰਗਾ ਦੁਲਹਾ ਮੈਂ ਲੱਭਾਂ
ਜਾਂ ਸੂਰਜ ਵਰਗਾ ਤੇਜਸਵੀ ? ਹੇ ਰਾਮ !
ਹੇ ਬਾਬਲ ਚੰਦਰਮਾ ਤਾਂ ਘੁੰਮਦਾ ਰਹਿੰਦਾ,
ਤੇ ਸੂਰਜ ਦੀਆਂ ਬਹੁਤੀਆਂ ਕਿਰਨਾਂ, ਹੇ ਰਾਮ !
ਹੇ ਬਾਈ ਕੀ ਤੇਰਾ ਦੁਲਹਾ ਸ਼ੰਕਰ ਵਰਗਾ ਹੋਵੇ
ਜਾਂ ਹੋਵੇ ਕਾਨ੍ਹੂ ਵਰਗਾ ? ਹੇ ਰਾਮ !
ਹੇ ਬਾਬਲ ਸ਼ੰਕਰ ਸਿਰਫ 16 ਦਿਨ ਘਰ ਆਵੇ

ਤੇ ਕ੍ਰਿਸ਼ਨ ਰਹੇ ਬ੍ਰਹਮਚਾਰੀ । ਹੇ ਰਾਮ !
ਬਾਬਲ ਪਿਆਰੇ ਸ਼ੰਕਰ ਵਰਗਾ ਦੂਲਹਾ ਨਾ ਲੱਭੀਂ
ਨਾ ਕਾਹਨੂੰ ਵਰਗਾ ਸਾਈਂ
ਲੱਭੀਂ ਤੂੰ ਸਾਦਾ ਪੁੱਤ ਕਿਸਾਨ ਦਾ । ਹੇ ਰਾਮ !

## ਲੋਕ ਕਹਾਣੀਆਂ ਵਿਚੋਂ ਕੁਝ ਹਿੱਸੇ

### (ੳ) ਗਵਾਹੀ

ਦੁਨੀਆਂ ਦੀ ਨਜ਼ਰ ਵਿਚ ਮੰਡੋਰ ਦਾ ਠਾਕੁਰ ਬਹੁਤ ਅਮੀਰ ਸੀ ਉਹ ਇਕ ਸ਼ਾਨਦਾਰ ਮਹਿਲ ਵਿਚ ਰਹਿੰਦਾ ਸੀ । ਉਸ ਮਹਿਲ ਦੇ ਸੋਹਣੇ ਛੱਜੇ ਤੇ ਸੋਹਣੀਆਂ ਡਿਉਢੀਆਂ ਸਨ । ਇਹ ਘਰ ਉਸ ਨੂੰ ਵਡੇਰਿਆਂ ਤੋਂ ਮਿਲਿਆ ਸੀ । ਘਰ ਦੇ ਨਾਲ-ਨਾਲ ਉਸ ਨੂੰ ਘਰ ਦੇ ਨੌਕਰ ਚਾਕਰ ਵੀ ਮਿਲੇ ਸਨ । ਇਹ ਨੌਕਰ ਉਸ ਦੀ ਇੰਜ ਵਫ਼ਾਦਾਰੀ ਨਾਲ ਸੇਵਾ ਕਰਦੇ ਸਨ ਜਿਵੇਂ ਉਸ ਦੇ ਬਾਪ ਦੀ ਕਰਦੇ ਸਨ । ਬਾਪ ਦੀ ਮੌਤ ਤੇ ਘਰ ਦੇ ਪੱਕੇ ਕਮਰੇ ਵਿਚ ਪਿਆ ਇਕ ਪੱਕਾ ਸੰਦੂਕ ਖੋਲ੍ਹਿਆ ਗਿਆ । ਇਸ ਵਿਚ ਵਡੇਰਿਆਂ ਦੇ ਚਮਕਦੇ ਗਹਿਣੇ ਸਨ ਅਤੇ ਭਾਨ ਦਾ ਭਰਿਆ ਇਕ ਥੈਲਾ ਸੀ । ਵਡਿਆਂ ਕੋਲੋਂ ਇਹ ਸਭ ਕੁਝ ਮਿਲਣ ਦੇ ਸ਼ੁਕਰਾਨੇ ਵਜੋਂ ਉਹ ਹਮੇਸ਼ਾਂ ਉਨ੍ਹਾਂ ਲਈ ਅਰਦਾਸ ਕਰਦਾ । ਪਰ ਪੈਸੇ ਦੇ ਮੁੱਕਣ ਦਾ ਵੀ ਆਪਣਾ ਤਰੀਕਾ ਹੈ, ਤੇ ਇਸੇ ਤਰ੍ਹਾਂ ਉਸ ਠਾਕੁਰ ਦੀ ਦੌਲਤ ਵੀ ਮੁੱਕ ਗਈ, ਇਥੋਂ ਕਹਾਣੀ ਸ਼ੁਰੂ ਹੁੰਦੀ ਹੈ ।

ਠਾਕੁਰ ਨੂੰ ਕੁਝ ਪੈਸਿਆਂ ਦੀ ਲੋੜ ਸੀ । ਇਹ ਲੋੜ ਉਹ ਬਾਣੀਏ ਕੋਲੋਂ ਉਧਾਰ ਲੈ ਕੇ ਹੀ ਪੂਰੀ ਕਰ ਸਕਦਾ ਸੀ ! ਪਰ ਮੰਡੋਰ ਵਿਚ ਤਾਂ ਬਹੁਤ ਬਾਣੀਏ ਸਨ ਉਹ ਕਿਹੜੇ ਕੋਲ ਜਾਵੇ ? ਉਸ ਨੇ ਆਪਣੀ ਕਿਤਾਬ ਵਿਚੋਂ ਵੇਖਿਆ ਪਰ ਇਕ-ਇਕ ਕਰਕੇ ਉਹ ਸਭ ਨੂੰ ਨਾਮਨਜ਼ੂਰ ਕਰਨ ਲਗਾ । ਫਰਸਤ ਵਿਚਲੇ 13ਵੇਂ ਨਾਂ ਨੇ ਉਸ ਦੇ ਧਿਆਨ ਨੂੰ ਖਿੱਚਿਆ । ਇਸ ਬਾਣੀਏ ਦਾ ਵੱਡਾ ਵਪਾਰ ਸੀ । ਉਹ ਸਿਰਫ਼ ਮੰਡੋਰ ਵਿਚ ਹੀ ਨਹੀਂ, ਹੋਰ ਲਾਗਲੇ ਪਿੰਡਾਂ ਵਿਚ ਵੀ ਵਪਾਰ ਕਰਦਾ ਸੀ । ਸੂਦ ਤੇ ਪੈਸੇ ਦੇਣ ਦੇ ਕੰਮ ਨੇ ਉਸ ਨੂੰ ਇਲਾਕੇ ਦਾ ਸਭ ਤੋਂ ਅਮੀਰ ਬੰਦਾ ਬਣਾ ਦਿਤਾ ਸੀ । ਕਿਹਾ ਜਾਂਦਾ ਹੈ ਕਿ ਕਾਰੋਬਾਰ ਵਿਚ ਉਸ ਨੂੰ ਕਦੇ ਇਕ ਪੈਸੇ ਦਾ ਨੁਕਸਾਨ ਵੀ ਨਹੀਂ ਹੋਇਆ । ਕਰਜ਼ ਲੈਣ ਵਾਲਾ ਭਾਵੇਂ ਕਿਤਨਾ ਖਚਰਾ ਹੁੰਦਾ, ਉਹ ਕਿਸੇ ਨਾ ਕਿਸੇ ਤਰ੍ਹਾਂ ਪੈਸੇ ਉਗਾੜ ਹੀ ਲੈਂਦਾ ।

ਠਾਕੁਰ ਨੇ ਬੜੇ ਧਿਆਨ ਨਾਲ ਉਧਾਰ ਲੈਣ ਦੀ ਗੱਲ ਬਾਣੀਏ ਨਾਲ ਛੇੜੀ । ਉਸ ਨੂੰ ਪੈਸੇ ਥੋੜ੍ਹੇ ਨਹੀਂ ਚਾਹੀਦੇ ਸਨ । ਪੂਰੇ 750 ਰੁਪਏ ਦੀ ਲੋੜ ਸੀ । ਜਿਉਂ ਹੀ ਉਹ ਇਹ ਸੋਚ ਰਿਹਾ ਸੀ ਉਸ ਨੂੰ ਅਚਾਨਕ ਇਕ ਖਿਆਲ ਆਇਆ, ਉਹ ਸੁਚੇਤ ਸੀ ਕਿ ਇਹ ਭੈੜਾ ਹੈ । ਪਰ ਜਿਉਂ-ਜਿਉਂ ਉਹ ਸੋਚਦਾ ਇਹ ਉਸ ਨੂੰ ਚੰਗਾ ਲਗਦਾ । ਉਸ ਨੇ ਮਨ ਨਾਲ ਫੈਸਲਾ ਕੀਤਾ ਕਿ ਬਾਣੀਏ ਕੋਲੋਂ ਉਧਾਰ ਲੈ ਕੇ ਉਹ ਮੋੜੇਗਾ ਨਹੀਂ । ਨਤੀਜੇ ਵਜੋਂ ਬਾਣੀਏ ਦੇ ਸਿਆਣੇ ਅਤੇ ਚਲਾਕ ਹੋਣ ਦੀ ਗੱਲ ਲੋਕਾਂ ਵਿਚ ਖਤਮ ਹੋ ਜਾਵੇਗੀ । ਉਹ ਕਰਜ਼ਦਾਰਾਂ ਕੋਲੋਂ ਉਗਰਾਹੀ ਕਰ ਲੈਂਦਾ ਹੈ ਇਹ ਵਿਸ਼ਵਾਸ ਨਹੀਂ ਰਹੇਗਾ ਤੇ ਉਸ ਬਾਰੇ ਇਹ ਸਿੱਧ ਹੋ ਜਾਏਗਾ ਕਿ ਉਹ ਬਾਣੀਏ ਨਾਲੋਂ

ਵੀ ਸਿਆਣਾ ਹੈ। ਜਿਹੜਾ ਉਸ ਬਾਣੀਏ ਨੂੰ ਵੀ ਧੋਖਾ ਦੇ ਗਿਆ।

ਇਸ ਖਿਆਲ ਨਾਲ ਉਹ ਬਾਣੀਏ ਕੋਲ ਪੈਸੇ ਮੰਗਣ ਗਿਆ। ਕਿਉਂਕਿ ਠਾਕੁਰ ਇਲਾਕੇ ਦੀ ਪ੍ਰਤਿਸ਼ਠਤ ਸ਼ਖ਼ਸੀਅਤ ਸੀ ਇਸ ਕਰਕੇ ਬਾਣੀਆ ਮੰਨ ਗਿਆ। ਨਾਲੇ ਬਾਣੀਏ ਨੇ ਪੈਸੇ ਐਵੇਂ ਨਹੀਂ ਦਿੱਤੇ। ਉਸ ਨੇ ਪਹਿਲਾਂ ਆਪਣੀ ਵਹੀ ਵਿਚ ਚੜ੍ਹਾਏ ਤੇ ਨਾਲ ਦੋ ਗਵਾਹਾਂ ਦੇ ਦਸਤਖ਼ਤ ਲਏ। ਭਾਵੇਂ ਠਾਕੁਰ ਲਈ ਇਸ ਸਭ ਕੁਝ ਦਾ ਕੋਈ ਅਰਥ ਨਹੀਂ ਸੀ। ਉਸ ਨੇ ਉਧਾਰ ਲੈ ਲਿਆ। ਬਹੁਤ ਦੇਰ ਬਾਣੀਏ ਨੇ ਨਾ ਠਾਕੁਰ ਦਾ ਮੂੰਹ ਦੇਖਿਆ ਤੇ ਨਾ ਪੈਸੇ ਦਾ।

ਪੂਰੇ ਸਾਲ ਦੀ ਚੁਪ ਨੇ ਬਾਣੀਏ ਨੂੰ ਠਾਕੁਰ ਤੇ ਨਰਾਜ਼ ਕਰ ਦਿੱਤਾ। ਭਾਵੇਂ ਉਹ ਜਾਣਦਾ ਸੀ ਕਿ ਉਸ ਦੇ ਕਾਰੋਬਾਰ ਵਿਚ ਇੰਜ ਕਦੇ ਨਾ ਹੋਇਆ। ਫਿਰ ਉਹ ਠਾਕੁਰ ਨਾਲ ਬਗੈਰ ਝਗੜੇ ਤੋਂ ਲੇਖਾ ਚੁਕਾਣਾ ਚਾਹੁੰਦਾ ਸੀ। ਕਰਜ਼ਦਾਰ ਬਾਣੀਏ ਤੋਂ ਦੂਰ ਭਜਣ ਦਾ ਆਦੀ ਹੁੰਦਾ ਹੈ। ਪਰ ਬਾਣੀਏ ਦੇ ਲੰਬੇ ਤਜਰਬੇ ਨੇ ਉਸ ਨੂੰ ਇਹ ਸਿਖਾ ਦਿੱਤਾ ਸੀ ਕਿ ਉਹ ਕਰਜ਼ਦਾਰ ਨੂੰ ਕਿਥੇ ਤੇ ਕਿਵੇਂ ਪਕੜੇ। ਹੁਣ ਉਹ ਠਾਕੁਰ ਵਲ ਪੂਰਾ ਧਿਆਨ ਦੇਣ ਲਗਾ।

ਸਾਵਣ ਦਾ ਮਹੀਨਾ ਸੀ। ਇਸ ਮਹੀਨੇ ਦੇ ਹਰ ਸੋਮਵਾਰ ਨੂੰ ਮੰਡੋਰ ਵਿਚ ਮੇਲਾ ਲਗਦਾ ਸੀ। ਔਰਤਾਂ, ਮਰਦ ਤੇ ਬੱਚੇ ਭਾਰੀ ਗਿਣਤੀ ਵਿਚ ਮੇਲੇ ਵਿਚ ਸ਼ਾਮਿਲ ਹੁੰਦੇ। ਇਹ ਮੇਲੇ ਬੇਜਨਾਥ ਜੀ, ਜਾਂ ਸ਼ਿਵਜੀ ਦੀ ਪੂਜਾ ਲਈ ਹੁੰਦੇ। ਬਾਣੀਏ ਨੂੰ ਪਤਾ ਲਗਾ ਸੀ ਕਿ ਠਾਕੁਰ ਇਨ੍ਹਾਂ ਮੇਲਿਆਂ ਤੇ ਪਰਿਵਾਰ ਸਮੇਤ ਆਉਂਦਾ ਹੈ। ਇਕ ਸੋਮਵਾਰ ਉਹ ਵੀ ਮੇਲੇ ਗਿਆ ਤੇ ਠਾਕੁਰ ਦੇ ਸਨਮੁਖ ਹੋ ਗਿਆ। ਜਦੋਂ ਉਸ ਪੈਸਿਆਂ ਦੀ ਗੱਲ ਛੇੜੀ ਤਾਂ ਠਾਕੁਰ ਕਹਿਣ ਲਗਿਆ, "ਅੱਜ ਅਰਦਾਸ, ਸੰਗੀਤ ਅਤੇ ਖੁਸ਼ੀ ਦਾ ਦਿਨ ਹੈ, ਅਜਿਹੇ ਮੌਕੇ ਤੇ ਅਜਿਹੀ ਥਾਂ ਤੇ ਪੈਸਿਆਂ ਦੀ ਗੱਲ ਠੀਕ ਨਹੀਂ ਅਗਲੇ ਮਹੀਨੇ ਮੈਂ ਸਾਰਾ ਉਤਾਰ ਦਿਆਂਗਾ।"

ਸਾਵਣ ਦਾ ਮਹੀਨਾ ਬੀਤ ਗਿਆ ਪਰ ਨਾ ਠਾਕੁਰ ਆਇਆ ਤੇ ਨਾ ਪੈਸੇ ਆਏ। ਇਕ ਸ਼ਾਮ ਨੂੰ ਬਾਣੀਆ ਉਹਦੀ ਹਵੇਲੀ ਵਿਚ ਗਿਆ। ਠਾਕੁਰ ਦੋਸਤਾਂ ਵਿਚ ਬੈਠਾ ਸੀ। ਬਾਣੀਏ ਸੋਚਿਆ, "ਇਸ ਨੂੰ ਕਾਬੂ ਕਰਨ ਦਾ ਇਹ ਹੀ ਠੀਕ ਮੌਕਾ ਹੈ।"

"ਠਾਕੁਰ ਜੀ ਬਹੁਤ ਦੇਰ ਹੋ ਗਈ ਤੁਸੀਂ ਮੇਰੇ ਕੋਲੋਂ ਰੁਪਏ ਉਧਾਰ ਲਏ ਸੀ। ਕਦ ਮੋੜਨ ਦੀ ਸਲਾਹ ਹੈ ?" ਬਾਣੀਏ ਪੁਛਿਆ।

ਠਾਕੁਰ ਨੂੰ ਇੰਜ ਬਾਣੀਏ ਦਾ ਕਰਨਾ ਪਸੰਦ ਨਾ ਆਇਆ। ਸਾਰੀ ਦੁਨੀਆਂ ਦੇ ਸਾਹਮਣੇ ਤੇ ਖਾਸ ਕਰਕੇ ਦੋਸਤਾਂ ਦੇ ਸਾਹਮਣੇ ਇੰਜ ਕਰਨਾ ਉਸ ਚੰਗਾ ਨਹੀਂ ਸਮਝਿਆ। ਪਰ ਉਹ ਸ਼ਾਂਤ ਰਿਹਾ। ਉਸ ਹੱਸ ਕੇ ਜਵਾਬ ਦਿਤਾ, "ਕਲ੍ਹ ਮੈਂ ਤੇਰੀ ਦੁਕਾਨ ਤੇ ਆਵਾਂਗਾ ਤੇ ਪੈਸੇ ਮੋੜ ਦਿਆਂਗਾ।"

"ਮੈਂ ਤੇਰੀ ਕਲ੍ਹ-ਕਲ੍ਹ ਤੋਂ ਥੱਕ ਗਿਆ ਹਾਂ। ਕਿਤਨੇ ਕਲ੍ਹ ਆਏ ਤੇ ਗੁਜ਼ਰ ਗਏ, ਪਰ ਮੈਂ ਅਜੇ ਆਪਣੇ ਪੈਸੇ ਦਾ ਮੂੰਹ ਨਹੀਂ ਦੇਖਿਆ।"

ਠਾਕੁਰ ਗੁੱਸੇ ਵਿਚ ਲਾਲ ਪੀਲਾ ਹੁੰਦਾ ਬੋਲਿਆ, "ਇਹ ਬੋਲਣ ਦਾ ਕੋਈ ਢੰਗ ਨਹੀਂ। ਲਗਦਾ ਹੈ ਪੈਸੇ ਨੇ ਤੈਨੂੰ ਬੋਲਣ ਦੀ ਜਾਚ ਵੀ ਭੁਲਾ ਦਿਤੀ ਹੈ।"

"ਪਿਛਲਿਆਂ ਮਹੀਨਿਆਂ ਵਿਚ ਮੈਂ ਬੋਲਣ ਦੀ ਜਾਚ ਭੁਲਿਆ ਨਹੀਂ, ਪਰ ਤੇਰੀ ਪੈਸੇ ਨਾ ਮੋੜਨ ਦੀ ਜ਼ਿੱਦ ਨੇ ਮੈਨੂੰ ਕੁਝ ਭੁਲੱਕੜ ਬਣਾ ਦਿਤਾ ਹੈ। ਪਰ ਤੇਰੀ ਜਾਚ ਨੂੰ ਕੀ ਹੋਇਆ ਹੈ ? ਤੇਰੀ ਰਾਇ ਵਿਚ ਜੇ ਕੋਈ ਪੈਸੇ ਲਵੇ ਤੇ ਮੋੜੇ ਨਾ, ਉਸ ਨੂੰ ਕੀ ਕਹਿਣਾ ਚਾਹੀਦਾ ਹੈ ? ਸ਼ਾਇਦ ਤੇਰੇ ਖਿਆਲ ਵਿਚ ਇਹ ਚੰਗਾ ਸਦਾਚਾਰ ਹੈ।"

ਇਨ੍ਹਾਂ ਸ਼ਬਦਾਂ ਨਾਲ ਠਾਕੁਰ ਨੇ ਬੇਇਜ਼ਤੀ ਮਹਿਸੂਸ ਕੀਤੀ। ਉਹ ਗੁੱਸੇ ਨਾਲ ਉਬਲਣ ਲੱਗਾ। ਉਸ ਸਹੁੰ ਖਾਧੀ ਕਿ ਉਹ ਇਸ ਬੇਇਜ਼ਤੀ ਦਾ ਬਦਲਾ ਲਵੇਗਾ। ਦੂਸਰੇ ਪਾਸੇ ਬਾਣੀਆ ਸੰਤੁਸ਼ਟ ਸੀ ਕਿ ਉਸ ਨੇ ਕਾਫੀ ਕੁਝ ਕਹਿ ਲਿਆ ਹੈ। ਉਸ ਛੁਟੀ ਮੰਗੀ ਤੇ ਚਲਾ ਗਿਆ।

ਠਾਕੁਰ ਜਿਉਂ-ਜਿਉਂ ਇਸ ਘਟਨਾ ਬਾਰੇ ਸੋਚਦਾ ਉਸ ਦਾ ਗੁੱਸਾ ਵਧਦਾ ਜਾਂਦਾ। ਉਸ ਸੋਚਿਆ ਬਾਣੀਏ ਨੂੰ ਸਬਕ ਸਿਖਾਉਣਾ ਹੀ ਪੈਣਾ ਹੈ। ਉਹ ਵਕਤ ਦੀ ਇੰਤਜ਼ਾਰ ਕਰਨ ਲੱਗਾ। ਇਕ ਦਿਨ ਉਸ ਨੂੰ ਪਤਾ ਲੱਗਾ ਕਿ ਬਾਣੀਆ ਅਗਲੇ ਪਿੰਡ ਜਾ ਰਿਹਾ ਹੈ। ਠਾਕੁਰ ਸਵੇਰੇ-ਸਵੇਰੇ ਆਪਣੇ ਘੋੜੇ ਤੇ ਸਵਾਰ ਹੋ ਕੇ 20 ਮੀਲ ਦੀ ਦੂਰੀ ਉਤੇ ਜਾ ਕੇ ਬਾਣੀਏ ਨੂੰ ਉਡੀਕਣ ਲੱਗਾ। ਜਿਉਂ-ਜਿਉਂ ਬਾਣੀਆ ਨੇੜੇ ਆਇਆ, ਠਾਕੁਰ ਨੇ ਤਲਵਾਰ ਕੱਢ ਲਈ ਤੇ ਬੋਲਿਆ, "ਹੁਣ ਤੂੰ ਮੇਰੇ ਰਹਿਮ ਤੇ ਹੈਂ, ਮੇਰੇ ਦੋਸਤਾਂ ਦੇ ਸਾਹਮਣੇ ਮੇਰੀ ਬੇਇਜ਼ਤੀ ਕਰਨ ਦੀ ਜੁਰਅੱਤ ਤੂੰ ਕੀਤੀ। ਹੁਣ ਮੈਂ ਤੇਰਾ ਸਿਰ ਤਲਵਾਰ ਨਾਲ ਵੱਢ ਦੇਵਾਂਗਾ।"

ਤਲਵਾਰ ਨੂੰ ਦੇਖਦੇ ਬਾਣੀਆ ਘਬਰਾ ਗਿਆ, ਪਰ ਉਸ ਧੀਰਜ ਨਹੀਂ ਛਡਿਆ। ਤਲਵਾਰ ਤੋਂ ਦੂਰ ਰਹਿ ਕੇ ਉਸ ਕਿਹਾ, "ਠਾਕੁਰ ਜੀ ਦੇਖੋ ਮੈਂ ਤੁਹਾਨੂੰ ਕਿਤਨਾ ਠੀਕ ਸਮਝਿਆ ਹੈ। ਮੈਨੂੰ ਪਤਾ ਸੀ ਕਿ ਤੁਸੀਂ ਮੈਨੂੰ ਇਥੇ ਘੇਰੋਗੇ। ਇਸੇ ਕਰਕੇ ਆਉਣ ਲਗਿਆਂ ਮੈਂ ਆਪਣੀ ਪਤਨੀ ਨੂੰ ਲਿਖ ਕੇ ਦੇ ਆਇਆ ਹਾਂ ਕਿ ਜੇ ਮੈਂ ਰਾਤ ਤੱਕ ਨਾ ਮੁੜਾਂ ਤਾਂ ਸਮਝ ਲਈਂ ਕਿ ਮੈਨੂੰ ਠਾਕੁਰ ਨੇ ਕਤਲ ਕਰ ਦਿਤਾ ਹੈ। ਇਸ ਹਾਲਤ ਵਿਚ ਉਹ ਇਸ ਲਿਖਤ ਨੂੰ ਲੈ ਕੇ ਬਾਦਸ਼ਾਹ ਅੱਗੇ ਪੇਸ਼ ਹੋਵੇਗੀ। ਇਸ ਗੱਲ ਤੇ ਜ਼ੋਰ ਦੇਵੇਗੀ ਕਿ ਮੁਜਰਿਮ ਨੂੰ ਪੂਰੀ-ਪੂਰੀ ਸਜ਼ਾ ਮਿਲੇ।"

ਇਨ੍ਹਾਂ ਲਫ਼ਜ਼ਾਂ ਨਾਲ ਠਾਕੁਰ ਹੈਰਾਨ ਹੋ ਗਿਆ। ਉਸ ਨੇ ਆਪਣੇ ਖਿਆਲ ਛੁਪਾਉਣ ਦਾ ਬਹੁਤ ਯਤਨ ਕੀਤਾ। ਉਸ ਕਿਹਾ, "ਮੇਰੇ ਨਾਲ ਗੱਪ ਮਾਰਨ ਦੀ ਲੋੜ ਨਹੀਂ।"

"ਕੋਈ ਨਹੀਂ ਤੂੰ ਮੈਨੂੰ ਕਤਲ ਕਰ ਦੇ ਤੇ ਦੇਖ ਲੈ ਤੇਰੀ ਕਿਸਮਤ ਵਿਚ ਕੀ ਲਿਖਿਆ ਹੈ।"

ਇਹ ਉਸ ਨੇ ਇਤਨਾ ਯਕੀਨ ਨਾਲ ਕਿਹਾ ਕਿ ਠਾਕੁਰ ਘਬਰਾ ਗਿਆ। ਬੇਚੈਨੀ ਨਾਲ ਉਸ ਸੋਚਿਆ ਕਿ ਸ਼ਾਇਦ ਬਾਣੀਆ ਸੱਚੀਂ-ਮੁੱਚੀਂ ਲਿਖ ਕੇ ਦੇ ਆਇਆ ਹੈ। ਫਿਰ ਵੀ ਬਹਾਦਰੀ ਵਾਲਾ ਮੂੰਹ ਬਣਾਉਂਦਿਆਂ ਹੋਇਆਂ ਉਸ ਕਿਹਾ, "ਮੈਂ ਇਨ੍ਹਾਂ ਗੱਲਾਂ ਤੋਂ ਡਰਦਾ ਨਹੀਂ, ਤੂੰ ਮੇਰੀ ਬੇਇਜ਼ਤੀ ਕੀਤੀ ਹੈ ਤੇ ਮੈਂ ਤੇਰਾ ਨੱਕ ਜ਼ਰੂਰ ਵੱਢ ਦੇਵਾਂਗਾ।"

ਬਾਣੀਏ ਨੂੰ ਸੁੱਖ ਦਾ ਸਾਹ ਆਇਆ। ਠਾਕੁਰ ਹੁਣ ਉਸ ਦੀ ਜਾਨ ਲੈਣ

ਦੀ ਬਜਾਏ ਉਸ ਦਾ ਨੱਕ ਕੱਟਣ ਤੇ ਆ ਗਿਆ ਸੀ। ਹਾਲਤ ਕੁਝ ਸੁਧਰੀ ਸੀ। ਬਾਣੀਏ ਦਾ ਯਕੀਨ ਸੀ ਕਿ ਜਿਥੇ ਤਾਕਤ ਕੰਮ ਨਾ ਆਵੇ ਉਥੇ ਅਕਲ ਕੰਮ ਆਉਂਦੀ ਹੈ। ਉਸ ਹਮੇਸ਼ਾਂ ਹੀ ਫੈਸਲਿਆਂ ਲਈ ਤਾਕਤ ਨਾਲੋਂ ਅਕਲ ਨੂੰ ਤਰਜੀਹ ਦਿਤੀ ਹੈ। ਹੁਣ ਵੀ ਉਹ ਅਕਲ ਨਾਲ ਹੀ ਆਪਣੇ ਆਪ ਨੂੰ ਬਚਾਏਗਾ। ਉਸ ਕਿਹਾ, "ਠਾਕੁਰ ਜੀ ਇਹ ਸੱਚ ਹੈ ਕਿ ਉਸ ਦਿਨ ਮੈਂ ਤੁਹਾਡੇ ਨਾਲ ਬਦਤਮੀਜ਼ੀ ਕੀਤੀ। ਇਸ ਲਈ ਮੈਨੂੰ ਸਜ਼ਾ ਜ਼ਰੂਰ ਮਿਲਣੀ ਚਾਹੀਦੀ ਹੈ, ਪਰ ਜੇ ਮੈਂ ਇਹ ਕਹਿ ਦੇਵਾਂ ਕਿ ਤੁਸੀਂ ਮੇਰਾ ਕੁਝ ਨਹੀਂ ਦੇਣਾ ਤਾਂ ਕੀ ਤੁਸੀਂ ਮੈਨੂੰ ਬਖਸ਼ ਦਿਉਗੇ ?"

"ਮੈਂ ਅਜਿਹਾ ਕੁਝ ਨਹੀਂ ਕਰਾਂਗਾ। ਮੈਂ ਤੈਨੂੰ ਸਭ ਕੁਝ ਨਿੱਬੜ ਜਾਣ ਦੀ ਰਸੀਦ ਦੇ ਦੇਵਾਂਗਾ।"

"ਮੈਨੂੰ ਰਸੀਦ ਹੁਣੇ ਚਾਹੀਦੀ ਹੈ।"

"ਠੀਕ ਹੈ।"

ਜਿਉਂ ਹੀ ਬਾਣੀਆ ਵਹੀਆਂ ਕੱਢ ਕੇ ਰਸੀਦ ਲਿਖਣ ਲੱਗਾ ਤਾਂ ਬੋਲਿਆ, "ਠਾਕੁਰ ਜੀ ਮੇਰਾ ਕੋਈ ਗਵਾਹ ਤਾਂ ਹੋਣਾ ਚਾਹੀਦਾ ਹੈ। ਜਦੋਂ ਮੈਂ ਤੈਨੂੰ ਰੁਪਿਆ ਦਿਤਾ ਸੀ ਤਾਂ ਦੋ ਗਵਾਹ ਸਨ। ਕਰਜ਼ਾ ਮੋੜਨ ਦਾ ਇਕ ਤਾਂ ਗਵਾਹ ਜ਼ਰੂਰੀ ਹੈ।"

ਠਾਕੁਰ ਨੂੰ ਇਹ ਮਨਜ਼ੂਰ ਨਹੀਂ ਸੀ। ਗਵਾਹ ਦਾ ਮਤਲਬ ਹੈ ਕਿ ਬੇ-ਕਾਨੂੰਨੀ ਜ਼ਾਹਿਰ ਹੋ ਜਾਵੇਗੀ, ਤੇ ਉਸ ਨੂੰ ਸਿੱਧਾ ਜੇਲ੍ਹ ਭੇਜ ਦਿਤਾ ਜਾਵੇਗਾ। ਉਹ ਗੁੱਸੇ ਵਿਚ ਬੋਲਿਆ ਤੂੰ ਰਸੀਦ ਬਣਾ, ਕਿਸੇ ਗਵਾਹ ਜਾਂ ਏਜੰਟ ਦੀ ਲੋੜ ਨਹੀਂ।"

ਬਾਣੀਏ ਉਤਰ ਦਿਤਾ, "ਪਰ ਇਹ ਤਾਂ ਰਸੀਦ ਕੱਚੀ ਹੋਏਗੀ।" ਉਸ ਸੜਕ ਦੇ ਇਧਰ-ਉਧਰ ਦੇਖਿਆ ਤੇ ਉਸ ਦੀ ਨਿਗ੍ਹਾ ਬੋਹੜ ਦੇ ਇਕ ਬੁੱਢੇ ਦਰੱਖਤ ਤੇ ਪਈ। ਇਹ ਬੋਹੜ ਚਿਰਾਂ ਤੋਂ ਹੋਣ ਕਰਕੇ ਇਸ ਨੂੰ ਸਾਰੇ ਜਾਣਦੇ ਸਨ। ਬਹੜ ਵਲ ਇਸ਼ਾਰਾ ਕਰਕੇ ਬਾਣੀਏ ਨੇ ਕਿਹਾ, "ਮੈਨੂੰ ਇਕ ਗੱਲ ਸੁਝੀ ਹੈ, ਕੀ ਤੂੰ ਉਹ ਬੋਹੜ ਦੇਖਦਾ ਹੈਂ ? ਮੈਂ ਇਸ ਬੋਹੜ ਦੀ ਗਵਾਹੀ ਪਾ ਦੇਂਦਾ ਹਾਂ। ਇਸ ਨਾਲ ਸਭ ਠੀਕ ਹੋ ਜਾਏਗਾ।" ਇਸ ਨਾਲ ਠਾਕੁਰ ਦੀ ਸੰਤੁਸ਼ਟੀ ਹੋ ਗਈ, ਜੋ ਕੁਝ ਹੋ ਰਿਹਾ ਹੈ ਉਸ ਦਾ ਗਵਾਹ ਬੋਹੜ ਤਾਂ ਨਹੀਂ ਹੋ ਸਕਦਾ। ਪਰ ਰਸੀਦ ਲਿਖੀ ਗਈ ਅਤੇ ਠਾਕੁਰ ਨੂੰ ਦੇ ਦਿਤੀ ਗਈ। ਦੋਵੇਂ ਸੰਤੁਸ਼ਟ ਹੋ ਕੇ ਉਥੋਂ ਚਲੇ ਗਏ। ਬਾਣੀਏ ਨੇ ਸਮਾਂ ਜਾਇਆ ਕੀਤੇ ਬਗੈਰ ਸਿੱਧਾ ਰਾਣਾ ਕੋਲ ਜਾ ਕੇ ਪੇਸ਼ ਹੋਣ ਦੀ ਆਗਿਆ ਮੰਗੀ।

ਉਸ ਕਿਹਾ, "ਜਨਾਬ ਠਾਕੁਰ ਨੇ ਮੇਰੇ ਕੋਲੋਂ ਪੈਸੇ ਉਧਾਰੇ ਲਏ। ਤਲਵਾਰ ਨਾਲ ਧਮਕਾ ਕੇ ਪੈਸੇ ਦਿਤੇ ਬਗੈਰ ਉਸ ਮੇਰੇ ਕੋਲੋਂ ਰਸੀਦ ਲਿਖਵਾ ਲਈ।"

"ਤੂੰ ਉਸ ਨੂੰ ਇਹ ਕਿਉਂ ਕਰਨ ਦਿਤਾ ?"

"ਮੈਂ ਮੰਡੋਰ ਤੋਂ ਅਗਲੇ ਪਿੰਡ ਜਾ ਰਿਹਾ ਸੀ। ਰਸਤੇ ਦੀ ਵਿਰਾਨੀ ਵਿਚ ਉਸ ਮੈਨੂੰ ਘੇਰ ਲਿਆ। ਉਥੇ ਉਸ ਮੈਨੂੰ ਕਾਬੂ ਕਰਕੇ ਰਸੀਦ ਲੈ ਲਈ। ਕਿਉਂਕਿ ਉਥੇ ਹੋਰ ਕੋਈ ਨਹੀਂ ਸੀ ਇਸ ਕਰਕੇ ਮੈਂ ਬੱਢੇ ਬੋਹੜ ਦੀ ਗਵਾਹੀ ਪਾ ਦਿਤੀ।" ਰਾਣਾ ਦਾ ਚਿੱਤ ਇਹ ਕਹਾਣੀ ਨਾ ਮੰਨਿਆ। ਉਸ ਨੇ ਠਾਕੁਰ ਨੂੰ ਬੁਲਾਇਆ ਅਤੇ ਪੁਛਿਆ, "ਕੀ ਤੂੰ ਇਸ ਆਦਮੀ ਕੋਲੋਂ ਉਧਾਰ ਲਿਆ ਹੈ ?"

"ਹਾਂ ਜਨਾਬ ।"

"ਕੀ ਤੂੰ ਵਾਪਸ ਕਰ ਦਿਤਾ ਹੈ ?"

"ਹਾਂ ਜੀ, ਮੇਰੇ ਕੋਲ ਉਸ ਦੀ ਰਸੀਦ ਹੈ ।"

"ਤੇਰਾ ਗਵਾਹ ਕੌਣ ਹੈ ?"

"ਇਕ ਬੁੱਢਾ ਬੋਹੜ ਦਾ ਦਰੱਖਤ ਜਿਹੜਾ ਮੰਡੋਰ ਤੋਂ ਲਗਭਗ 20 ਮੀਲ ਦੂਰ ਹੈ ।"

"ਤੂੰ ਦਰੱਖਤ ਨੂੰ ਆਪਣਾ ਗਵਾਹ ਕਿਉਂ ਬਣਾਇਆ ?"

"ਉਥੇ ਉਸ ਵੇਲੇ ਹੋਰ ਕੋਈ ਹੈ ਹੀ ਨਹੀਂ ਸੀ ।"

"ਹੁਣ ਮੈਨੂੰ ਸੱਚੋ-ਸੱਚ ਦੱਸ । ਤੂੰ ਅਜਿਹੀ ਥਾਂ ਤੇ ਰਸੀਦ ਕਿਉਂ ਲਈ ਜਿਥੇ ਸਿਰਫ਼ ਤੂੰ ਤੇ ਬਾਣੀਆ ਸੀ ?"

ਠਾਕੁਰ ਅੜਨ ਲੱਗਾ ਤੇ ਉਸ ਨੂੰ ਕੋਈ ਜਵਾਬ ਨਾ ਸੁਝਿਆ । ਰਾਣੇ ਨੇ ਠਾਕੁਰ ਨੂੰ ਜੇਲ੍ਹ ਦਾ ਹੁਕਮ ਕਰ ਦਿਤਾ । ਬਾਣੀਆ ਖੁਸ਼ੀ-ਖੁਸ਼ੀ ਘਰ ਮੁੜਿਆ । ਆਉਂਦੇ ਹੋਏ ਠਾਕੁਰ ਨੂੰ ਕਹਿਣ ਲੱਗਾ, "ਦੂਜਿਆਂ ਲਈ ਟੋਇਆ ਪੁੱਟਣ ਵਾਲਾ ਆਪ ਹੀ ਉਸ ਵਿਚ ਡਿਗਦਾ ਹੈ ।"

(ਅ) **ਕਿਸਮਤ ਦਾ ਹੱਥ**

ਮੌਨਸੂਨ ਦਾ ਪਹਿਲਾ ਛਿੱਟਾ ਪੈਣ ਨਾਲ ਹੀ ਪੀਪੜ ਵਿਚ ਕੰਮ ਸ਼ੁਰੂ ਹੋ ਗਿਆ । ਹਲ ਵਾਹੁਣੇ, ਬੀ ਪਾਉਣਾ ਅਤੇ ਹੋਰ ਅਜਿਹੇ ਨਿਕਸ਼ਪ ਕੰਮ ਸ਼ੁਰੂ ਹੋ ਗਏ । ਹਲ ਅਤੇ ਬਲਦ ਭੂਰਾ ਅਸਮਾਨ ਥੱਲੇ ਬਾਹਰ ਕੱਢੇ ਗਏ ਤੇ ਤੇਜ਼ੀ ਨਾਲ ਖੇਤ ਵਾਹੇ ਜਾਣ ਲਗੇ । ਇੰਨੀ ਹੀ ਤੇਜ਼ੀ ਨਾਲ ਬੀ ਪਾਏ ਜਾ ਰਹੇ ਸਨ । ਕਿਸਾਨਾਂ ਦੀ ਖੁਸ਼ੀ ਦੀ ਹੱਦ ਨਹੀਂ ਰਹੀ । ਜਦੋਂ ਉਨ੍ਹਾਂ ਨੇ ਵੇਖਿਆ ਕਿ ਕੁਝ ਹੀ ਦਿਨਾਂ ਵਿਚ ਛੋਟੇ-ਛੋਟੇ, ਨਰਮ-ਨਰਮ, ਹਰੇ-ਹਰੇ ਅੰਗੂਰਾਂ ਨਾਲ ਖੇਤ ਭਰ ਗਏ ਹਨ । ਇਹ ਕਿਤਨੇ ਆਨੰਦ-ਦਾਇਕ ਲਗ ਰਹੇ ਸਨ । ਜਿਵੇਂ-ਜਿਵੇਂ ਬਾਰਸ਼ ਦੇ ਛਿੱਟੇ ਪੈਂਦੇ ਗਏ ਇਹ ਅੰਗੂਰ ਵਧਦੇ ਗਏ । ਅਚਾਨਕ ਹੀ ਕਿਸੇ ਖਾਸ ਕਾਰਨ ਬਗੈਰ ਗਰਮੀ ਵਧਣ ਲਗੀ । ਧੁੱਪ ਇਤਨੀ ਤੇਜ਼ ਰਹਿਣ ਲੱਗੀ ਕਿ ਦੁਪਹਿਰ ਤੋਂ ਬਾਅਦ ਖੇਤਾਂ ਵਿਚ ਰਹਿਣਾ ਔਖਾ ਹੋ ਗਿਆ । ਕਿਸਾਨਾਂ ਵਿਚ ਬੇਚੈਨੀ ਵਧ ਗਈ, ਕਿ ਬਾਰਸ਼ ਆਏਗੀ ਜਾਂ ਇਸ ਤਪਦੀ ਧੁੱਪ ਵਿਚ ਫੁਟ ਰਹੇ ਅੰਗੂਰ ਸੜ ਜਾਣਗੇ । ਕਿਸਾਨਾਂ ਦੀਆਂ ਰਾਤਾਂ ਬੇਆਰਾਮ ਹੋ ਗਈਆਂ । ਇਕ ਦਿਨ ਐਸਾ ਆਇਆ ਜਦੋਂ ਉਨ੍ਹਾਂ ਨੂੰ ਕੁਝ ਬੱਦਲ ਦਿੱਸੇ । ਸ਼ੁਰੂ ਵਿਚ ਤਾਂ ਇਹ ਬੱਦਲ ਹੱਥ ਦੀ ਤਲੀ ਜਿੰਨਾ ਸੀ, ਪਰ ਹੌਲੀ-ਹੌਲੀ ਇਹ ਆਸਮਾਨ ਬੱਦਲਾਂ ਨਾਲ ਭਰਦਾ ਗਿਆ ਅਤੇ ਕਿਸਾਨ ਡੁਬਵੇਂ ਸ਼ਾਹ ਲੈਂਦੇ ਹੋਏ ਉਮੀਦ ਨਾਲ ਇਸ ਵਲ ਵੇਖਣ ਲਗੇ । ਬੱਦਲ ਵੱਡਾ ਅਤੇ ਕਾਲਾ ਹੁੰਦਾ ਗਿਆ । ਹੌਲੀ-ਹੌਲੀ ਆਸਮਾਨ ਤੇ ਹੋਰ ਬੱਦਲ ਆਉਣ ਲੱਗੇ । ਅਚਾਨਕ ਬੱਦਲ ਗੱਜਣ ਦੀ ਜ਼ੋਰਦਾਰ ਆਵਾਜ਼ ਆਈ ਤੇ ਬਾਰਸ਼ ਪੈਣ ਲੱਗੀ । ਬੜੀ ਭਾਰੀ ਬਾਰਸ਼ ਸੀ । ਇੰਜ ਲਗਦਾ ਸੀ ਜਿਵੇਂ ਬੱਦਲ ਸਾਰਾ ਸਮੁੰਦਰ ਪੀ ਕੇ ਇਥੇ ਆਏ ਹੋਣ ਤੇ ਸਾਰਾ ਪਾਣੀ ਇਸ ਪਿੰਡ ਵਿਚ ਹੀ ਬਰਸਾ ਦੇਣਾ ਹੋਵੇ, ਕਿਸਾਨ ਦੌੜ ਕੇ ਆਪਣੇ ਘਰਾਂ ਵਿਚ ਆ ਗਏ ।

ਪੰਜ ਕਿਸਾਨਾਂ ਜਿਨ੍ਹਾਂ ਦੇ ਖੇਤ ਦੂਰ ਸਨ, ਨੇ ਇਕ ਪਿੱਪਲ ਥੱਲੇ ਸ਼ਰਨ ਲਈ ਪਰ ਬਚਾਓ ਨਾ ਹੋਇਆ। ਬਾਰਸ਼ ਇੰਨੀ ਤੇਜ਼ ਸੀ ਕਿ ਸੰਘਣੇ ਪੱਤਿਆਂ ਵਾਲਾ ਪਿੱਪਲ ਵੀ ਉਨ੍ਹਾਂ ਨੂੰ ਪਾਣੀ ਪੈਣ ਤੇ ਬਚਾ ਨਾ ਸਕਿਆ। ਉਹ ਪਹਿਲਾਂ ਹੀ ਭਿੱਜ ਚੁਕੇ ਸੀ ਪਰ ਹੁਣ ਤੇ ਪਾਣੀ ਉਨ੍ਹਾਂ ਦੇ ਥੱਲਿਉਂ ਨਾਲੀਆਂ ਬਣਾ ਕੇ ਲੰਘਣ ਲੱਗਾ। ਇਸ ਦੇ ਨਾਲ ਹੀ ਬਿਜਲੀ ਦੀ ਗਰਜ ਜ਼ੋਰਦਾਰ ਅਤੇ ਡਰਾਉਣੀ ਸੀ। ਕਦੇ-ਕਦੇ ਬਿਜਲੀ ਗਰਜਨ ਨਾਲ ਸਾਰਾ ਆਸਮਾਨ ਅਤੇ ਧਰਤੀ ਰੌਸ਼ਨ ਹੋ ਜਾਂਦੇ। ਪੰਜ ਕਿਸਾਨਾਂ ਨੂੰ ਲਗੇ ਕਿ ਬਿਜਲੀ ਹਮੇਸ਼ਾਂ ਹੀ ਪਿੱਪਲ ਉਤੇ ਡਿਗਦੀ ਹੈ ਜਿਵੇਂ ਇਸ ਨੇ ਇਸ ਨੂੰ ਤਬਾਹ ਕਰਨਾ ਹੋਵੇ ਜਾਂ ਜਿਵੇਂ ਇਹ ਕਿਸੇ ਮੁਨਾਸਿਬ ਘੜੀ ਦੀ ਉਡੀਕ ਵਿਚ ਹੋਵੇ ਜਦੋਂ ਇਹ ਪਿੱਪਲ ਉਤੇ ਡਿਗ ਕੇ ਇਸ ਨੂੰ ਫੂਕ ਕੇ ਢੇਰੀ ਕਰ ਦੇਵੇਗੀ। ਇਸ ਖਿਆਲ ਨਾਲ ਉਹ ਬੇਚੈਨ ਹੋ ਜਾਂਦੇ। ਪਰ ਹੁਣ ਉਹ ਕੀ ਕਰਨ। ਅੰਧਾਧੁੰਦ ਬਾਰਸ਼ ਵਿਚ ਪਿੰਡ ਜਾਣਾ ਅਸੰਭਵ ਸੀ, ਪਰ ਇਸ ਪਿੱਪਲ ਥੱਲੇ ਖੜੋਣਾ ਹੋਰ ਵੀ ਔਖਾ ਸੀ। ਲਗਦਾ ਸੀ ਬਿਜਲੀ ਦਾ ਗੁੱਸਾ ਇਥੇ ਮੌਤ ਦਾ ਕਾਰਨ ਬਣੇਗਾ।

ਇਕ ਆਦਮੀ ਬੋਲਿਆ, "ਇਸ ਦਰੱਖਤ ਥੱਲੇ ਖੜੋਣਾ ਖਤਰਨਾਕ ਹੈ। ਇਸ ਉਤੇ ਕਿਸੇ ਵੇਲੇ ਵੀ ਬਿਜਲੀ ਡਿਗ ਸਕਦੀ ਹੈ।"

"ਪਰ ਕਰੀਏ ਕੀ ?"'

"ਇਹੀ ਸਮੱਸਿਆ ਹੈ। ਲਗਦਾ ਇੰਜ ਹੈ ਕਿ ਬਿਜਲੀ ਮੌਤ ਦਾ ਸੁਨੇਹਾ ਲੈ ਕੇ ਆਈ ਹੈ। ਸਾਡੇ ਵਿਚੋਂ ਕਿਸੇ ਇਕ ਦਾ ਅੰਤਕਾਲ ਆ ਗਿਆ ਹੈ।"

ਇਹ ਗੱਲ ਬਾਕੀ ਸਾਥੀਆਂ ਨੇ ਸ਼ਾਂਤ ਹੋ ਕੇ ਸੁਣੀ। ਉਹ ਵੀ ਇਸੇ ਵਿਚਾਰ ਵਿਚ ਘਿਰੇ ਸਨ। ਸਾਥੀ ਨੇ ਬੋਲਣਾ ਜਾਰੀ ਰਖਿਆ, "ਜੋ ਮੈਂ ਕਹਿੰਦਾ ਹਾਂ ਜੇ ਉਹ ਸੱਚ ਹੈ ਤਾਂ ਆਪਾਂ ਉਸ ਨੂੰ ਆਪਣੇ ਨਾਲ ਰਖ ਕੇ ਸਾਰਿਆਂ ਦੀ ਜ਼ਿੰਦਗੀ ਕਿਉਂ ਖਤਰੇ ਵਿਚ ਪਾਈਏ ?"

"ਪਰ ਆਪਾਂ ਨੂੰ ਕਿਵੇਂ ਪਤਾ ਲਗੇ ਕਿ ਕਿਹਦਾ ਅੰਤ ਕਾਲ ਆਇਆ ਹੈ ? ਆਪਾਂ ਆਪਣੇ ਆਪ ਨੂੰ ਕਿਵੇਂ ਬਚਾਈਏ ?"

"ਮੈਂ ਇਹੀ ਸੋਚ ਰਿਹਾ ਹਾਂ ਅਤੇ ਮੇਰੇ ਕੋਲ ਇਕ ਤਰੀਕਾ ਹੈ ਜੇ ਤੁਸੀਂ ਸਾਰੇ ਮੇਰੀ ਗੱਲ ਮੰਨਣ ਦਾ ਵਚਨ ਦਿਓ ਤਾਂ ਮੈਂ ਤੁਹਾਨੂੰ ਇਹ ਦੱਸ ਸਕਦਾ ਹਾਂ।"

"ਕਿਉਂਕਿ ਇਸ ਵਿਚ ਸਾਡਾ ਸਾਰਿਆਂ ਦਾ ਭਲਾ ਹੈ, ਜੋ ਤੂੰ ਕਹੇਂਗਾ ਅਸੀਂ ਉਹ ਮੰਨਾਂਗੇ। ਪਰ ਇਕ ਖਿਆਲ ਰਖੀਂ ਤੂੰ ਕੋਈ ਅਜਿਹੀ ਗੱਲ ਨਾ ਕਰੀਂ ਜਿਸ ਨੂੰ ਮੰਨਣਾ ਅਸੰਭਵ ਹੋਵੇ।" ਇਸੇ ਵੇਲੇ ਆਸਮਾਨ ਤੇ ਬਿਜਲੀ ਗਰਜੀ, ਬਿਜਲੀ ਨਾਲ ਆਸਮਾਨ ਭਰ ਗਿਆ ਤੇ ਕਿਸਾਨ ਡਰ ਨਾਲ ਕੰਬਣ ਲਗੇ।

"ਜਲਦੀ ਦੱਸ, ਜਲਦੀ ਦੱਸ।" ਚੌਹਾਂ ਨੇ ਕਿਹਾ, "ਤੂੰ ਆਪਣੀ ਯੋਜਨਾ ਦੱਸ। ਲਗਦਾ ਇੰਜ ਹੈ ਕਿ ਬਿਜਲੀ ਕਾਹਲੀ ਪੈ ਗਈ ਹੈ ਤੇ ਜੇ ਅਸੀਂ ਦੇਰ ਕਰ ਦਿਤੀ ਤਾਂ ਸਾਨੂੰ ਸਾਰਿਆਂ ਨੂੰ ਫੂਕ ਦੇਵੇਗੀ।"

"ਠੀਕ ਹੈ ਤਾਂ ਸੁਣੋ। ਅਸੀਂ ਸਾਰੇ ਸਹਿਮਤ ਹਾਂ ਕਿ ਬਿਜਲੀ ਦੇ ਰੂਪ ਵਿਚ ਮੌਤ ਸਾਡੇ ਵਿਚੋਂ ਇਕ ਨੂੰ ਚੁਕਣ ਲਈ ਇੰਤਜ਼ਾਰ ਵਿਚ ਹੈ।"

ਚੋਹਾਂ ਨੇ ਹਾਂ ਵਿਚ ਇਕਦਮ ਸਿਰ ਹਿਲਾਇਆ।

"ਤੁਸੀਂ ਦੇਖਦੇ ਹੋ ਕਿ ਉਹ ਸਾਹਮਣੇ ਖੇਤ ਤੋਂ ਪਰਲੇ ਬੰਨੇ ਇਕ ਬਬੂਲ ਦਾ ਰੁੱਖ ਹੈ।"

ਫਿਰ ਚੌਹਾਂ ਨੇ ਹਾਂ ਵਿਚ ਸਿਰ ਹਿਲਾਇਆ।

"ਅਸੀਂ ਇਕ-ਇਕ ਕਰਕੇ ਉਥੇ ਜਾਵਾਂਗੇ, ਉਸ ਦਰੱਖਤ ਦੇ ਤਣੇ ਨੂੰ ਹੱਜਥ ਲਾ ਕੇ ਵਾਪਸ ਮੁੜਾਂਗੇ। ਜਿਉਂ ਹੀ ਮਰਨ ਵਾਲਾ ਇਸ ਦਰੱਖਤ ਤੋਂ ਬਾਹਰ ਨਿਕਲੇਗਾ ਬਿਜਲੀ ਉਸ ਨੂੰ ਘੇਰ ਲਵੇਗੀ। ਇੰਜ ਆਪਾਂ ਵਿਚੋਂ ਚਾਰ ਬਚ ਜਾਣਗੇ।"

ਸਾਰੇ ਇਸ ਯੋਜਨਾ ਨਾਲ ਸਹਿਮਤ ਹੋ ਗਏ ਅਤੇ ਪਹਿਲਾਂ ਜਾਣ ਵਾਲੇ ਦਾ ਵਕਤ ਆ ਗਿਆ। ਉਸ ਦਾ ਰੰਗ ਪੀਲਾ ਹੋ ਗਿਆ, ਲੱਤਾਂ ਕੰਬਣ ਲੱਗੀਆਂ। ਪਰ ਉਹ ਹਿੰਮਤ ਕਰਕੇ ਉਧਰ ਨੂੰ ਦੌੜ ਪਿਆ। ਬਿਜਲੀ ਚਮਕੀ ਅਤੇ ਗਰਜੀ, ਧਰਤੀ ਇੰਪ੍ਰ ਰੌਸ਼ਨ ਹੋ ਗਈ ਜਿਵੇਂ ਹਜ਼ਾਰਾਂ ਦੀਵੇ ਜਗ ਪਏ ਹੋਣ। ਉਹ ਡਰ ਨਾਲ ਡਿਗ ਪਿਆ। ਪਰ ਜਿਵੇਂ ਕਿਵੇਂ ਦੌੜ ਕੇ ਉਸ ਨੇ ਬਬੂਲ ਦੇ ਰੁੱਖ ਦੇ ਤਣੇ ਨੂੰ ਹੱਥ ਲਾਇਆ ਅਤੇ ਵਾਪਸ ਪਿੱਪਲ ਥਲੇ ਆ ਗਿਆ।

ਇਸੇ ਤਰ੍ਹਾਂ ਅਗਲੇ ਤਿੰਨ ਆਦਮੀ ਗਏ ਤੇ ਆ ਗਏ। ਇਹ ਬਿਆਨ ਕਰਨਾ ਔਖਾ ਹੈ ਕਿ ਇਸ ਦੌਰਾਨ ਉਨ੍ਹਾਂ ਨੇ ਕਿਤਨਾ ਮਾਨਸਿਕ ਸੰਕਟ ਝਲਿਆ ਅਤੇ ਕਿਤਨੀ ਤਕਲੀਫ਼ ਵਿਚ ਉਹ ਰਹੇ। ਪਰ ਕਿਉਂਕਿ ਉਹ ਬਚ ਗਏ ਇਸ ਕਰਕੇ ਉਹ ਸਾਰਾ ਦੁਖ ਭੁਲ ਕੇ ਖੁਸ਼ ਸਨ।

ਹੁਣ ਪੰਜਵੇਂ ਆਦਮੀ ਦੀ ਵਾਰੀ ਸੀ। ਇਹ ਦਸਣ ਦੀ ਲੋੜ ਨਹੀਂ ਕਿ ਉਹ ਤਾਂ ਡਰ ਨਾਲ ਪਹਿਲਾਂ ਹੀ ਅਧਮੋਇਆ ਹੋਇਆ ਪਿਆ ਸੀ। ਹੁਣ ਜਦੋਂ ਕਿ ਚਾਰੇ ਬਚ ਕੇ ਆ ਗਏ, ਉਸ ਨੂੰ ਅਤੇ ਉਸ ਦੇ ਸਾਥੀਆਂ ਨੂੰ ਯਕੀਨ ਸੀ ਕਿ ਹੁਣ ਮਰਨ ਵਾਲਾ ਇਹੋ ਹੀ ਹੈ। ਉਸ ਨੇ ਪਾਰ ਕਰਨ ਵਾਲੇ ਖੇਤ ਉਤੇ ਇਕ ਨਿਗ੍ਹਾ ਮਾਰੀ, ਹੱਥ ਲਾਉਣ ਵਾਲੇ ਬਬੂਲ ਦੇ ਤਣੇ ਵਲ ਦੇਖਿਆ ਅਤੇ ਇਕਦਮ ਬੇਹੋਸ਼ ਹੋ ਗਿਆ। ਉਸ ਦੀਆਂ ਲੱਤਾਂ ਕੰਬਣ ਲਗੀਆਂ ਤੇ ਉਹ ਚਿੱਕੜ ਵਿਚ ਡਿਗ ਪਿਆ।

ਦੂਜਿਆਂ ਨੇ ਕਿਹਾ, "ਕੋਈ ਨਹੀਂ, ਤੂੰ ਇੰਜ ਕਰ ਜਿਵੇਂ ਅਸੀਂ ਕੀਤਾ ਹੈ। ਦੌੜ ਕੇ ਬਬੂਲ ਨੂੰ ਹੱਥ ਲਾ ਆ।"

"ਨਹੀਂ", ਉਹ ਚਿਲਾਇਆ। "ਮੈਂ ਨਹੀਂ ਜਾਵਾਂਗਾ। ਇਹ ਤਾਂ ਯਕੀਨੀ ਹੈ ਕਿ ਜਿਉਂ ਹੀ ਮੈਂ ਬਾਹਰ ਕਦਮ ਰਖਿਆ ਮੌਤ ਮੈਨੂੰ ਝਪਟ ਲਵੇਗੀ।"

"ਲਗਦਾ ਇੰਜ ਹੀ ਹੈ। ਇਹ ਗੱਲ ਯਕੀਨੀ ਹੈ ਕਿ ਮੌਤ ਨੇ ਤੈਨੂੰ ਹੀ ਚੁਣਿਆ ਹੈ। ਪਰ ਹੁਣ ਤੈਨੂੰ ਅਸੀਂ ਬਚਣ ਨਹੀਂ ਦਿਆਂਗੇ। ਤੈਨੂੰ ਜਾ ਕੇ ਉਸ ਦਰੱਖਤ ਨੂੰ ਹੱਥ ਲਾਉਣਾ ਹੀ ਪਏਗਾ।"

"ਮੇਹਰ ਕਰੋ" ਉਹ ਚਿਲਾਇਆ, "ਜਾਣ ਬੁਝ ਕੇ ਮੈਨੂੰ ਮੌਤ ਦੇ ਮੂੰਹ ਵਿਚ ਨਾ ਧੱਕੋ। ਜ਼ਾਹਿਰ ਹੈ ਕਿ ਤੁਹਾਡੀ ਸਾਰਿਆਂ ਦੀ ਲੰਮੀ ਉਮਰ ਹੈ। ਤੇ ਜੇ ਮੈਂ ਤੁਹਾਡੇ ਵਿਚ ਇਥੇ ਰਹਿ ਲਵਾਂ ਤਾਂ ਸ਼ਾਇਦ ਮੈਂ ਵੀ ਬਚ ਜਾਵਾਂ। ਕਿਉਂਕਿ ਜਿਤਨੀ ਦੇਰ ਮੈਂ ਤੁਹਾਡੇ ਨਾਲ ਹਾਂ ਬਿਜਲੀ ਨਹੀਂ ਪੈ ਸਕਦੀ। ਮੇਰੇ ਉਤੇ ਕਿਰਪਾ ਕਰੋ ਤੇ ਮੈਨੂੰ

ਬਖਸ਼ੋ । ਮੈਂ ਤੁਹਾਡਾ ਸਾਰੀ ਉਮਰ ਪਾਣੀ ਭਰਾਂਗਾ ।"

"ਮੂਰਖ ਨਾ ਬਣ । ਅਸੀਂ ਸਾਰੇ ਤੇਰੇ ਲਈ ਆਪਣੇ ਆਪ ਨੂੰ ਖਤਰੇ ਵਿਚ ਨਹੀਂ ਪਾ ਸਕਦੇ, ਇਥੋਂ ਜਲਦੀ ਦੌੜ ।"

ਇੰਜ ਬੋਲਦਿਆਂ ਹੋਇਆਂ ਚੌਹਾਂ ਬੰਦਿਆਂ ਨੇ ਡਰੇ ਹੋਏ ਆਦਮੀ ਨੂੰ ਖੇਤਾਂ ਵਿਚ ਧਕੇਲ ਦਿਤਾ । ਅਜੇ ਉਹ ਕੁਝ ਕਦਮ ਹੀ ਗਿਆ ਸੀ ਕਿ ਉਸ ਨੇ ਇਕ ਡਰਾਉਣੀ ਆਵਾਜ਼ ਸੁਣੀ ਤੇ ਬਿਜਲੀ ਨੇ ਉਸ ਨੂੰ ਅੰਨ੍ਹਾਂ ਕਰ ਦਿਤਾ । ਬਿਜਲੀ ਉਸ ਪਿੱਪਲ ਉਤੇ ਡਿੱਗੀ ਸੀ, ਜਿਸ ਥੱਲੇ ਬਾਕੀ ਚਾਰ ਆਦਮੀ ਉਸ ਦਾ ਇੰਤਜ਼ਾਰ ਕਰ ਰਹੇ ਸੀ । ਧਰਤੀ ਫਟ ਗਈ ਅਤੇ ਪਲਾਂ ਵਿਚ ਦਰੱਖਤ ਸੜ ਕੇ ਸਵਾਹ ਹੋ ਗਿਆ । ਇਸ ਤੋਂ ਪਹਿਲਾਂ ਕਿ ਚਾਰੇ ਆਦਮੀ ਕੁਝ ਬੋਲ ਸਕਦੇ ਜਾਂ ਸੋਚ ਸਕਦੇ, ਉਹ ਮੌਤ ਦੇ ਮੂੰਹ ਵਿਚ ਜਾ ਪਏ ।

ਪੰਜਵਾਂ ਆਦਮੀ ਖੇਤ ਵ੍ਵਿਚ ਖੜਾ ਸੀ । ਉਸ ਨੂੰ ਉਸ ਉਤੇ ਪੈ ਰਹੀ ਬਾਰਸ਼ ਵੀ ਭੁਲ ਗਈ । ਇਹ ਦ੍ਰਿਸ਼ ਦੇਖਦੇ ਉਹ ਬੋਲ ਨਾ ਸਕਿਆ ।

## ਬੁਝਾਰਤਾਂ, ਮੁਹਾਵਰੇ ਅਤੇ ਅਖਾਣ

ਕਨ੍ਹਈਆ ਲਾਲ ਸਾਹਲ ਨੇ ਆਪਣੀ ਵਿਦਵਤਾ ਭਰੀ ਰਚਨਾ, 'ਰਾਜਸਥਾਨੀ ਕਹਾਵਤਾਂ : ਇਕ ਅਧਿਐਨ' ਵਿਚ ਰਾਜਸਥਾਨ ਦੇ ਮੁਹਾਵਰਿਆਂ ਅਤੇ ਅਖਾਣਾਂ ਨੂੰ 9 ਸਿਰਲੇਖਾਂ ਥੱਲੇ ਵੰਡਿਆ ਹੈ । ਇਹ ਸਿਰਲੇਖ ਹਨ : ਇਤਿਹਾਸਕ, ਥਾਵਾਂ ਨਾਲ ਸੰਬੰਧਿਤ, ਜਾਤ-ਪਾਤ ਸਮੇਤ ਸਮਾਜ ਨਾਲ ਸੰਬੰਧਿਤ, ਔਰਤ, ਤਿਉਹਾਰ, ਆਦਤਾਂ ਅਤੇ ਕਿੱਤੇ, ਵਿੱਦਿਆ, ਮਨੋਵਿਗਿਆਨਕ ਅਤੇ ਸਾਹਿਤਕ, ਧਾਰਮਿਕ ਅਤੇ ਸਿਧਾਂਤਕ, ਕਿਸਾਨੀ, ਪ੍ਰਾਕ੍ਰਿਤਕ ਅਤੇ ਵਿਗਿਆਨਕ, ਮੌਸਮੀ ਅਤੇ ਫੁਟਕਲ । ਇਸ ਮੋਟੀ ਜਿਹੀ ਵੰਡ ਤੋਂ ਸਪੱਸ਼ਟ ਹੈ ਕਿ ਰਾਜਸਥਾਨ ਦੀ ਲੋਕ-ਗਾਥਾ, ਲੋਕ ਸਿਆਣਪ ਦਾ ਖਜ਼ਾਨਾ ਹੈ । ਇਹ ਸਿਆਣਪ ਲੋਕ ਜੁਗਾਂ ਤੋਂ ਕੁਦਰਤੀ ਢੰਗ ਨਾਲ ਪੇਸ਼ ਕਰਦੇ ਆਏ ਹਨ ।

ਅਸੀਂ ਇਥੇ ਸਾਰੇ ਮੁਹਾਵਰੇ ਅਤੇ ਅਖਾਣ ਤਾਂ ਨਹੀਂ ਦੇ ਸਕਦੇ ਪਰ ਲੋਕ-ਮਨ ਦੁਆਰਾ ਇਕੱਠੀਆਂ ਕੀਤੀਆਂ ਸਿਆਣਪ ਦੀਆਂ ਕੁਝ ਝਲਕੀਆਂ ਦਿਖਾਉਣ ਲਈ ਕੁਝ ਨਮੂਨੇ ਜ਼ਰੂਰ ਪੇਸ਼ ਕਰਦੇ ਹਾਂ ।

(1) ਇਤਿਹਾਸਕ

ਤੀਰੀਆ ਤੇਲ ਹਮੀਰ ਹੱਥ, ਚੜਾ ਨੇ ਦੂਜੀ ਵਾਰ

ਕੁੜੀ ਨੂੰ ਜ਼ਿੰਦਗੀ ਵਿਚ ਸ਼ਾਦੀ ਲਈ ਇਕ ਵਾਰੀ ਤੇਲ ਮਲਿਆ ਜਾਂਦਾ ਹੈ ਅਤੇ ਹਮੀਰ (ਰਣਥੰਮਭੌਰ ਦਾ) ਜਦੋਂ ਫੈਸਲਾ ਕਰ ਲਵੇ ਫਿਰ ਸੋਚਦਾ ਨਹੀਂ ।

ਗਾਂਵ, ਗਾਂਵ, ਗੋਗੇ ਨੇ ਗਾਂਵ—ਗਾਂਵ ਖੇਜਰੀ,

ਦੇਵਤੇ ਦੀ ਤਰ੍ਹਾਂ ਪੂਜਿਆ ਜਾਣ ਵਾਲਾ ਹਰਮਨ ਪਿਆਰੇ ਨਾਇਕ ਗੋਗਾ ਦੀ ਸਮਾਧ ਹਰ ਪਿੰਡ ਵਿਚ ਹੈ, ਜਿਵੇਂ ਖੇਜੜੀ ਦਾ ਰੁੱਖ ਸਭ ਥਾਵਾਂ ਤੇ ਹੈ ।

ਪੋਪਾ ਬਾਈ ਰੋ ਰਾਜ ਰਾਜਸਥਾਨ ਵਿਚ ਭੈੜੇ ਅਤੇ ਅਨਿਆਇਕਾਰੀ ਪ੍ਰਬੰਧ ਬਾਰੇ ਅਖਾਣ ਹੈ ।

ਕਿਥੇ ਰਾਜਾ ਭੋਜ, ਕਿਥੇ ਗੰਗੋਲ ਤੇਲੀ
ਰਾਜਾ ਭੋਜ ਅਤੇ ਗੰਗੂ ਤੇਲੀ ਦਾ ਕੀ ਮੁਕਾਬਲਾ।

(2) ਥਾਵਾਂ ਦੇ ਨਾਂ

ਜੇ ਨਾ ਦੇਖਿਓ ਜੇ ਪੁਰਿਓ ਤੋ ਕਲ ਮੇਂ ਆਕਰ ਕੇ ਕਰਿਓ ?
ਜੰਮਣ ਦਾ ਕੀ ਲਾਭ ਜੇ ਜੈਪੁਰ ਨਾ ਦੇਖਿਆ।
ਕਾਨੇ ਪਿਸੇ ਤੇ ਜੈਪੁਰ ਨਾਹੀ ਤੇ ਜੰਮਪੁਰ।

ਅਮੀਰ ਲਈ ਜੈਪੁਰ ਦੀ ਸੈਰ ਮਜ਼ਾ ਹੀ ਮਜ਼ਾ ਪਰ ਗਰੀਬ ਲਈ ਤਾਂ ਨਰਕ ਹੈ।

ਸ਼ਮਸ਼ੇਰ ਤੋਂ ਸੀਰੋਹੀ ਕੀ
ਡਿਗੇ ਸਭ ਲੂਣ ਹੀ ਲੂਣ
ਸੰਭਰ ਝੀਲ ਵਿਚ ਜੋ ਡਿਗੇ ਸਭ ਲੂਣ ਹੀ ਲੂਣ।
ਚੰਗੇ ਗੜ੍ਹ ਚਿਤੌੜ
ਚਿਤੌੜ ਦਾ ਕਿਲ੍ਹਾ ਸਭ ਤੋਂ ਵਧੀਆ ਹੈ।

(3) ਸਮਾਜ

ਬਾਹਮਣ ਹਾਥੀ ਛਰਿਓ ਵੀ ਮਰੇ
ਬ੍ਰਾਹਮਣ ਭਾਵੇਂ ਅਮੀਰ ਵੀ ਹੋ ਜਾਵੇ ਉਹ ਮੰਗਤਾ ਹੀ ਰਹੇਗਾ।
ਬਾਣੀਓ ਖਾਟ ਮੇਂ ਤੇ ਬਾਹਮਣ ਠਾਠ ਮੇਂ

ਜੇ ਬਾਣੀਆ ਬੀਮਾਰ ਹੋਵੇਗਾ ਤਾਂ ਬ੍ਰਾਹਮਣ ਦੀ ਮੌਜ ਕਿਉਂਕਿ ਬਾਣੀਆ ਬ੍ਰਾਹਮਣ ਨੂੰ ਪੂਜਾ ਕਰਨ ਲਈ ਕਹਗਾ।

—ਬਾਣੀਓਂ ਲਿਖੇ ਪੜੇ ਕਰਤਾਰ
—ਬਾਣੀਓਂ ਮਿਥ ਨਾ ਵੈਸੀਆਸਤੀ
—ਕਾਗ ਹੰਸ ਨੇ ਗਧਾ ਜਾਤੀ।
—ਗੂਜਰ ਜਹਾਂ ਉਜਾੜ
—ਜਟ ਪਾਥੇ ਠਾਣ
—ਬੇਟੀ ਭਲੀ ਨ ਇਕ
—ਦੁਨੀਆਂ ਮੇਂ ਦੋ ਗਰੀਬ
ਕੇ ਬੇਟੀ ਕੇ ਬੈਲ।
—ਸਾਸੂ ਮਰ ਗਈ ਕਟਾ ਕੇ ਬੇੜੀ
ਬਹੂ ਚੜ੍ਹ ਗਈ ਹਰ ਕੀ ਪੌੜੀ।
—ਛੋਟੀ ਮੋਟੀ ਕਾਮਨੀ
ਸਗਲੀ ਵਿਸ਼ ਕੀ ਬੇਲ।
—ਬੰਧੀ ਭਾਰੀ ਲਾਖ਼ ਕੀ
ਖੁਲੀ ਬੀਖਰ ਜਾਇਆ

(4) ਵਿਦਿਆ

—ਗੁਰੂ ਕੀ ਚੋਟ ਵਿਦਿਆ ਕੀ ਪੋਟ

—ਮਾਦਿਆ ਅੰਤ ਕੀ ਵਿਦਿਆ ਕੰਠ ਕੀ

—ਲਛਮੀ ਤੋਂ ਆਣੀ ਜਾਣੀ

—ਥੋਥੇ ਚਣੇਂ ਬਾਜੇ ਘਣੇਂ

—ਰਣ ਖੇਤੀ ਰਾਜਪੂਤ ਰੀ

(5) ਧਰਮ ਅਤੇ ਸਿਧਾਂਤ

—ਕੀੜੀ ਨਾ ਕਾਨ, ਹਾਥੀ ਨਾ ਮਾਨ

—ਰਾਮ ਸੂੰਨ ਜੋਰ ਨਾਹੀਂ

—ਸਾਂਚ ਮੇਂ ਆਂਚ ਨਾਹੀਂ

—ਧਰਮ ਕੀਆ ਧਾਨ ਵਧੇ

—ਸੂਰ ਨੂੰ ਪੂਛੇ ਤੀਪਾਂਨੀ ।

—ਸੂਕਨ ਨੂੰ ਦੇਖੇ ਸੂਰ ।

—ਕਰਮਹੀਨ ਖੇਤੀ ਕਰੇ, ਕੇ ਕਲ ਪਾਰੇ ਕੇ ਬਲਦ ਮਰੇ ।

—ਹੋਨੀ ਨਾ ਨਮਸਕਾਰ ।

—ਰੂਪ ਕੀ ਰੋਵੇ ਕਰਮ ਕੀ ਖਾਏ ।

(6) ਕਿਰਸਾਨੀ

—ਸਾਵਣ ਮੇਂ ਜੋ ਸੁਰਿਓ ਝਲੇ
ਭਾਦਰੋਂ ਪਰਵਾਈ ।
ਅਸੂਜਨ ਮੈਂ ਪਿਛਵਾ ਚਲੇ
ਭਰ-ਭਰ ਗਾਰਾ ਲਿਆਈ

—ਨਾਦਾ ਤੰਕਣ, ਬਲਦ ਬਿਕਾਵਣ

—ਸਾਵਣ ਪਟੀ ਪੰਛਮੀ, ਜੋ ਬਾਜੇ ਬਹੁ ਬਕਿਆ
ਕਾਲ ਪੜੇ ਸਹੁ ਦੇਸ਼ ਮੇਂ ਮਿਨਕ ਮਿਨਕ ਨਾਖਇਆ

—ਖੇਤ ਖੇਵੇ ਗੋਲੀ ।

—ਖਾਤ ਪੜੇ ਤੋ ਖੇਤ ਨਾਹੀ ਤੇ ਕੁਰੋ-ਰੇਤ

—ਧੰਨ ਖੇਤੀ ਧੀ ਚਾਕਰੀ

(7) ਬਾਰਸ਼ਾਂ

ਚਾਰੀ ਜਾ ਨਹਾਵੇ ਧੂਲ ਮੇਂ
ਮੇਹਾ ਆਵਣਹਾਰ
ਜਲ ਮੇਂ ਨਹਾਵੇ ਚਰਕਲੀ ਮੇਂਹ ਵਿਦਿਆ ਥਿਨਿ ਆਰ

—ਅਮਰ ਰਚਿਓ ਮੇਹ ਮਚਿਓ

—ਬਦਲ ਰਹੇ ਰਾਤ ਰਾ ਬਾਸੀ ਤੇ ਜਾਣੇਂ ਚੋਕਸ ਮੇਹਾਸੀ

—ਅਮਰ ਪਿਲੇ ਮੇਂਹ ਸਿਲੇ

—ਆਂਧੀ ਜਿਤਰਾ ਮੇਂਹ

—ਅਗਸਤ ਔਵਗਾ, ਮੇਹ ਪੋਵਗਾ ।"

(8) ਫੁਟਕਲ

—ਗਰਮੀ ਗਰੀਬ ਕੀ ਸਿਆਲੇ ਸ਼ਾਹੂਕਾਰ ਕੇ

—ਆਧੇ ਮਾਹ ਕਧੇ ਕਮਲੀ

—ਕਬੂਤਰ ਨਾ ਕਵੇ ਹੀ ਦਿਖੇ ।

—ਪਖੇਰੂ ਵਨ ਮੇਂ ਕਾਗ ।

—ਆਪ ਗੁਰੂ ਜੀ ਕਟਰਾ ਮਾਰੇ ।
ਚੇਲਣ ਨਾ ਪਰਮੋਦ ਸਿਖਾਵੇ ।

—ਹਾਥੀ ਕੀ ਗੇਲ ਕੁਤਾ ਘਨਾ ਹੀ ਘੁਸੇ ।

## ਪੇਂਡੂ ਨਾਟ ਦੇ ਕੁਝ ਅੰਸ਼

ਇਕ ਬਜ਼ੁਰਗ ਰਾਜਪੂਤ ਨੂੰ ਆਪਣੇ ਰਾਓ ਵਲੋਂ ਚਿੱਠੀ ਮਿਲੀ । ਰਾਓ ਨੇ ਉਸ ਨੂੰ ਨੌਕਰੀ ਵਾਸਤੇ ਬੁਲਾਇਆ ਸੀ । ਆਜ਼ਾਦੀ ਪਸੰਦ ਠਾਕੁਰ ਉਥੇ ਜਾਣ ਦਾ ਇਛੁਕ ਨਹੀਂ ਸੀ । ਜੇ ਕਦੇ ਉਸ ਦਾ ਇਕ ਪੁੱਤਰ ਹੁੰਦਾ ਤਾਂ ਉਹ ਉਸ ਨੂੰ ਭੇਜ ਦਿੰਦਾ । ਹਾਂ ਉਸ ਦੀ ਇਕ ਧੀ ਸੀ । ਧੀ ਨੇ ਫੈਸਲਾ ਕੀਤਾ ਕਿ ਉਹ ਪਿਤਾ ਦੀ ਇੱਛਾ ਪੂਰੀ ਕਰੇਗੀ । ਉਸ ਨੇ ਰਾਓ ਦੀ 12 ਸਾਲ ਸੇਵਾ ਕੀਤੀ ਅਤੇ ਫੇਰ ਆਪਣੇ ਪਿਤਾ ਦੇ ਘਰ ਮੁੜੀ ।

ਪਿਤਾ ਥੜ੍ਹੇ ਉਤੇ ਬੈਠਾ ਹੈ । "ਮਹਾਨ ਰਾਓ ਵਲੋਂ ਇਕ ਚਿੱਠੀ ਮਿਲੀ ਹੈ ।"

"ਪਿਤਾ ਜੀ ਕਿਰਪਾ ਕਰਕੇ ਚਿੱਠੀ ਸੁਣਾਓ ।"

"ਪਿਆਰੀ ਧੀ ਮੈਂ ਤੈਨੂੰ ਇਹ ਚਿੱਠੀ ਸੁਣਾ ਨਹੀਂ ਸਕਦਾ । ਸੱਜਣਾ ਮੇਰਾ ਦਿਲ ਭਾਰਾ ਹੁੰਦਾ ਹੈ । ਚਿੱਠੀ ਦੇ ਦੋਹਾਂ ਪਾਸੀਂ ਹਾਸਿਆਂ ਉਤੇ ਸੱਤ ਸ਼ੁਭ ਇਛਾਵਾਂ ਦਿੱਤੀਆਂ ਹਨ । ਦਰਮਿਆਨ ਵਿਚ ਲਿਖਿਆ ਹੈ । ਸੱਜਣਾ ਛੇਤੀ ਆ । ਹੁਕਮ ਹੈ ਛੇਤੀ ਆਓ ।"

"ਪਿਤਾ ਜੀ ਕਿਰਪਾ ਕਰਕੇ ਦਿਲ ਨਾ ਛੱਡੋ । ਤੁਹਾਡੀ ਥਾਂ ਤੇ ਮੈਂ 12 ਸਾਲ ਸੇਵਾ ਕਰਾਂਗੀ ।"

ਸੱਜਣਾ ਨੇ ਬੰਦਿਆਂ ਵਾਲੇ ਕਪੜੇ ਪਾ ਲਏ । ਪਿਛਲੀ ਰਾਤੀਂ ਊਠ ਤੇ ਸਵਾਰ ਹੋ ਕੇ ਉਹ ਨਿਕਲ ਤੁਰੀ । ਸੱਜਣਾ ਨੇ ਇਕ ਗਵਾਲੇ ਨੂੰ ਪੁਛਿਆ—

"ਭਰਾ ਜੀ ਕਿਰਪਾ ਕਰਕੇ ਮੈਨੂੰ ਰਾਓ ਦੇ ਰਾਜ ਦੀ ਹੱਦ ਦਿਖਾਓ ।"

"ਐ ਊਠ ਦੇ ਸਵਾਰ, ਰਾਓ ਦੇ ਰਾਜ ਦੀ ਹੱਦ ਇਹੀ ਹੀ ਹੈ ।"

"ਇਸ ਮੁਲਖ ਵਿਚ ਮਕਾਨ ਘੱਟ ਤੇ ਝੀਲਾਂ ਜ਼ਿਆਦਾ ਹਨ ।"

ਸੱਜਣਾ ਨੇ ਇਕ ਮਾਲੀ ਦੇ ਪੁੱਤਰ ਨੂੰ ਪੁਛਿਆ—

"ਐ ਮਾਲੀ ਦੇ ਪੁੱਤਰ ਮੈਨੂੰ ਰਾਓ ਦਾ ਬਾਗ ਦਿਖਾਓ ।"

"ਐ ਊਠ ਸਵਾਰ ! ਰਾਓ ਦਾ ਬਾਗ ਇਹੀ ਹੈ ।
ਐ ਊਠ ਸਵਾਰ ਅੰਬ ਪੱਕੇ ਨੇ ਤੇ ਨਿੰਬੂ ਰਸ ਭਰੇ ਨੇ ।"

ਸੱਜਣਾ ਨੇ ਇਧਰ-ਉਧਰ ਚੱਕਰ ਲਾਇਆ ਤੇ ਉਸ ਨੇ ਨਾਸ਼ਤੇ ਲਈ ਇਕ

ਫਲੇਟੇਂਨ ਤੋੜੀ।

ਸੱਜਣਾ ਨੇ ਪਾਣੀ ਲੈ ਜਾਂਦੀ ਇਕ ਔਰਤ ਨੂੰ ਪੁਛਿਆ, "ਐ ਪਾਣੀ ਲੈ ਜਾਣ ਵਾਲੀਏ ਮੈਨੂੰ ਰਾਓ ਦੀ ਝੀਲ ਦਿਖਾਓ।"

"ਐ ਉਠ ਸਵਾਰ ਸਮੁੰਦਰ ਦੀ ਤਰ੍ਹਾਂ ਵਿਸ਼ਾਲ ਝੀਲ ਇਹੀ ਹੀ ਹੈ।"

ਸੱਜਣਾ ਨੇ ਸਮੁੰਦਰ ਵਰਗੀ ਝੀਲ ਦੇ ਕਿਨਾਰੇ ਡੇਰੇ ਲਾਏ। ਸੱਜਣਾ ਨੇ ਮਿਸਤਰੀ ਦੇ ਪੁੱਤਰ ਨੂੰ ਪੁਛਿਆ—

"ਐ ਭਰਾ ਜੀ ਮੈਨੂੰ ਰਾਓ ਦਾ ਮਹਿਲ ਦਿਖਾਓ।"

"ਐ ਉਠ ਸਵਾਰ ਰਾਓ ਜੀ ਦਾ ਮਹਿਲ ਇਹੀ ਹੈ।"

ਰਾਜੇ ਦੇ ਦਰਵਾਜ਼ੇ ਤੇ ਫਲੇਟੇਂਨ ਦਰੱਖਤ ਝੂਲਦੇ ਹਨ।

(ਇਥੇ ਆ ਕੇ ਕਹਾਣੀ ਵਿਚੋਂ ਟੁਟਦੀ ਹੈ ਲਗਦਾ ਇੰਜ ਹੈ ਕਿ ਇਹ ਉਹ ਮੁਕੇ ਸਾਲ ਹਨ ਜਿਹੜੇ ਸੱਜਣਾ ਨੇ ਰਾਜੇ ਦੀ ਸੇਵਾ ਵਿਚ ਬਿਤਾਏ। ਕਿਸੇ ਨੂੰ ਸ਼ੱਕ ਨਹੀਂ ਹੁਦਾ ਕਿ ਸੱਜਣਾ ਮੁੰਡਾ ਨਹੀਂ। ਪਰ ਅੰਤ ਵਿਚ ਰਾਜੇ ਦੀ ਜਗਿਆਸਾ ਜਾਗਦੀ ਹੈ ਤੇ ਉਹ ਆਪਣੀ ਸਾਲੀ ਨੂੰ ਪੁਛਦਾ ਹੈ—)

"ਐ ਸਾਲੀਏ। ਮੈਂ ਹੈਰਾਨ,

ਉਸ ਦੀਆਂ ਅੱਖਾਂ ਔਰਤ ਵਰਗੀਆਂ ਪਰ ਉਹ ਭਾਸ਼ਾ ਆਦਮੀ ਦੀ ਬੋਲੇ।"

"ਜੀਜਾ ਜੀ ਆਪਾਂ ਉਸ ਨੂੰ ਬਾਗੇ ਲੈ ਜਾਈਏ। ਉਥੇ ਔਰਤ ਤੇ ਮਰਦ ਦਾ ਫ਼ਰਕ ਪਤਾ ਲਗ ਜਾਏਗਾ। ਜੇ ਉਹ ਔਰਤ ਹੈ ਤਾਂ ਉਹ ਦਰੱਖਤ-ਥੱਲੇ ਡਿੱਗੇ ਫਲ ਖਾਏਗੀ। ਜੇ ਉਹ ਆਦਮੀ ਹੈ ਤਾਂ ਉਹ ਗੁਲਾਬ ਤੋੜੇਗਾ।"

ਰਾਜਾ ਜੈਮਲ ਨੇ ਭਾਵੇਂ ਡਿਗਿਆ ਫਲ ਖਾਦਾ।

ਪਰ ਗਿਆਰ ਮਲ ਦੀ ਸੱਜਣਾ ਨੇ ਫੁੱਲ ਤੋੜਿਆ।

"ਐ ਸਾਲੀਏ ਮੈਂ ਹੈਰਾਨ—ਉਸ ਦੀਆਂ ਅੱਖਾਂ ਔਰਤ ਵਰਗੀਆਂ ਪਰ ਉਹ ਬੋਲੇ ਮਰਦਾਨੀ ਭਾਸ਼ਾ।"

"ਐ ਜੀਜਾ ਜੀ ਆਓ ਉਸ ਨੂੰ ਇਕ ਝੀਲ ਤੇ ਲੈ ਚਲੀਏ, ਸਾਨੂੰ ਸਹਿਜੇ ਹੀ ਪਤਾ ਚਲ ਜਾਏਗਾ ਕਿ ਉਹ ਔਰਤ ਹੈ ਜਾਂ ਆਦਮੀ। ਜੇ ਉਹ ਔਰਤ ਹੋਈ ਤਾਂ ਨਹਾਵੇਗੀ ਨੇੜੇ ਕਿਨਾਰੇ ਦੇ। ਪਰ ਜੇ ਹੋਇਆ ਆਦਮੀ ਤਾਂ ਉਹ ਨਹਾਵੇਗਾ ਵਿਚ ਡੂੰਘੇ ਪਾਣੀਆਂ ਅਤੇ ਜ਼ੋਰ-ਜ਼ੋਰ ਦੀ ਛਿੱਟੇ ਮਾਰੂ।"

"ਹੇ ਸਾਲੀਏ। ਮੇਰਾ ਮਨ ਹੈ ਬੜਾ ਬੇਆਰਾਮ, ਉਸ ਦੀਆਂ ਅੱਖਾਂ ਔਰਤ ਵਾਲੀਆਂ ਪਰ ਉਹ ਬੋਲੇ ਮਰਦ ਦੀ ਜ਼ਬਾਨ।"

"ਆਓ ਉਸ ਨੂੰ ਲੈ ਚਲੀਏ ਸ਼ਾਹੀ ਬਾਵਰਚੀਖਾਨੇ। ਉਥੇ ਸਹਿਜੇ ਹੀ ਪਤਾ ਚਲ ਜਾਊ ਕਿ ਉਹ ਔਰਤ ਹੈ ਜਾਂ ਆਦਮੀ। ਜੇ ਉਹ ਹੋਈ ਔਰਤ ਤਾਂ ਸਹਿਜੇ ਖਾਓ ਪਰ ਜੇ ਹੋਇਆ ਮੁਛੜ ਆਦਮੀ ਛੇਤੀ ਖਾ ਕੇ ਹੱਥ ਧੋਏਗਾ।"

"ਹੇ ਸਾਲੀਏ ਮੈਂ ਦਿਲੋਂ ਬੇਆਰਾਮ, ਉਸ ਦੀਆਂ ਅੱਖਾਂ ਔਰਤ ਵਾਲੀਆਂ ਪਰ ਉਹ ਬੋਲੇ ਮਰਦਾਂ ਵਾਲੀ ਜ਼ਬਾਨ।"

''ਆਉ ਉਸ ਨੂੰ ਸੌਣ ਦੇ ਕਮਰੇ ਤੇ ਲੈ ਚਲੋ
ਉਥੇ ਪਤਾ ਚਲ ਜਾਊ ਕਿ ਉਹ ਔਰਤ ਜਾਂ ਆਦਮੀ,
ਜੇ ਉਹ ਹੋਈ ਔਰਤ ਤਾਂ ਪੀਲੀ ਪਏਗੀ ਨਾਲ ਸ਼ਰਮ ਦੇ।
ਪਰ ਜੇ ਹੋਇਆ ਆਦਮੀ ਉਹ ਮੂਲ ਨਾ ਹਿਚਕਾਵੇ।''

(ਸੱਜਣਾ ਦੀ ਨੌਕਰੀ ਖਤਮ ਹੋ ਚੁਕੀ ਸੀ ਤੇ ਉਹ ਹੁਣ ਸਾਰੀਆਂ ਉਲਝਣਾਂ ਤੋਂ ਮੁਕਤ ਸੀ।)

ਸੱਜਣਾ ਆਪਣੇ ਘੋੜੇ ਤੇ ਚੜ੍ਹੀ, ਸਵੇਰੇ-ਸਵੇਰੇ ਪਿਤਾ ਦੇ ਘਰ ਪਹੁੰਚੀ। ਸੱਜਣਾ ਝੀਲਾਂ ਤਲਾਬਾਂ ਨੂੰ ਲੰਘਦੀ ਜਦੋਂ ਆਪਣੇ ਘਰ ਆਈ ਤੇ ਉਸ ਆਪਣੇ ਖੱਬੀ ਬਾਂਹ ਦੇ ਬਾਜੂਬੰਦ ਦਿਖਾਏ।

''ਐ ਪਿਤਾ ! ਤੂੰ ਜਾਗ ਤੇ ਦਰਵਾਜ਼ਾ ਖੋਲ੍ਹ, ਸੱਜਣਾ ਨੇ 12 ਸਾਲ ਦੀ ਨੌਕਰੀ ਖਤਮ ਕੀਤੀ ਤੇ ਘਰ ਮੁੜੀ ਹੈ।''

# ਪੁਸਤਕ ਸੂਚੀ


ਅਗਰਵਾਲ, ਗੋਬਿੰਦ, ਰਾਜਸਥਾਨੀ ਲੋਕ ਕਥਾਵਾਂ, ਅਲਾਹਾਬਾਦ, ਭਾਰਤੀ ਭੰਡਾਰ, 1984 ।

ਭਾਨਵਟ, ਮਾਹੇਦਰਾ, ਲੋਕ ਕਾਵਯਾ ਗਾਵਰੀ, ਉਦੇਪੁਰ, ਭਾਰਤੀ ਲੋਕ ਕਲਾ ਮੰਡਲ, 1970 ।

—, ਲੋਕ ਨਾਟਯਾ ਪਰੰਪਰਾ ਔਰ ਪ੍ਰਵਿਰਤੀ, ਜੈਪੁਰ, ਬਾਪਨਾ ਪ੍ਰਕਾਸ਼ਨ, 1972 ।

ਭਾਨਵਟੀ, ਐਨ. ਰਾਜਸਥਾਨੀ ਵੀਰ ਕਾਵਯ ਔਰ ਸੁਰਯਾਮਲ ਮੀਸਰਾਨਾ, ਜੈਪੁਰ, 1969

ਬਰਡਵੁਡ, ਜਾਰਜ ਸੀ. ਐਮ. ਦਾ ਹਿੰਦੂ ਪੰਥੀਔਨ ਇਨ ਦਾ ਇੰਡਸਟਰੀਅਲ ਆਰਟਸ ਆਫ ਇੰਡੀਆ, ਲੰਡਨ, 1880 ।

ਬਿਰਲਾ ਐਲ.ਐਨ. ਫੋਲਕ ਟੇਲਸ ਫਰੌਮ ਰਾਜਸਥਾਨ, ਬੰਬਈ, ਏਸ਼ੀਆ ਪਬਲੀਸ਼ਿੰਗ ਹਾਊਸ, 1964 ।

ਚਰਨ, ਚੰਦਰਾਨਾਥ, ਗੰਗਾ ਜੀ ਚੌਹਾਨ ਕੀ ਰਾਜਸਥਾਨੀ ਗਾਥਾ, ਬੀਕਾਨੇਰ, ਭਾਰਤੀਆ ਵਿਦਿਆ ਮੰਦਰ ਸ਼ੋਦ ਪ੍ਰਥੀਸਥਾਨ, 1962 ।

ਚੁਦਵਟ, ਲਕਸ਼ਮੀ ਕੁਮਾਰੀ, ਭਾਗੋ ਭਾਰਮਾਲੀ, ਸਰਦੂਲਸਾਹਰ, ਰਾਜਸਥਾਨ ਸੰਸਕ੍ਰਿਤ ਪਰੀਸ਼ਦ, 1966 ।

—, ਡੰਗਜੀ ਜਵਾਹਰਜੀ, ਜੈਪੁਰ, ਰਾਜਸਥਾਨ ਸੰਸਕ੍ਰਿਤੀ ਪਰੀਸ਼ਦ, 1960 ।

—, ਲੋਕ ਸੰਸਕ੍ਰਿਤੀ ਰੂਪ ਔਰ ਦਰਸ਼ਨ, ਬੀਕਾਨੇਰ, ਸਰਦੂਲ ਰਾਜਸਥਾਨ ਰੀਸਰਚ ਇੰਸਟੀਚਯੂਟ, 1972 ।

—, ਰਾਜਸਥਾਨੀ ਲੋਕ ਗਾਥਾ, ਜੈਪੁਰ, ਰਾਜਸਥਾਨ ਸੰਸਕ੍ਰਿਤੀ ਪਰੀਸ਼ਦ, 1966 ।

ਦੇਥਾ, ਵਿਜੈ ਦਨ, ਬਤਨ ਰੀ ਫੁਲਵਾਰੀ (9 ਭਾਗ) ਜੋਧਪੁਰ, ਰੁਪਯਾਨ ਸੰਸਥਾਨ, ਬੜੌਦਾ ।

—, ਮੈਂ ਹੂੰ ਸਰਵਾ ਸੂੰਥ (ਬੱਚਿਆਂ ਦੀ ਕਹਾਣੀ) ਜੋਧਪੁਰ, ਰੁਪਯਾਨ ਸੰਸਥਾਨ, ਬੜੌਦਾ, 1961 ।

ਡੁਗਰ, ਆਰ. ਐਨ. ਨੈਨਾਸੀ ਰੀ ਖਯਾਤਾ, ਕਾਸ਼ੀ, ਸਮਵਤ, 1982 ।

ਦੀਵੇਦੀ, ਰਾਮਾ ਕਾਂਤ, ਹਮਾਰੀ ਸੰਸਕ੍ਰਿਤੀ (7 ਭਾਗ) ਅਜਮੇਰ, ਦੇਵੀਦੇਈ, 1961 ।

ਗੇਹਲੋਟ, ਜਗਦੀਸ਼ ਸਿੰਘ, ਦਾ ਰੀਡਲਸ ਆਫ ਦਾ ਯੂਨੀਵਰਸ, ਰਾਜਪੂਤਾਨਾ ਕਾ ਇਤਿਹਾਸ, ਜੋਧਪੁਰ ।
—, ਰਾਜਸਥਾਨੀ ਕ੍ਰਿਸ਼ੀ ਕਹਾਵਤੇਂ, ਜੈਪੁਰ, ਹਿੰਦੀ ਸਾਹਿਤ ਮੰਦਰ, 1957 ।
ਗੇਹਲੋਟ, ਸੁਖਬੀਰ ਸਿੰਘ, ਰਾਜਸਥਾਨ ਕੀ ਰੀਤੀ ਰਿਵਾਜ, ਜੋਧਪੁਰ, ਸਾਹਿਤ ਮੰਡਲੀ, 1966 ।
ਗੋਇਲ, ਰਾਮ ਗੋਪਾਲ, ਰਾਜਸਥਾਨ ਕੇ ਪ੍ਰੇਮਾਖਿਆਨ, ਜੈਪੁਰ, ਰਾਜਸਥਾਨ ਪ੍ਰਕਾਸ਼ਨ 1969
ਗ੍ਰੀਅਰਸਨ, ਜੀ.ਐਸ. ਲਿੰਗਵੇਸਟੀਕ ਸਰਵੇ ਆਫ ਇੰਡੀਆ, ਭਾਗ 9, ਕਲਕੱਤਾ, 1908
ਜੈਨ, ਨੇਮੀ ਚੰਦ, ਭੀਲ ਭਾਸ਼ਾ ਸਾਹਿਤ ਔਰ ਸੰਸਕ੍ਰਿਤੀ (4 ਭਾਗ) ਹੀਰਾ ਭਾਇਆ ਪ੍ਰਕਾਸ਼ਨ, 1964 ।
ਕੋਥਾਰੀ ਕੋਮਲ, ਲੋਕ ਗੀਤ ਅਤੇ ਸੰਗੀਤ, ਪਰੰਪਰਾ ਕਵਾਟਰਲੀ, ਜੋਧਪੁਰ, ਚੈਤਰਾ, ਸਮਵਤ 2013 ।
—, ਲੋਕ ਸੰਗੀਤ ਅਤੇ ਸੰਗੀਤ, ਪਰੰਪਯਾ ਕਵਾਟਰਲੀ, ਜੋਧਪੁਰ ਸਮਵਤ, 2013 ।
ਲੋਹੀਆ, ਬਜਰੰਗ ਲਾਲ, ਰਾਜਸਥਾਨ ਦੀ ਜਾਤੀਆਂ, ਕਲਕੱਤਾ, 1954 ।
ਮਹੇਸਵਰੀ ਐਚ. ਐਲ. ਰਾਜਸਥਾਨੀ ਭਾਸ਼ਾ ਅਤੇ ਸਾਹਿਤ, ਕਲਕੱਤਾ, 1960 ।
ਮਿਨਾਰੀਆ, ਪੁਰਸ਼ੋਤਮ ਲਾਲ, ਰਾਜਸਥਾਨ ਸਾਹਿਤ ਦਾ ਇਤਿਹਾਸ (3 ਭਾਗ) ਜੈਪੁਰ, ਮੰਗਲ ਪ੍ਰਕਾਸ਼ਨ, 1966 ।
—, ਦੀਗਲ ਮੇਂ ਵੀਰ ਰਸ, ਅਲਾਹਾਬਾਦ, 1960 ।
ਨੈਨਸੀ, ਮੁਥੋ, ਮੁਥੋ ਨੈਨਸੇਰੀ ਖਿਆਲ, ਜੋਧਪੁਰ, ਰਾਜਸਥਾਨ ਪਰਚਾ ਸੰਸਥਾਨ, 1967
ਪਾਲ, ਭੀਸ਼ਮ, ਐਚ., ਕਲਾਤਮਕ ਰਾਜਸਥਾਨ, ਦਿੱਲੀ, ਦਿੱਲੀ ਪੁਸਤਕ ਸਦਨ, 1971
ਪ੍ਰਭਾਕਰ, ਮਧੂ, ਰਾਜਸਥਾਨ ਦੀ ਇਤਿਹਾਸਕ ਵਿਭੂਤੀਆਂ, ਜੈਪੁਰ ਮਰੂਧਰ ਪ੍ਰਕਾਸ਼ਨ
ਪ੍ਰਭਾਕਰ, ਮਨੋਹਰ, ਏ ਕਰੀਟੀਕਲ ਸਟੱਡੀ ਆਫ਼ ਰਾਜਸਥਾਨੀ ਲਿਟਰੇਚਰ, ਜੈਪੁਰ ਪੰਚਸ਼ੀਲ ਪ੍ਰਕਾਸ਼ਨ; 1976 ।
—, ਕਲਚਰਲ ਹੈਰੀਟੇਜ ਆਫ ਰਾਜਸਥਾਨ, ਜੈਪੁਰ, 1972 ।
—, ਰਾਜਸਥਾਨ ਕੀ ਕਹਾਣੀ, ਜੈਪੁਰ, ਕਲਪਨਾ ਪ੍ਰਕਾਸ਼ਨ, 1960 ।
—, ਰਾਜਸਥਾਨ ਕੀ ਰਾਸ ਗਾਥਾਏਂ, ਜੈਪੁਰ, ਕਲਿਆਨ 1962 ।
—, ਰਾਜਸਥਾਨੀ ਬਾਤੇਂ, ਜੈਪੁਰ, 1970 ।
ਪੁਰੋਹਿਤ ਮੋਹਨ ਲਾਲ, ਰਾਜਸਥਾਨੀ ਨਿਤੀ ਦੋਹਾ, ਬੀਕਾਨੇਰ, ਸਰਦੂਲ ਰਾਜਸਥਾਨ ਰਿਸਰਚ ਇਨਸਟੀਚਿਊਟ, 1960 ।
—, ਰਾਜਸਥਾਨੀ ਵਰਤ ਕਥਾਏਂ, ਬੀਕਾਨੇਰ, ਸਰਦੂਲ ਰਾਜਸਥਾਨ ਰਿਸਰਚ ਇੰਸਟੀਚਿਊਟ, 1961 ।
ਰਾਵਤ, ਸਰਸਵਤ, ਐਂਡ ਨੰਦ ਲਾਲ, ਮੀਨਾ ਇਤਿਹਾਸ, ਜੈਪੁਰ, ਬਸੀ, 1968 ।
ਰਿਚਰਡ ਡੋਰਸਨ, ਅਮਰੀਕਨ ਫੋਕਲੋਰ, ਬੰਬਈ, 1966 ।
ਸਾਹਲ ਕਨ੍ਹੲੀਆ ਲਾਲ, ਚੋਬੋਲੀ, ਜੈਪੁਰ, ਸਟੂਡੈਂਟ ਬੁਕ ਕੰਪਨੀ, 1969 ।
—, ਨਿਹਾਲਡੇ ਸੁਲਤਾਨ, ਪੀਲਾਨੀ, ਮਾਰੂ ਭਾਰਤੀ, 1959 ।

—, ਰਾਜਸਥਾਨੀ ਕਹਾਵਤੇਂ--ਇਕ ਅਧਿਐਨ, ਦਿੱਲੀ, ਭਾਰਤੀਆ ਸਾਹਿਤ ਮੰਦਰ, 1958
ਸਮਰ, ਦੇਵੀ ਲਾਲ, ਕਠਪੁਤਲੀ ਕਲਾ ਔਰ ਸ਼ਿਕਸ਼ਾ, ਉਦੈਪੁਰ ਭਾਰਤੀ ਕਲਾ ਮੰਦਰ, 1971
—, ਰਾਜਸਥਾਨ ਕੀ ਲੋਕਾਨੂੰ, ਉਦੈਪੁਰ, ਭਾਰਤੀਆ ਲੋਕ ਕਲਾ ਮੰਡਲ।
—, ਰਾਜਸਥਾਨ ਕੀ ਲੋਕੋਤਸਵਾ; ਉਦੈਪੁਰ; ਭਾਰਤੀਆ ਲੋਕ ਕਲਾ ਮੰਡਲ।
—, ਰਾਜਸਥਾਨ ਕੀ ਲੋਕ ਕਲਿਆਨ, ਉਦੈਪੁਰ, ਭਾਰਤੀਆ ਲੋਕ ਕਲਾ ਮੰਡਲ।
—, ਰਾਜਸਥਾਨੀ ਲੋਕ ਗਾਥਾਏਂ ਉਦੈਪੁਰ, ਭਾਰਤੀਆ ਲੋਕ ਕਲਾ ਮੰਡਲ।
—, ਰਾਜਸਥਾਨੀ ਲੋਕ ਨਾਟਯਾ, ਉਦੈਪੁਰ, ਭਾਰਤੀਆ ਲੋਕ ਕਲਾ ਮੰਡਲ, 1957।
ਸ਼ਾਹ, ਖਾਨ ਅਸਲਮ, ਰਾਜਸਥਾਨੀ ਵਾਰਚੀਨੀਕਾਏਂ, ਉਦੈਪੁਰ ਰਾਜਸਥਾਨ ਸਾਹਿਤ ਅਕਾਡਮੀ, 1964।
ਸ਼ਰਮਾ ਜੀ. ਐਨ., ਏ ਬੀਬਲੋਗਰਾਫੀ ਆਫ ਮੈਡੀਵਲ ਰਾਜਸਥਾਨ, ਆਗਰਾ ਐਜੂਕੇਸ਼ਨ ਪਬਲਿਸ਼ਰਜ਼, 1965।
—, ਰਾਜਸਥਾਨ ਸਟੱਡੀਜ਼, ਜੈਪੁਰ, 1970।
—, ਸੋਸ਼ਲ ਲਾਈਫ ਇਨ ਮੈਡੀਵਲ ਰਾਜਸਥਾਨ, ਆਗਰਾ, 1968।
ਸ਼ਰਮਾ, ਕੇ. ਕੇ., ਸਟੱਡੀ ਆਫ ਰਾਜਸਥਾਨੀ ਬੇਲੇਡਸ ਰਾਜਸਥਾਨੀ ਲੋਕ ਗਾਥਾਏਂ ਕਾ ਅਧਿਐਨ ਜੈਪੁਰ, ਰਾਜਸਥਾਨ ਪ੍ਰਕਾਸ਼ਨ, 1972।
ਸ਼ਰਮਾ, ਮਨੋਹਰ, ਰਾਜਸਥਾਨ ਲੋਕ ਸੰਸਕ੍ਰਿਤੀ ਕੀ ਰੂਪਰੇਖਾ, ਵਰਦਾ, ਬੀਸਾਉ ਰਾਜਸਥਾਨ।
ਸਵਾਮੀ, ਨਰੋਤਮ ਦਾਸ, ਇਕ ਪਰੀਚੈ, ਸਾਯੁਕਤਾ ਰਾਜਸਥਾਨ ਮਾਸਿਕ, ਜੈਪੁਰ।
—, ਰਾਜਸਥਾਨ ਰਾ ਦੋਹਾ, ਬੀਕਾਨੇਰ, 1961।
—, ਰਾਜਸਥਾਨੀ ਸਾਹਿਤ ਸੰਗ੍ਰਹਿ, ਭਾਗ-1 ਜੈਪੁਰ, 1957।
ਟੈਸੀਟੋਰੀ, ਐਲ. ਪੀ. ਬਾਰਡੀਕ ਐਂਡ ਹਿਸਟੋਰੀਕਲ ਸਰਵੇ ਆਫ਼ ਰਾਜਸਥਾਨ, ਭਾਗ-1, ਕਲਕੱਤਾ 1917।
ਟੋਡ ਜੇਮਸ, ਅਨਾਲਾ, ਐਂਡ ਐਂਟੀਕਿਉਟੀਸ ਆਫ ਰਾਜਸਥਾਨ, ਲੰਡਨ, 1957।
ਵਰਮਾ, ਜੈਂਡਰਾਮ, ਰਾਜਸਥਾਨੀ ਲੋਕੋਤਸਵ ਉਦੈਪੁਰ, ਭਾਰਤੀਆ ਲੋਕ ਕਲਾ ਮੰਡਲ, 1957।
ਵਿਆਸ ਐਨ. ਐਨ. ਐਂਡ ਚੌਧਰੀ ਐਨ. ਬੀ. ਟ੍ਰਾਈਬਲ ਪਾਸਟ ਐਂਡ ਪ੍ਰੀਜੈਂਟ; ਉਦੈਪੁਰ, 1958।
ਵਿਆਸ, ਸਾਨੋਟ ਕੁਮਾਰ, ਰਾਜਸਥਾਨ ਕੀ ਲੋਕ ਕਹਾਣੀਆਂ, ਬੀਕਾਨੇਰ, ਨਵਯੁਗ ਗ੍ਰੰਥ ਕੁਤੇਰ, 1967।
ਵਿਨੀਫਰਡ, ਕੇ. ਬ੍ਰਾਈਸ, ਵੂਮੇਨਸ ਫੋਕਸਾਂਗਜ਼ ਆਫ ਰਾਜਪੂਤਾਨਾ, ਦਿੱਲੀ, ਪਬਲਿਸ਼ਿੰਗ ਡਿਵੀਜ਼ਨ, 1979।
ਨੋਟਸ :
ਜੈਪੁਰ ਥਰੂ ਦਾ ਏਜਿਸ, ਜੈਪੁਰ, ਰਾਜਸਥਾਨ ਯੂਨੀਵਰਸਿਟੀ।
ਸ਼ਡਿਊਲਡ ਟ੍ਰਾਇਬਸ ਆਫ ਰਾਜਸਥਾਨ ਐਂਡ ਦੇਅਰ ਵੈਲਫੇਅਰ, ਜੈਪੁਰ; ਡਾਇਰੈਕਟੋਰੇਟ ਆਫ ਸੋਸ਼ਲ ਵੈਲਫੇਅਰ, 1961।

ਛਾਪਕ : ਜਨਤਕ ਪ੍ਰੈਸ, 159, ਲਾਜਪਤ ਰਾਇ ਮਾਰਕੀਟ,
ਦਿੱਲੀ-110006